# ਚੋਣਵੀਂ
# ਪੰਜਾਬੀ ਵਾਰਤਕ

ਸੰਪਾਦਕ :

ਨਵਤੇਜ ਐਮ. ਏ.



*

ਪ੍ਰੀਤ ਨਗਰ ਸ਼ਾਪ,
ਪ੍ਰੀਤ ਨਗਰ

## ਸੰਪਾਦਕ ਵਲੋਂ ਧੰਨਵਾਦ

ਮੈਂ ਓਹਨਾਂ ਸਾਰੇ ਲਿਖਾਰੀਆਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਮੈਨੂੰ ਏਸ ਸੰਗ੍ਰਹਿ ਵਿਚ ਆਪਣੀਆਂ ਲਿਖਤਾਂ ਵਰਤਣ ਦੀ ਪਰਵਾਨਗੀ ਦਿਤੀ ਹੈ।

ਸੰਤੋਖ ਸਿੰਘ ਧੀਰ ਨੇ ਮੈਨੂੰ ਏਸ ਸੰਗ੍ਰਹਿ ਦੇ ਪਰੂਫ਼ ਪੜ੍ਹਨ ਵਿਚ ਬੜੀ ਮਦਦ ਕੀਤੀ ਹੈ, ਮੈਂ ਓਹਨਾਂ ਦਾ ਵੀ ਧੰਨਵਾਦੀ ਹਾਂ।

ਨਵਤੇਜ

## ਸੂਚੀ


ਭੂਮਿਕਾ ੯

*

ਬੁਧ ਸਿੰਘ

ਸਤਿਜੁਗੀ ਦਰਬਾਰ . . . ੪੧

ਵੀਰ ਸਿੰਘ

ਮਲਕ ਭਾਗੋ–ਭਾਈ ਲਾਲੋ . . ੪੫

ਪੂਰਨ ਸਿੰਘ

ਮਿਤ੍ਰਤਾ . . . . ੬੬

ਗੁਰਬਖ਼ਸ਼ ਸਿੰਘ

ਪਿਆਰ . . . . ੭੯

ਮਾਂ . . . . ੮੭

ਤੇਜਾ ਸਿੰਘ

ਸਭਿਆਚਾਰਾਂ ਦਾ ਮੇਲ . . . ੯੫

ਜੋਧ ਸਿੰਘ

ਪ੍ਰੇਮ . . . . ੧੧੮

ਐਸ. ਐਸ. ਚਰਨ ਸਿੰਘ

ਮੁਲਾਕਾਤੀ . . . . ੧੨੫

ਨਾਨਕ ਸਿੰਘ

ਮੇਰੀ ਪਿਆਰੀ ਜਨਮ ਭੂਮ . . . ੧੩੧

ਲਾਲ ਸਿੰਘ

ਬਹਾਰ . . . . ੧੩੯

ਸਾਹਿਬ ਸਿੰਘ

ਬੁਰਾਈ ਦਾ ਟਾਕਰਾ . . . . ੧੪੮

ਗੰਡਾ ਸਿੰਘ

ਸ਼ੇਰਿ-ਪੰਜਾਬ . . . . ੧੫੯

ਮੋਹਨ ਸਿੰਘ

ਕੁੱਬਾ . . . . ੧੭੦

ਸੰਤ ਸਿੰਘ ਸੇਖੋਂ

ਕਵਿਤਾ ਅਤੇ ਅਨੁਭਵ . . . ੧੭੭

ਗੋਪਾਲ ਸਿੰਘ

ਕਵਿਤਾ . . . ੧੮੬

ਕਰਤਾਰ ਸਿੰਘ ਦੁੱਗਲ

ਗੌਸ ਪੀਰ ਦੇ ਸ਼ਹਿਰ ਵਿਚ . . ੧੯੬

ਸੁਰਿੰਦਰ ਸਿੰਘ ਨਰੂਲਾ

ਝੁਗੀਆਂ ਉਤੇ ਮਹਿਲ . . . ੨੧੦

ਅੰਮ੍ਰਿਤਾ ਪ੍ਰੀਤਮ

ਸਤਵਾਂ ਨਰਾਤਾ . . . ੨੨੫

ਬਲਵੰਤ ਗਾਰਗੀ

ਸਾਉਣ ਦਾ ਮੇਲਾ . . . ੨੩੬

ਨਵਤੇਜ

ਮਨੁਖ ਦੇ ਪਿਓ . . . ੨੪੩

*

ਲਿਖਾਰੀਆਂ ਬਾਰੇ ੨੫੭

ਉਪਰਲੀਆਂ ਦੋਵੇਂ ਵੰਨਗੀਆਂ ਤੋਂ ਤੁਸੀਂ ਪੰਜਾਬੀ ਵਾਰਤਕ ਦੀ ਮੁਢਲੀ ਨੁਹਾਰ ਤਕ ਸਕਦੇ ਹੋ।

ਇਸ ਤੋਂ ਮਗਰੋਂ ਪੰਜਾਬੀ ਵਾਰਤਕ ਬੜੇ ਲੰਮੇਂ ਤੇ ਮਹਤਵ-ਪੂਰਨ ਪੰਧ ਟੁਰ ਚੁਕੀ ਹੈ। ਪਛਮੀ ਸਭਿਅਤਾ ਤੇ ਸਾਹਿਤ ਦਾ ਅਸਰ, ਪ੍ਰੈਸ ਤੇ ਅਖ਼ਬਾਰਾਂ ਦਾ ਆਮ ਹੋ ਜਾਣਾ, ਤੇ ਸਮੁਚੀ ਜਨਤਾ ਦੀ ਰਾਜਸੀ ਤੇ ਸਮਾਜੀ ਚੇਤੰ-ਨਤਾ ਦੇ ਵਿਕਾਸ ਨੇ ਪੰਜਾਬੀ ਵਾਰਤਕ ਨੂੰ ਪ੍ਰਫੁਲਤ ਕਰ ਕੇ ਹੁਣ ਦੇ ਪੜਾਂ ਤੇ ਪੁਚਾਇਆ ਹੈ।

ਵੀਹਵੀਂ ਸਦੀ ਵਿਚ ਪੰਜਾਬੀ ਵਾਰਤਕ ਦਾ ਵਿਕਾਸ ਤੁਸੀਂ ਏਸ ਸੰਗ੍ਰਹਿ ਵਿਚ ਦਿਤੀਆਂ ਵੰਨਗੀਆਂ ਤੋਂ ਵੇਖ ਸਕਦੇ ਹੋ। ਏਸ ਸੰਗ੍ਰਹਿ ਵਿਚ ਦਿਤੀਆਂ ਚੋਣ-ਵੀਆਂ ਕਿਰਤਾਂ ਪੰਜਾਬੀ ਵਾਰਤਕ ਦੇ ਨਰੋਏਪਣ, ਇਹਦੇ ਸੁਹਜ, ਤੇ ਇਹਦੇ ਸਰਬ-ਪਖੀ ਹੋਣ ਦੀਆਂ ਸਾਖੀ ਹਨ।

ਆਮ ਤੌਰ ਤੇ ਵਾਰਤਕ ਸੰਗ੍ਰਿਹਾਂ ਵਿਚ ਕਹਾਣੀ, ਨਾਵਲ ਦੇ ਕਾਂਡ, ਤੇ ਸਕੈਚ ਆਦਿ ਨੂੰ ਥਾਂ ਨਹੀਂ ਦਿਤੀ ਜਾਂਦੀ, ਪਰ ਕਿਉਂਕਿ ਮੈਂ ਸਮਝਦਾ ਹਾਂ ਕਿ ਕਲਾ-ਪੂਰਨ ਸਾਹਿਤਕ-ਪ੍ਰਗਟਾਵੇ ਦਾ ਹਰ ਓਹ ਰੂਪ ਹੈ ਜਿਨੂੰ ਬਾਕਾ-ਇਦਾ ਛੰਦ ਤੇ ਤੁਕਾਂਤ ਦੇ ਖ਼ਿਆਲ ਨਾਲ ਨਾ ਘੜਿਆ ਗਿਆ ਹੋਵੇ ਵਾਰਤਕ ਹੁੰਦਾ ਹੈ, ਏਸ ਲਈ ਮੈਂ ਇਹਨਾਂ

ਨੂੰ ਵੀ ਵਾਰਤਕ ਦੇ ਪਿੜ ਵਿਚ ਹੀ ਸ਼ਾਮਲ ਕੀਤਾ ਹੈ। ਇਹ ਸੰਗ੍ਰਹਿ 'ਚੋਣਵੇਂ ਲੇਖਾਂ ਦਾ ਸੰਗ੍ਰਹਿ' ਨਹੀਂ, 'ਚੋਣਵੀਂ ਵਾਰਤਕ' ਦਾ ਸੰਗ੍ਰਹਿ ਹੈ।

ਅਜ ਪੰਜਾਬੀ ਵਾਰਤਕ ਆਪਣੀ ਭਰ ਜਵਾਨੀ ਵਿਚ ਹੈ। ਤੁਸੀਂ ਇਸ ਸੰਗ੍ਰਹਿ ਤੋਂ ਤਕ ਸਕਦੇ ਹੋ ਕਿ ਅਜ ਦੀ ਵਾਰਤਕ ਪੰਜਾਬੀ ਸਾਹਿਤ ਦੇ ਭਵਿਖ ਲਈ ਬੜਾ ਸੁਹਣਾ ਵਿਰਸਾ ਬਣਨ ਜੋਗ ਹੈ।

ਪੰਜਾਬੀ ਵਾਰਤਕ ਦਾ ਭਵਿਖ ਬੜਾ ਇਤਬਾਰਾਂ ਨਾਲ ਦਗਦਾ ਹੈ, ਕਿਉਂਕਿ ਔਣ ਵਾਲੇ ਜੁਗ ਵਿਚ ਲੋਕ-ਬੋਲੀਆਂ ਦੀ ਸਰਦਾਰੀ ਹੋਏਗੀ, ਤੇ ਪੰਜਾਬੀ ਬੜੇ ਮਹਾਨ ਲੋਕਾਂ ਦੀ ਬੋਲੀ ਹੈ।

ਨਵਤੇਜ

# ਭੂਮਿਕਾ



ਮਨੁਖ ਜਾਤੀ ਦੀ ਸਾਦਾ ਬੋਲ ਚਾਲ ਨੂੰ ਜਦੋਂ ਛੰਦਾ-ਬੰਦੀ ਤੇ ਤੁਕਾਂਤ ਦੇ ਅਸੂਲਾਂ ਤੋਂ ਬਿਨਾਂ ਲਿਖਿਆ ਜਾਏ ਤਾਂ ਓਹਨੂੰ ਵਾਰਤਕ ਕਹੀਦਾ ਹੈ। ਵਾਰਤਕ ਨੂੰ ਕਵਿਤਾ ਨਾਲੋਂ ਬਣਤਰ ਦੇ ਪਖ ਤੋਂ ਇੰਜ ਅਡਰਿਆਂ ਕੀਤਾ ਜਾਂਦਾ ਹੈ। ਪਰ ਏਸ ਉਪਰਲੇ ਫ਼ਰਕ ਤੋਂ ਸਿਵਾ ਕਵਿਤਾ ਤੇ ਵਾਰਤਕ ਵਿਚਕਾਰ ਕੋਈ ਏਨੀ ਸਾਫ਼ ਹਦ-ਬੰਦੀ ਨਹੀਂ, ਜਿਸਤਰ੍ਹਾਂ ਕਿ ਕਈ ਓਹ ਲੋਕ ਸਮਝਦੇ ਹਨ ਜਿਹੜੇ ਏਥੋਂ ਤਕ ਵੀ ਅਤਿ-ਕਥਨੀ ਕਰ ਜਾਂਦੇ ਹਨ ਕਿ 'ਵਾਰਤਕ' ਤੇ 'ਕਵਿਤਾ' ਦਾ ਆਪਸ ਵਿਚ ਕੋਈ ਮੇਲ ਨਹੀਂ ।

ਵਾਰਤਕ ਕਵਿਤਾ ਨਾਲੋਂ ਕੋਈ ਘਟੀਆ ਚੀਜ਼ ਨਹੀਂ। ਪ੍ਰੇਰਨਾ ਦੀ ਛੁਹ ਤੋਂ ਵਾਂਜੀ ਛੰਦਾ-ਬੰਦੀ ਕਵਿਤਾ ਨਹੀਂ ਕਹਾ ਸਕਦੀ, ਪਰ ਵਾਰਤਕ ਵੀ ਨਹੀਂ ਕਹੀ ਜਾਂਦੀ। ਤੇ ਦੂਜੇ ਪਾਸੇ ਛੰਦਾ-ਬੰਦੀ ਤੋਂ ਬਿਨਾਂ ਪਰ ਜਜ਼ਬਿਆਂ ਨਾਲ ਗੜੂੰਦ ਲਿਖਤ ਨੂੰ ਕਈ ਵਾਰ 'ਵਾਰਤਕ ਵਿਚ ਕਵਿਤਾ' ਜਾਂ 'ਕਾਵਿਮਈ ਵਾਰਤਕ' ਕਹਿ ਦੇਈਦਾ ਹੈ। ਏਸ ਲਈ ਇਹ ਹੀ ਕਿਹਾ ਜਾ ਸਕਦਾ ਹੈ ਕਿ ਕਲਾ-ਪੂਰਨ ਸਾਹਿਤਕ ਪ੍ਰਗਟਾਵੇ ਦਾ ਹਰ ਓਹ ਰੂਪ ਜਿਨੂੰ ਬਾਕਾਇਦਾ ਛੰਦ ਤੇ ਤੁਕਾਂਤ ਦੇ ਖ਼ਿਆਲ ਨਾਲ ਨਾ ਬੰਨ੍ਹਿਆ ਗਿਆ ਹੋਵੇ, ਵਾਰਤਕ ਹੁੰਦਾ ਹੈ।

ਵਾਰਤਕ ਵਿਚ ਛੰਦਾ-ਬੰਦੀ ਤੇ ਤੁਕਾਂਤ ਦੀ ਬੰਦਸ਼ ਨ ਹੋਣ ਕਰਕੇ ਕਈ ਲੋਕ ਇਹਨੂੰ ਸਿਧ-ਪਧਰਾ ਜਿਹਾ ਬਿਆਨ ਸਮਝਦੇ ਹਨ। ਇਹ ਠੀਕ ਹੈ ਕਿ ਵਾਰਤਕ ਦਾ ਅਧਾਰ ਲੋਕਾਂ ਦੀ ਬੋਲ ਚਾਲ ਹੀ ਹੈ, ਪਰ ਹਰ ਸਧਾਰਨ ਬੋਲ ਚਾਲ ਵਾਰਤਕ ਨਹੀਂ ਕਹੀ ਜਾ ਸਕਦੀ। ਕਵਿਤਾ ਦਾ ਮੁਢ ਓਹਨਾਂ ਆਵਾਜ਼ਾਂ ਵਿਚੋਂ ਬਝਿਆ ਸੀ, ਜਿਹੜੀਆਂ ਸਾਡੀ ਧਰਤੀ ਉਤਲੇ ਪਹਿਲੇ ਮਨੁਖ ਇਕੱਠੇ ਕੰਮ ਕਰਦਿਆਂ ਕੰਮ ਦਾ ਭਾਰ ਹੌਲਾ ਕਰਨ ਲਈ ਕਢਦੇ ਹੁੰਦੇ ਸਨ, ਪਰ ਨਿਰੀਆਂ ਇਹ ਆਵਾਜ਼ਾਂ

ਜਿਵੇਂ ਆਪਣੇ ਆਪ ਵਿਚ ਕਵਿਤਾ ਨਹੀਂ, ਓਸੇ ਤਰ੍ਹਾਂ ਹਰ ਬੋਲ ਚਾਲ ਵਾਰਤਕ ਨਹੀਂ।

ਵਾਰਤਕ ਸਾਹਿਤ ਦੇ ਅਸੂਲਾਂ ਤੋਂ ਅਨਛੁਹ ਕੋਈ ਚੀਜ਼ ਨਹੀਂ। ਇਹ ਸਿਰਫ ਛੰਦਾ-ਬੰਦੀ ਤੇ ਤੁਕਾਂਤ ਦੇ ਅਸੂਲਾਂ ਨੂੰ ਨਹੀਂ ਮੰਨਦੀ, ਇਹਨਾਂ ਤੋਂ ਛੁਟ ਬੋਲੀ ਤੇ ਸਾਹਿਤ ਦੀ ਕਲਾ ਦੇ ਸਾਰੇ ਅਸੂਲ ਇਹਦੇ ਤੇ ਲਾਗੂ ਹੁੰਦੇ ਹਨ।

ਵਾਰਤਕ ਦੇ ਸਾਰੇ ਅਸੂਲ ਇਕ ਪੂਰੀ ਫ਼ਹਿਰਿਸਤ ਬਣਾ ਕੇ ਨਹੀਂ ਦਸੇ ਜਾ ਸਕਦੇ। ਮਨੁਖ ਦੇ ਸਭ ਉਸਾਰੂ ਹੁਨਰਾਂ ਦੇ ਸੰਬੰਧ ਵਿਚ ਲਗ ਭਗ ਇਹ ਹੀ ਸਚ ਹੈ। ਪਰ ਵਾਰਤਕ ਪੜ੍ਹਨ ਤੇ ਲਿਖਣ ਦੇ ਅਭਿਆਸ ਤੋਂ ਕੁਝ ਅਸੂਲ ਉਘੜਦੇ ਹਨ, ਜਿਹੜੇ ਹੇਠਾਂ ਬਿਆਨ ਕੀਤੇ ਜਾ ਰਹੇ ਹਨ:

ਵਾਰਤਕ ਦੀ ਇਕਾਈ ਫ਼ਿਕਰਾ ਹੈ। ਵਾਰਤਕ ਦੀ ਘਾੜਤ ਇਕ ਦੂਜੇ ਫਿਕਰੇ ਦੇ ਜੋੜਨ ਉਤੇ ਕਾਫ਼ੀ ਨਿਰਭਰ ਰਖਦੀ ਹੈ। ਏਸ ਲਈ ਚੰਗੀ ਵਾਰਤਕ ਦੀ ਇਹ ਪਹਿਲੀ ਮੰਗ ਹੈ ਕਿ ਫ਼ਿਕਰੇ ਸੁਚੱਜਤਾ ਨਾਲ ਇਕ ਦੂਜੇ ਨਾਲ ਜੁੜੇ ਹੋਣ, ਇੰਜ ਜਾਪੇ ਜਿਵੇਂ ਪਹਿਲੇ ਫ਼ਿਕਰੇ ਵਿਚੋਂ ਦੂਜਾ ਪੁੰਗਰਿਆ ਹੈ।

ਵਾਰਤਕ ਵਿਚ ਅਰਥ ਸਭ ਤੋਂ ਪ੍ਰਧਾਨ ਹੁੰਦਾ ਹੈ—

ਪਰ ਕਿਉਂਕਿ ਇਹ ਤਕਿਆ ਗਿਆ ਹੈ ਕਿ ਫਿਕਰਿਆਂ ਦੀ ਖਰੁਵੀ, ਝਟਕੇ ਖਾਂਦੀ ਤੇ ਬੇ-ਡੋਲ ਤਰਤੀਬ ਅਰਥ ਉਜਾਗਰ ਨਹੀਂ ਹੋਣ ਦੇਂਦੀ – ਏਸ ਲਈ ਜ਼ਰੂਰੀ ਬਣਦਾ ਹੈ ਕਿ ਪਾਠਕ ਦਾ ਮਨ ਖਿਚਣ ਲਈ ਇਹਦੇ ਵਿਚ ਸਾਦਗੀ ਦੇ ਨਾਲ ਨਾਲ ਹੋਰ ਅਲੰਕਾਰ ਤੇ ਫਬਵੀਂ ਤਰਤੀਬ ਵੀ ਵਰਤੇ ਜਾਣ। ਫਿਕਰੇ ਇਸ ਤਰ੍ਹਾਂ ਜੋੜੇ ਜਾਣ ਕਿ ਓਹਨਾਂ ਵਿਚ ਲਚਕ ਤੇ ਵੰਨ ਸੁਵੰਨੀ ਵੰਨਗੀ ਹੋਵੇ, ਇਕ-ਸੁਰਤਾ ਹੋਵੇ, ਤੇ ਤਾਲ ਵੀ। ਪਰ ਇਸ ਚੀਜ਼ ਵਲ ਬੜਾ ਗਹੁ ਕੀਤਾ ਜਾਏ ਕਿ ਇਹ ਇਕ-ਸੁਰਤਾ ਤੇ ਤਾਲ ਛੰਦਾ ਬੰਦੀ ਜਾਂ ਤੁਕਾਂਤ ਨਾਲ ਨਾ ਰਲ ਜਾਣ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਨਾ ਕਵਿਤਾ ਬਣੇਗੀ ਤੇ ਨਾ ਵਾਰਤਕ।

ਤਾਲ ਤੇ ਇਕ-ਸੁਰਤਾ ਚੰਗੀ ਵਾਰਤਕ ਦੀ ਜਿੰਦ ਜਾਨ ਹਨ। ਤਾਲ ਓਹੀ ਚੰਗੀ ਹੈ ਜਿਹੜੀ ਖ਼ਿਆਲ ਦੀ ਉਡਾਰੀ ਤੇ ਵਹਿਣ ਦੇ ਅਨੁਕੂਲ ਹੋਵੇ। ਕਈ ਲਿਖਾਰੀ ਬਨਾਵਟੀ ਤਾਲ ( ਇਹ ਕਵਿਤਾ ਦੀ ਤਾਲ ਦੇ ਨੇੜੇ ਹੁੰਦੀ ਹੈ) ਨਾਲ ਵਾਰਤਕ ਵਿਚ ਅਸਰ ਪਾਣ ਦਾ ਜਤਨ ਕਰਦੇ ਹਨ,ਤੇ ਕਦੇ ਕਦਾਈਂ ਕਾਮਯਾਬ ਵੀ ਹੋ ਜਾਂਦੇ ਹਨ। ਪਰ ਆਪਣੀ ਸਿਖਰ ਤੇ ਵਾਰਤਕ ਦੀ ਤਾਲ ਬਨਾਵਟੀ ਨਹੀਂ,

ਸਗੋਂ ਕੁਦਰਤੀ ਹੁੰਦੀ ਹੈ। ਤੁਸੀਂ ਜੇ ਬੜੇ ਧਿਆਨ ਨਾਲ ਆਮ ਜ਼ਿੰਦਗੀ ਵਿਚ ਲੋਕਾਂ ਨੂੰ ਬੋਲਦਿਆਂ ਸੁਣੋ, ਤਾਂ ਕਈ ਵਾਰ ਤੁਹਾਡੇ ਕੰਨ ਇਕ ਖ਼ਾਸ ਤਾਲ ਪਛਾਣ ਸਕਣਗੇ । ਆਮ ਤੌਰ ਤੇ ਬੋਲ ਚਾਲ ਵਿਚ ਤਾਲ ਓਦੋਂ ਉਘੜਦੀ ਹੈ ਜਦੋਂ ਬੋਲਣ ਵਾਲਾ ਕਿਸੇ ਜਜ਼ਬੇ ਦੇ ਵੇਗ ਵਿਚ ਹੋਵੇ। ਤੁਸੀਂ ਪਿਆਰ ਵਿਚ ਮਸਤ ਕਿਸੇ ਨੂੰ ਸੁਣੋ, ਜਾਂ ਮਾਂ ਦੇ ਲਾਡ ਭਰੇ ਬੋਲ ਸੁਣੋ, ਜਾਂ ਕਿਸੇ ਨੂੰ ਰੋਹ ਵਿਚ ਬੋਲਦਿਆਂ ਜਾਂ ਡੂੰਘੇ ਦੁਖ ਵਿਚ ਵੈਣ ਪਾਂਦਿਆਂ ਸੁਣੋ ਤਾਂ ਵਖ ਵਖ ਤਾਲਾਂ ਤੁਸੀ ਮਹਿਸੂਸ ਕਰੋਗੇ ਜਿਹੜੀਆਂ ਬੋਲਣ ਵਾਲਿਆਂ ਦੇ ਜਜ਼ਬਿਆਂ ਮੁਤਾਬਕ ਹੋਣਗੀਆਂ। ਆਮ ਬੋਲ ਚਾਲ ਵਿਚ ਖਿਲਰੀਆਂ ਅਜਿਹੀਆਂ ਤਾਲਾਂ ਦੀ ਰੂਹ ਵਿਸ਼ੇ ਦੇ ਅਨੁਕੂਲ ਆਪਣੀ ਵਾਰਤਕ ਵਿਚ ਪਾਣੀ ਸੁਚੱਜੇ ਵਾਰਤਕ ਲਿਖਾਰੀ ਦਾ ਵਡਾ ਗੁਣ ਹੈ।

ਫ਼ਿਕਰੇ ਲਫ਼ਜ਼ਾਂ ਦੇ ਬਣੇ ਹੁੰਦੇ ਹਨ। ਲਫ਼ਜ਼ ਲਿਖਾਰੀ ਦਾ ਮੂਲ ਮਸਾਲਾ ਹਨ। ਲਫ਼ਜ਼ ਹਰ ਬੋਲੀ ਦਾ ਸਾਂਝਾ ਸਮਾਜੀ ਵਿਰਸਾ ਹਨ । ਲਫ਼ਜ਼ ਜੰਮਦੇ ਰਹਿੰਦੇ ਹਨ, ਕਿਉਂਕਿ ਸਮਾਜੀ ਅਮਲ ਦੇ ਵਿਚ ਨਵੀਆਂ ਅਸਲੀਅਤਾਂ, ਨਵੇਂ ਖ਼ਿਆਲ, ਨਵੇਂ ਭਾਵ, ਤੇ ਨਵੀਆਂ ਚੀਜ਼ਾਂ ਹੋਂਦ ਵਿਚ ਔਂਦੀਆਂ ਰਹਿੰਦੀਆਂ ਹਨ । ਲਫ਼ਜ਼ ਮਰਦੇ ਵੀ ਰਹਿੰਦੇ ਹਨ, ਤੇ ਲਫ਼ਜ਼ ਆਪਣੇ ਅਰਥ ਵੀ ਵਟਾਂਦੇ

ਰਹਿੰਦੇ ਹਨ, ਕਿਉਂਕਿ ਜ਼ਿੰਦਗੀ – ਲਫ਼ਜ਼ ਜਿਦ੍ਹੇ ਨਿਕੇ ਨਿਕੇ ਪ੍ਰਤਿਬੰਬ ਹਨ – ਨਿਤ ਮੁਕਦੀ, ਜੰਮਦੀ ਤੇ ਵਟਦੀ ਰਹਿੰਦੀ ਹੈ। ਸੋ ਇਸ ਮਹਾਨ ਵਿਰਸੇ ਦੀ ਸੋਝੀ ਕਵੀ ਵਾਂਗ ਵਾਰਤਕ ਲਿਖਾਰੀ ਲਈ ਬੜੀ ਲੋੜੀਂਦੀ ਹੈ। ਬੋਲ ਚਾਲ ਦੀ ਵਰਤੋਂ ਵਿਚ ਲਫ਼ਜ਼ ਕੰਮ ਸਾਰਨ ਲਈ ਝਟ-ਟਪਾਵੇਂ ਢੰਗ ਵਿਚ ਭਾਵੇਂ ਕਈ ਵਾਰ ਵਰਤ ਲਏ ਜਾਂਦੇ ਹਨ। ਪਰ ਲਿਖਾਰੀ ਦੀ ਕਲਾ ਏਦੂੰ ਡੂੰਘੇਰੀ ਤੇ ਸਿਆਣੀ ਹੋਣ ਦੀ ਮੰਗ ਕਰਦੀ ਹੈ। ਪ੍ਰਸਿਧ ਫ਼ਰਾਂਸੀਸੀ ਲਿਖਾਰੀ ਫ਼ਲਾਬੇਅਰ ਦੇ ਕਹਿਣ ਮੁਤਾਬਕ ਕਿਸੇ ਇਕ ਹਾਲਤ ਵਿਚ ਇਕ ਚੀਜ਼ ਜਾਂ ਇਕ ਅਮਲ ਜਾਂ ਇਕ ਤਾਰੀਫ਼ ਜਾਂ ਇਕ ਭਾਵ ਨੂੰ ਬਿਆਨ ਕਰਨ ਲਈ ਸਿਰਫ਼ ਇਕ ਈ ਲਫ਼ਜ਼ ਹੁੰਦਾ ਹੈ – ਤੇ ਲਿਖਾਰੀ ਦਾ ਫ਼ਰਜ਼ ਬਣਦਾ ਹੈ ਕਿ ਓਹ ਏਸ ਖ਼ਾਸ ਲਫ਼ਜ਼ ਨੂੰ ਲਭੇ। ਇਸ ਵਿਚ ਕੁਝ ਅਤਿ-ਕਥਨੀ ਭਾਵੇਂ ਹੋਵੇ, ਪਰ ਇਸ ਅਤਿ-ਕਥਨੀ ਦਾ ਇਹ ਮੰਤਵ ਹੈ ਕਿ ਦਿਮਾਗ਼ੀ ਆਲਸ ਕਾਰਨ ਲਿਖਾਰੀ ਨੂੰ ਐਵੇਂ ਕੰਮ ਈ ਨਹੀਂ ਸਾਰਨਾ ਚਾਹੀਦਾ, ਪੂਰੀ ਤਰ੍ਹਾਂ ਟੁਣਕਾ ਕੇ ਢੁਕਵੇਂ ਲਫ਼ਜ਼ ਚੁਣਨੇ ਚਾਹੀਦੇ ਹਨ।

ਲਫ਼ਜ਼ ਚੁਣਨ ਵੇਲੇ ਇਕੋ ਇਕ ਕਸੌਟੀ 'ਅਰਥ' ਦੀ ਹੀ ਨਹੀਂ। ਅਰਥ ਲਫ਼ਜ਼ ਦਾ ਬੜਾ ਜ਼ਰੂਰੀ

ਪਖ ਹੁੰਦਾ ਹੈ, ਪਰ ਹਰ ਲਫ਼ਜ਼ ਦੀ ਏਨੀ ਵਡੀ ਉਮਰ ਤੇ ਏਨੀ ਵਰਤੋਂ ਨੇ ਓਹਦੇ ਨਾਲ ਹੋਰ ਕਈ ਚੀਜ਼ਾਂ ਵੀ ਜੋੜੀਆਂ ਹੁੰਦੀਆਂ ਹਨ, ਜਿਹੜੀਆਂ ਲਿਖਾਰੀ ਦੀ ਚੋਣ ਤੇ ਅਸਰ ਪਾਂਦੀਆਂ ਹਨ। ਇਹ ਹਨ ਲਫ਼ਜ਼ਾਂ ਦੀ ਆਵਾਜ਼ ਤੇ ਓਹਨਾਂ ਦੇ ਨਾਲ ਸੰਬੰਧ ਰਖਣ ਵਾਲੇ ਜਜ਼ਬਾਤੀ ਅਨੋਭਾਵ।

ਕਈ ਲਫ਼ਜ਼ਾਂ ਦੀ ਆਵਾਜ਼ ਹੀ ਓਹਨਾਂ ਦੇ ਅਰਥ ਉਜਾਗਰ ਕਰ ਦੇਂਦੀ ਹੈ, ਜਾਂ ਆਪਣੇ ਅਰਥ ਵਾਲੀ ਚੀਜ਼ ਦਾ ਚਿਤ੍ਰ ਸਾਹਮਣੇ ਲਿਆ ਦੇਂਦੀ ਹੈ। ਅਜਿਹੇ ਲਫ਼ਜ਼ਾਂ ਦੀਆਂ ਬੜੀਆਂ ਸਾਦਾ ਮਿਸਾਲਾਂ ਇਹ ਹਨ: ਗੜ੍ਹਕ, ਸਰਸਰ, ਠਕਠਕ, ਣੁਲਬੁਲਾ, ਕਾਂਬਾ, ਝਿਲਮਿਲ, ਲਿਸ਼ਕਾਰਾ ਆਦਿ।

ਖ਼ਾਸ ਲਫ਼ਜ਼ ਖ਼ਾਸ ਜਜ਼ਬਾਤੀ ਮਨੋਭਾਵ ਪੈਦਾ ਕਰਦੇ ਹਨ। ਲਫ਼ਜ਼ਾਂ ਦੀ ਇਕ ਸ਼ਖ਼ਸੀਅਤ ਬਣ ਚੁਕੀ ਹੁੰਦੀ ਹੈ। ਇਕੋ ਅਰਥ ਰਖਣ ਵਾਲੇ ਵਖ ਵਖ ਲਫ਼ਜ਼ ਲ ਲਓ – ਕੋਈ ਬੜਾ ਸ਼ਾਨਾਂ-ਮਤਾ ਹੁੰਦਾ ਹੈ, ਕੋਈ ਮਲੂਕ, ਤੇ ਕੋਈ ਬੜਾ ਹੈਂਕੜੀ। ਸੋ ਲਿਖਾਰੀ ਨੇ ਜਿਹੋ ਜਿਹਾ ਜਜ਼ਬਾਤੀ ਭਾਵ ਦਸਣਾ ਹੋਵੇ, ਉਹੋ ਜਿਹੇ ਲਫ਼ਜ਼ ਚੁਣਨੇ ਚਾਹੀਦੇ ਹਨ। ਮਿਸਾਲ ਵਜੋਂ ਕੁਝ ਲਫ਼ਜ਼ ਹਨ: ਪਤੀ, ਗਭਰੂ, ਖਸਮ, ਕੰਤ ਜਾਂ ਪਤਨੀ,

ਵਹੁਟੀ, ਰੰਨ, ਘਰ ਵਾਲੀ, ਧੰਨ। ਪਹਿਲੇ ਚਵ੍ਹਾਂ ਦੇ ਇਕੋ ਅਰਥ ਹਨ ਤੇ ਦੂਜੇ ਪੰਜਾਂ ਦੇ ਵੀ ਇਕੋ – ਪਰ ਕਿਤੇ ਕੋਈ ਢੁਕੇਗਾ, ਤੇ ਕਿਤੇ ਕੋਈ ।

ਲਫ਼ਜ਼ਾਂ ਦੀ ਚੋਣ ਵਿਚ ਆਮ ਤੌਰ ਤੇ ਤਿੰਨ ਕਿਸਮ ਦੀਆਂ ਗ਼ਲਤੀਆਂ ਲਿਖਾਰੀ ਕਰਦੇ ਹਨ:

੧. ਲਫਜ਼ਾਂ ਦੀ ਆਵਾਜ਼ ਤੇ ਓਹਨਾਂ ਨਾਲ ਸੰਬੰਧ ਰਖਣ ਵਾਲੇ ਜਜ਼ਬਾਤੀ ਮਨੋਭਾਵਾਂ ਦੀ ਪਰਵਾਹ ਨ ਕਰਨੀ – ਤੇ ਸਿਰਫ਼ ਅਰਥ ਦੇ ਪਖ ਤੋਂ ਕੰਮ ਸਾਰ ਲੈਣਾ ।

੨. ਲਫ਼ਜ਼ਾਂ ਦੀ ਚੋਣ ਵੇਲੇ ਆਪਣੇ ਆਪ ਨੂੰ ਬੋਲੀ ਤੇ ਸਾਹਿਤ ਦੇ ਵਿਰਸੇ ਨਾਲੋਂ ਤੋੜ ਲੈਣਾ ਤੇ ਪੰਡਤਾਊ ਰੁਚੀਆਂ ਦੇ ਧੋਖੇ ਵਿਚ ਫਸ ਜਾਣਾ । ਇਹਦੀ ਮਿਸਾਲ ਪੰਜਾਬੀ ਵਿਚ ਓਹ ਲੇਖਕ ਹਨ ਜਿਹੜੇ ਉਰਦੂ ਜਾਂ ਫ਼ਾਰਸੀ ਦੇ ਆਮ ਵਰਤੋਂ ਵਿਚ ਆਣ ਵਾਲੇ ਲਫ਼ਜ਼ਾਂ ਨੂੰ ਅਛੂਤ ਸਮਝ ਕੇ ਛਡ ਰਹੇ ਹਨ, ਤੇ ਸੰਸਕ੍ਰਿਤ ਦੇ ਓਪਰੇ ਲਫ਼ਜ਼ ਓਹਨਾਂ ਦੀ ਆਵਾਜ਼ ਦਾ ਖ਼ਿਆਲ ਕੀਤੇ ਬਿਨਾਂ ਵਰਤੀ ਜਾ ਰਹੇ ਹਨ। ਜਾਂ ਉਰਦੂ ਸਾਹਿਤ ਦੇ ਅਸਰ ਹੇਠਾਂ ਪੰਜਾਬੀ ਦੇ ਲਫ਼ਜ਼ਾਂ ਦੀ ਥਾਂ ਉਰਦੂ ਤੇ ਫ਼ਾਰਸੀ ਦੇ ਓਪਰੇ ਲਫ਼ਜ਼ ਵਰਤੀ ਜਾਂਦੇ ਹਨ ।

੩. ਸਾਹਿਤ ਦੇ ਰੂਪ ਨੂੰ ਹਦੋਂ ਵਧ ਵਿਸ਼ੇਸ਼ਤਾ ਦੇਣ ਵਾਲੇ ਰੂਪਵਾਦੀ (Formalist) ਲਿਖਾਰੀ ਅਰਥਾਂ ਨੂੰ ਸਿਧਾਂਤਕ ਤੌਰ ਤੇ ਲਫ਼ਜ਼ਾਂ ਦਾ ਅਤਿ ਨਿਗੂਣਾ ਹਿਸਾ ਸਮਝਣ ਲਗ ਪੈਂਦੇ ਹਨ, ਤੇ ਅਮਲ ਵਿਚ ਤਾਂ ਲਫ਼ਜ਼ਾਂ ਦੇ ਅਰਥਾਂ ਨੂੰ ਗੌਲਦੇ ਹੀ ਨਹੀਂ, ਸਿਰਫ਼ ਓਹਨਾਂ ਦੀ ਆਵਾਜ਼ ਦਾ ਹੀ ਧਿਆਨ ਰਖਦੇ ਹਨ, (ਜਿਕਰ ਉਹ ਸਮੁੱਚੇ ਸਾਹਿਤ ਵਿਚ ਸਾਹਿਤ ਦੇ ਮੰਤਵ ਤੋਂ ਮੁਨ· ਕਰ ਹੁੰਦੇ ਹਨ, ਤੇ ਓਹਦੇ ਰੂਪ ਨੂੰ ਹੀ ਮੰਨਦੇ ਹਨ, ਤੇ ਲਿਖਣ ਦਾ ਮੰਤਵ ਸਿਰਫ਼ ਸਮਾਜ ਤੋਂ ਇਕਲਵਾਂਝੀ ਅਪਣੱਤ ਦਾ ਪ੍ਰਗਟਾਵਾ ਹੀ ਸਮਝਦੇ ਹਨ)। ਅਜਿਹੇ ਲਿਖਾਰੀ ਚੰਗੀ ਵਾਰਤਕ ਨਹੀਂ ਲਿਖ ਸਕਦੇ, ਸਿਰਫ਼ ਆਵਾਜ਼ਾਂ ਦਾ ਆਲ ਜੰਜਾਲ ਹੀ ਬੁਣਦੇ ਰਹਿੰਦੇ ਹਨ।

ਚੰਗੀ ਵਾਰਤਕ ਲਿਖਣ ਲਈ ਵਿਸ਼ੇਸ਼ਣ ਤੇ ਕਿਰਿਆ-ਵਿਸ਼ੇਸ਼ਣਾਂ ਦੀ ਸਿਆਣੀ ਚੋਣ ਦੀ ਬਹੁਤ ਲੋੜ ਹੁੰਦੀ ਹੈ। ਕਈ ਲਿਖਾਰੀ ਐਵੇਂ ਵਿਸ਼ੇਸ਼ਣ ਤੇ ਕਿਰਿਆ-ਵਿਸ਼ੇਸ਼ਣ ਵਰਤ ਕੇ ਆਪਣੀ ਵਾਰਤਕ ਭਾਰੀ ਤੇ ਵਿੰਗ ਵਲੇਵਿਆਂ ਵਾਲੀ ਬਣਾ ਲੈਂਦੇ ਹਨ। ਤੇ ਜੇ ਇਹਨਾਂ ਦੀ ਲਿਖਤ ਵਿਚੋਂ ਕੁਝ ਇਕ ਵਿਸ਼ੇਸ਼ਣਾਂ ਨੂੰ

ਧਿਆਨ ਨਾਲ ਕਢ ਦਿਤਾ ਜਾਏ ਤਾਂ ਇਹਨਾਂ ਦੀ ਹੀ ਪਹਿਲੀ ਇਬਾਰਤ ਗੋਡੀ ਹੋਈ ਕਿਆਰੀ ਵਾਂਗ ਸੁਥਰੀ ਸੁਥਰੀ ਜਾਪਣ ਲਗ ਪੈਂਦੀ ਹੈ। ਪਰ ਦੂਜੇ ਪਾਸੇ ਸੁਚੱਜੇ ਲਿਖਾਰੀ ਵਿਸ਼ੇਸ਼ਣਾਂ ਤੇ ਕਿਰਿਆ-ਵਿਸ਼ੇਸ਼ਣਾਂ ਦੀ ਉਸਤਾਦ ਵਰਤੋਂ ਨਾਲ ਕਰਾਮਾਤੀ ਅਸਰ ਪੈਦਾ ਕਰ ਲੈਂਦੇ ਹਨ । ਵਿਸ਼ੇਸ਼ਣਾਂ ਤੇ ਕਿਰਿਆ-ਵਿਸ਼ੇਸ਼ਣਾਂ ਜਾਂ ਤਾਰੀਫ਼ੀ ਫ਼ਿਕਰਿਆਂ ਦੀ ਚੋਣ ਵੇਲੇ ਇਹ ਖ਼ਿਆਲ ਰਖਣਾ ਚਾਹੀਦਾ ਹੈ ਕਿ ਕੀ ਇਹ ਜ਼ਰੂਰੀ ਹਨ ਜਾਂ ਐਵੇਂ ? ਕੀ ਜਿਸ ਚੀਜ਼ ਦੀ ਇਹ ਤਾਰੀਫ਼ ਕਰਦੇ ਹਨ ਓਹਨੂੰ ਇਹ ਵਧੇਰੇ ਨਿਸ਼ਚਿਤ ਬਣਾਂਦੇ ਹਨ ਜਾਂ ਨਹੀਂ ? ਕੀ ਇਹ ਬਿਆਨ ਦੇ ਅਮਲ ਜਾਂ ਦਿਲਚਸਪੀ ਜਾਂ ਅਰਥ ਨੂੰ ਅਗਾਂਹ ਖੜਦੇ ਹਨ ਜਾਂ ਨਹੀਂ ?

ਤੁਲਨਾਵਾਂ ਤੇ ਰੂਪਕ *ਵੀ ਵਾਰਤਕ ਨੂੰ ਅਸਰ ਭਰਪੂਰ ਬਣਾਨ ਲਈ ਵਰਤੇ ਜਾਂਦੇ ਹਨ, ਭਾਵੇਂ ਓਨੇ ਨਹੀਂ ਜਿਨੇ ਕਵਿਤਾ ਵਿਚ। ਕਵਿਤਾ ਵਿਚ ਤਾਂ ਸਿਰਫ਼ ਸਜਾਵਟ ਲਈ ਵੀ ਇਹਨਾਂ ਦੀ ਵਰਤੋਂ ਠੀਕ ਹੈ, ਪਰ ਵਾਰਤਕ ਦੀ

---

*ਤੁਲਨਾ (Simile) – ਮਿਸਾਲ 'ਉਹਦੀਆਂ ਗਲਾਂ ਗੁਲਾਬ ਵਰਗੀਆਂ ਹਨ '। ਰੂਪਕ ( Metaphor ) — ਮਿਸਾਲ 'ਓਹਦੀਆਂ ਗਲ੍ਹਾਂ ਤੇ ਗੁਲਾਬ ਖਿੜਿਆ ਹੋਇਆ ਹੈ '।

ਸੁਚਤਾ ਇਹ ਭਾਰ ਨਹੀਂ ਸਹਿੰਦੀ। ਵਾਰਤਕ ਵਿਚ ਕਈ ਵਾਰੀ ਘਟ ਸਿਆਣੇ ਲਿਖਾਰੀ ਅਪਣੇ ਮਨ ਦੀ ਕਾਵਿਮਈ ਸਿਫਤ ਜ਼ਾਹਿਰ ਕਰਨ ਲਈ ਵੀ ਇਹਨਾਂ ਦਾ ਵਿਖਾਲਾ ਸ਼ੁਰੂ ਕਰ ਦੇਂਦੇ ਹਨ। ਇਹ ਵਿਖਾਲਾ ਚੰਗੀ ਵਾਰਤਕ ਦੇ ਅਸੂਲਾਂ ਦੀ ਉਲੰਘਣਾ ਹੈ। ਕਈਂ ਵਾਰੀ ਜੋ ਸਿਧੇ ਲਫ਼ਜ਼ਾਂ ਵਿਚ ਕਿਹਾ ਗਿਆ ਹੁੰਦਾ ਹੈ—ਓਹਦੇ ਵਿਚ ਬਿਨਾਂ ਕਿਸੇ ਵਾਧਾ ਕਰਨ ਦੇ ਰੂਪਕ ਜਾਂ ਤੁਲਨਾ ਵਰਤ ਲਈ ਜਾਂਦੀ ਹੈ, ਜੋ ਫ਼ਾਲਤੂ ਹੁੰਦੀ ਹੈ। ਕਈਂ ਵਾਰ ਚਘਲੇ ਹੋਏ ਰੂਪਕ ਤੇ ਤੁਲਨਾਵਾਂ ਵਰਤ ਲਈਆਂ ਜਾਂਦੀਆਂ ਹਨ, ਜਿਵੇਂ ਨੈਣਾਂ ਦੇ ਤੀਰ, ਨਾਗਨ ਵਰਗੀ ਗੁਤ ਆਦਿ, ਜਿਨ੍ਹਾਂ ਵਿਚ ਕੋਈ ਸਜਰਾਪਨ ਨਹੀਂ ਹੁੰਦਾ, ਤੇ ਜਿਹੜੇ ਏਨੇ ਹੰਡੇ ਵਰਤੇ ਹੁੰਦੇ ਹਨ ਕਿ ਕੋਈ ਚਿਤ੍ਰ ਨਹੀਂ ਉਲੀਕਦੇ। ਇਹਨਾਂ ਦੀ ਵਰਤੋਂ ਤੋਂ ਬਚਣਾ ਚਾਹੀਦਾ ਹੈ।

ਵਾਰਤਕ ਵਿਚ ਰੂਪਕ ਜਾਂ ਤੁਲਨਾਵਾਂ ਦੀ ਵਰਤੋਂ ਓਦੋਂ ਢੁਕਵੀਂ ਹੈ ਜਦੋਂ ਇਹ ਖ਼ਿਆਲ ਦੇ ਕਿਸੇ ਪਖ ਨੂੰ ਉਜਲਾ ਦੇਣ, ਜਾਂ ਜਦੋਂ ਸ੍ਰੀਰ-ਹੀਣ ਭਾਵਵਾਚਕ ਜਜ਼ਬਿਆਂ ਤੇ ਅਹਿਸਾਸਾਂ ਨੂੰ ਬਿਆਨ ਕਰਨ ਲਈ ਇਹਨਾਂ ਤੋਂ ਬਿਨਾਂ ਬੋਲੀ ਊਣੀ ਜਾਪੇ ਤੇ ਇਹਨਾਂ ਦੀ ਵਰਤੋਂ ਨਾਲ ਬਿਆਨ ਸਾਫ਼, ਨਿਸ਼ਚਿਤ ਤੇ

ਤਿੱਖਾ ਹੋ ਜਾਵੇ।

ਬਾਕੀ ਇਹ ਗਲ ਤਾਂ ਸਾਫ਼ ਹੈ ਕਿ ਵਿਆਕਰਣ ਦੇ ਨੁਕਤੇ ਤੋਂ ਠੀਕ ਲਿਖਣਾ ਹਰ ਲਿਖਾਰੀ ਲਈ ਜ਼ਰੂਰੀ ਹੈ। ਏਥੇ ਵੀ ਆਮ ਬੋਲ ਚਾਲ ਤੇ ਵਾਰਤਕ ਦਾ ਫ਼ਰਕ ਉਘੜਦਾ ਹੈ। ਆਮ ਬੋਲ ਚਾਲ ਵਿਚ ਵਿਆਕਰਣਿਕ ਬਣਤਰ ਦੀ ਉਲੰਘਣਾ ਕਈ ਵਾਰ ਹੋ ਜਾਂਦੀ ਹੈ, ਪਰ ਵਾਰਤਕ ਵਿਚ ਏਸ ਵਲ ਪੂਰਾ ਧਿਆਨ ਦੇਣਾ ਪੈਂਦਾ ਹੈ।

ਇਹ ਵਾਰਤਕ ਦੇ ਕੁਝ ਮੋਟੇ ਮੋਟੇ ਅਸੂਲ ਹਨ, ਪਰ ਸਿਰਫ਼ ਇਹਨਾਂ ਅਸੂਲਾਂ ਦੀ ਪੰਡਤਾਊ ਮਸ਼ਕ ਨਾਲ ਹੀ ਚੰਗੀ ਵਾਰਤਕ ਨਹੀਂ ਬਣ ਜਾਂਦੀ। ਇਹ ਤੇ ਹਥਿਆਰ ਹਨ। ਸਿਰਫ਼ ਹਥਿਆਰ ਹੀ ਕਿਰਤ ਨਹੀਂ ਹੁੰਦੇ। ਕਿਰਤ ਇਹਨਾਂ ਹਥਿਆਰਾਂ ਨੂੰ ਵਰਤਣ ਵਾਲੇ ਕਾਰੀਗਰ ਤੇ ਨਿਰਭਰ ਹੈ। ਏਥੇ ਲਿਖਾਰੀ ਦੀ ਸ਼ਖ਼ਸੀਅਤ–ਜਿਹੜੀ ਕਿ ਸਾਹਿਤ ਦੇ ਹਰ ਅੰਗ ਵਾਂਗ ਵਾਰਤਕ ਉਤੇ ਵੀ ਸਭ ਤੋਂ ਵਧ ਅਸਰ ਰਖਦੀ ਹੈ–ਦਾ ਪ੍ਰਭਾਵ ਸ਼ੁਰੂ ਹੁੰਦਾ ਹੈ। ਐਡਵਰਡ ਗਿਬਨ ਦੇ ਕਹਿਣ ਅਨੁਸਾਰ ਲਿਖਾਰੀ ਦਾ ਲਿਖਣ ਢੰਗ ਉਹਦੇ ਮਨ ਦਾ ਅਕਸ ਹੋਣਾ ਚਾਹੀਦਾ ਹੈ।

ਮਨੁਖੀ ਸਮਾਜ ਦੇ ਇਤਿਹਾਸ ਵਿਚ ਕਵਿਤਾ

ਬੜੀ ਪਹਿਲਾਂ ਜਨਮਦੀ ਹੈ – ਤੇ ਵਾਰਤਕ ਫੇਰ ਪਿਛੋਂ। ਕਵਿਤਾ ਸਮਾਜੀ ਭਾਵਾਂ ਦਾ ਸਾਂਝਾ ਬਿਆਨ ਹੁੰਦਾ ਹੈ – ਤੇ ਮਨੁਖ ਜਦੋਂ ਤੋਂ ਏਸ ਧਰਤੀ ਤੇ ਪੈਦਾ ਹੋਇਆ ਹੈ ਆਪਣੇ ਜਿਊਣ ਲਈ ਹੋਰ ਮਨੁਖਾਂ ਨਾਲ ਸਾਂਝਿਆਂ ਹੋ ਕੇ ਕੰਮ ਕਰ ਰਿਹਾ ਹੈ, ਕੁਦਰਤ ਦੇ ਜਬਰ ਤੇ ਕਾਬੂ ਪਾਣ ਲਈ ਹੋਰ ਮਨੁਖਾਂ ਨਾਲ ਰਲ਼ ਕੇ ਜਦੋਜਹਿਦ ਕਰ ਰਿਹਾ ਹੈ। ਮਨੁਖ ਦੇ ਏਸ ਸਦੀਵੀ ਅਮਲ ਵਿਚੋਂ ਕਵਿਤਾ ਦਾ ਜਨਮ ਹੁੰਦਾ ਹੈ। ਫੇਰ ਕਿੰਨੇ ਹੀ ਪੜਾਂ ਲੰਘਕੇ ਮਨੁਖੀ ਸਭਿਅਤਾ ਓਸ ਥਾਂ ਪੁਜਦੀ ਹੈ ਜਿਥੇ ਸਮਾਜੀ ਜ਼ਿੰਦਗੀ ਦੀ ਵਲ਼ਗਣ ਦੇ ਅੰਦਰ ਓਹਦੀ ਸ਼ਖ਼ਸੀ ਜ਼ਿੰਦਗੀ ਵਿਕਾਸ ਕਰ ਜਾਂਦੀ ਹੈ, ਤੇ ਸਭਿਅਤਾ ਦੀ ਪਧਰ ਏਸ ਉਚਾਈ ਤੇ ਪੁਜ ਜਾਂਦੀ ਹੈ ਕਿ ਉਹਨੂੰ ਕਵਿਤਾ ਤੋਂ ਛੁਟ ਹੋਰ ਤਰ੍ਹਾਂ ਦਾ ਬਿਆਨ ਕਰਨ ਦੀ ਵੀ ਲੋੜ ਮਹਿਸੂਸ ਹੁੰਦੀ ਹੈ। ਏਸ ਲੋੜ ਨੂੰ ਵਾਰਤਕ ਪੂਰਿਆਂ ਕਰਦੀ ਹੈ।

ਵਾਰਤਕ ਦੇ ਵਿਕਾਸ ਨਾਲ ਲਿਖਣ ਤੇ ਛਾਪਣ ਦੇ ਹੁਨਰ ਦਾ ਵੀ ਬੜਾ ਸਿਧਾ ਸੰਬੰਧ ਹੈ। ਕਵਿਤਾ ਯਾਦ ਹੋ ਸਕਦੀ ਹੈ। ਕਵਿਤਾ ਵਿਚ ਪ੍ਰੋਏ ਸਾਂਝੇ ਜਜ਼ਬੇ, ਗਿਆਨ ਤੇ ਕਹਾਣੀਆਂ ਲਿਖਣ ਤੋਂ ਬਿਨਾਂ ਮੂੰਹੋਂ ਮੂੰਹੀਂ ਮਨੁਖ ਦੇ ਵਿਰਸੇ ਦਾ ਹਿਸਾ ਬਣ ਜਾਂਦੇ ਹਨ।

ਪਰ ਵਾਰਤਕ ਓਦੋਂ ਹੀ ਹੋਂਦ ਵਿਚ ਆ ਸਕਦੀ ਹੈ ਜਦੋਂ ਮਨੁਖ ਨੂੰ ਲਿਖਣ ਦਾ ਹੁਨਰ ਆ ਜਾਂਦਾ ਹੈ। ਮਨੁਖ ਨੇ ਬੋਲਣਾ ਲਿਖਣ ਤੋਂ ਬਹੁਤ ਪਹਿਲਾਂ ਸਿਖਿਆ ਹੈ।

ਇਹਨਾਂ ਦੋਹਾਂ ਕਾਰਨਾ ਕਰਕੇ ਵਾਰਤਕ ਹਰ ਬੋਲੀ ਵਿਚ ਕਵਿਤਾ ਤੋਂ ਢੇਰ ਚਿਰ ਪਿਛੋਂ ਹੋਂਦ ਵਿਚ ਔਂਦੀ ਹੈ।

ਪੰਜਾਬੀ ਵਿਚ ਸਾਨੂੰ ਜਿਹੜੀ ਮੁਢਲੀ, ਵਾਰਤਕ ਮਿਲਦੀ ਹੈ ਓਹ ਧਰਮ ਦੇ ਵਿਚਾਰਾਂ ਨੂੰ ਪ੍ਰਗਟ ਕਰਨ ਲਈ ਲਿਖੀ ਗਈ ਸੀ। ਪੰਜਾਬੀ ਵਾਰਤਕ ਦੇ ਬਹੁਤ ਮੁਢਲੇ ਨਮੂਨਿਆਂ ਵਿਚੋਂ 'ਗੁਰੂ ਨਾਨਕ ਸਾਹਿਬ ਦੀ ਪਹਿਲੀ ਜਨਮ ਸਾਖੀ' ਹੈ, ਜਿਸ ਵਿਚੋਂ ਅਸੀਂ ਹੇਠਾਂ ਵੰਨਗੀ ਦੇਂਦੇ ਹਾਂ: *

"ਲਾਲੋ ਅਗੇ ਬੈਠਾ ਕਿੱਲੇ ਘੜਦਾ ਆਹਾ, ਦੇਖੇ ਤਾਂ ਹਿਕ ਤਪਾ ਜੇਹਾ ਹੈ, ਅਤੇ ਗਲ ਚੋਲਾ ਹੈਸ, ਤੇ ਹਿਕ ਤੁਮੇਟਾ ਨਾਲ ਹੈਸ, ਤਾਂ ਲਾਲੋ ਅਗੋਂ ਉਠ ਖੜਾ ਹੋਇਆ, ਗੁਰੂ ਨਾਨਕ ਆਖਿਆ, 'ਬੈਠ, ਭਾਈ

* ਡਾਕਟਰ ਗੋਪਾਲ ਸਿੰਘ ਦੇ ਧੰਨਵਦ ਨਾਲ, 'ਪੰਜਾਬੀ ਸਾਹਿਤ ਦਾ ਇਤਿਹਾਸ' ਵਿਚੋਂ, ਸਫ਼ਾ ੧੯੮ ੯੯

ਲਾਲੋ, ਬੈਠ ਕੇ ਕਿਰਤ ਕਰ', ਤਾਂ ਲਾਲੋ ਬੈਠ ਕੇ ਪੁਛਣ ਲਗਾ, 'ਜੀ ਮੈਂ ਮਹਿਰਮ ਨਹੀਂ, ਤੁਸੀਂ ਜ਼ਾਹਰ ਕਰੋ।' ਗੁਰੂ ਨਾਨਕ ਆਖਿਆ, 'ਭਾਈ ਲਾਲੋ, ਅਸੀਂ ਪ੍ਰਦੇਸੀ ਆਹੇ,' ਤਾਂ ਫਿਰ ਲਾਲੋ ਆਖਿਆ, 'ਜੀ ਪ੍ਰਦੇਸੀ ਤਾਂ ਸਭੋ ਸੰਸਾਰ ਹੈ, ਪਰ ਤੁਸੀਂ ਮੁਲੰਮਾ ਛਡ ਦੇਵੋ, ਤੁਸੀਂ ਭਲੇ ਲੋਕ ਨਜ਼ਰ ਆਉਂਦੇ ਹੋ, ਜਿਉਂ ਦੀ ਤਿਉਂ ਆਖੋ,' ਤਾਂ ਗੁਰੂ ਨਾਨਕ ਕਿਹਾ, 'ਭਾਈ ਲਾਲੋ ਤੂੰ ਜਾਣਦਾ ਹੈਂ, ਕੋਈ ਅਣਜਾਣ ਹੋਵੇ ਤਾਂ ਆਖੀਏ, ਜਾਣਦੇ ਨੂੰ ਕਿਆ ਆਖੀਏ।"

ਪਿਛਲੇ ਮੁਗ਼ਲਈ ਕਾਲ ਵਿਚ ਜਾ ਕੇ ਪੰਜਾਬੀ ਦੀ ਵਾਰਤਕ ਵਿਚ ਉਪਰ ਨਾਲੋਂ ਕਿਤੇ ਵਧ ਪਕਿਆਈ ਆਈ, ਬੋਲੀ ਦਾ ਕੁਝ ਠੁਕ ਬਝਣ ਲਗਾ। ਇਸ ਵੇਲੇ ਦੀ ਪੰਜਾਬੀ ਦੀ ਵਾਰਤਕ ਦੇ ਵਿਕਾਸ ਵਿਚ ਭਾਈ ਮਨੀ ਸਿੰਘ ਨੇ ਬੜਾ ਹਿਸਾ ਪਾਇਆ। ਇਹਨਾਂ ਦੀ ਲਿਖਤ ਦਾ ਨਮੂਨਾ * ਇਹ ਹੈ :

"ਚੰਦਰਮਾ ਨੂੰ ਧਿਆਨ ਲਾਇਕੇ ਚਕੋਰ ਵੇਖਦਾ ਹੈ, ਤੇ

---

* ਡਾਕਟਰ ਗੋਪਾਲ ਸਿੰਘ ਦੇ ਧੰਨਵਾਦ ਨਾਲ, ਪੰਜਾਬੀ ਸਾਹਿਤ ਦਾ ਇਤਿਹਾਸ' ਵਿਚੋਂ, ਸਫ਼ਾ ੨੬੩।

ਅੰਮ੍ਰਿਤ ਕਿਰਨਾਂ ਪੀਂਵਦਾ ਹੈ ,ਤਾਂ ਅਗਨ ਭੀ ਉਸਨੂੰ ਸੁਖਦਾਈ ਹੁੰਦੀ ਹੈ, ਤੈਸੇ ਗੁਰੂ ਕੇ ਸਿਖ ਜਦ ਸ਼ਬਦ ਦਾ ਧਿਆਨ ਕਰਕੇ ਸਮਝਦੇ ਹਨ, ਤਬ ਮਾਇਆ ਦੀ ਕਿਰਤ ਵੀ ਉਨ੍ਹਾਂ ਨੂੰ ਪਰਸੁਆਰਥ ਕਰਕੇ ਸੁਖ ਦੇਂਦੀ ਹੈ।

"ਜੈਸੇ ਮੋਰ ਮੇਘ ਦੀਆਂ ਧੁਨਾਂ ਸੁਣ ਕੇ, ਪ੍ਰਸੰਨ ਹੋਕੇ ਪਾਇਲ ਪਾਇੰਦਾ ਹੈ, ਤੈਸੇ ਗੁਰੂ ਕਾ ਸਿੱਖ ਕੀਰਤਨ ਨੂੰ ਸੁਣ ਕੇ, ਉਨ੍ਹਾਂ ਦਾ ਮਨ ਪਾਇਲ ਪਾਉਂਦਾ ਹੈ, ਜਿਵੇਂ ਭੌਰ ਕੰਵਲ ਦੀਆਂ ਤੁਰੀਆਂ ਵਿਚ ਬੈਠ ਕੇ ਵਾਸ਼ਨਾਂ ਲੇਂਦਾ ਹੈ, ਤਾਂ ਉਸਨੂੰ ਬਾਂਸਾਂ ਦਾ ਬਨ ਭੁਲ ਜਾਂਦਾ ਹੈ, ਤੈਸੇ ਸਿੱਖ ਸ਼ਬਦ ਦੇ ਵੀਚਾਰਨ ਵਿਚ ਮਨ ਦੇਂਵਦੇ ਹਨ।

"ਜੈਸੇ ਸਮੁੰਦਰ ਵਿਚ ਮਛੀ ਦੀ ਚਾਲ ਨਹੀਂ ਲਖੀ ਜਾਂਦੀ, ਤੈਸੇ ਅਠੇ ਪਹਿਰ ਉਨ੍ਹਾਂ ਦਾ ਮਨ ਸ਼ਬਦ ਦੇ ਵਿਚਾਰ ਵਿਚ ਰਹਿੰਦਾ ਹੈ, ਅੰਮ੍ਰਿਤ ਨਾਮ ਨੂੰ ਪੀਂਵਦੇ ਹਨ, ਪ੍ਰੇਮ ਕਰਕੇ ਉਹਨਾ ਦੇ ਇੰਦਰੀ ਰੂਪੀ ਝਰਨਿਆਂ ਵਿਚੋਂ ਸ਼ਬਦ ਦਾ ਰਸਨਾਂ ਕਰਕੇ ਉਚਾਰਨ ਵੀ ਕਰਦੇ ਹਨ। ਤੇ ਕਾਮ ਕਰੋਧ ਅਜਰ ਨੂੰ ਜਰਦੇ, ਅਰ ਆਪਣੀ ਚਾਲ ਕਿਸੇ ਨੂੰ ਲਖਾਉਂਦੇ ਨਹੀਂ।"

ਬੁਧ ਸਿੰਘ

*

# ਸਤਿਜੁਗੀ ਦਰਬਾਰ

ਇਸ ਦਰਬਾਰ ਦੇ ਪ੍ਰਧਾਨ ਵੇਖੋ ਇਕ ਬ੍ਰਿਧ ਸਰੂਪ ਸੰਤ ਹਨ, ਜਿਨ੍ਹਾਂ ਦੇ ਅਕਾਲੀ ਨੂਰ ਨਾਲ ਭਰੇ ਚੇਹਰੇ ਤੇ ਚਿੱਟਾ ਦਾਹੜਾ ਸ਼ੋਭਾ ਦੇ ਰਿਹਾ ਹੈ। ਇਕ ਆਦਮੀ ਹੱਥ ਵਿਚ ਚੌਰ ਲੈ ਕੇ ਖੜਾ ਹੈ ਅਤੇ ਸਾਹਮਣੇ ਇਕ ਮਰਦ ਛੇ-ਤਾਰਾ ਰਬਾਬ ਵਜਾ ਰਿਹਾ ਹੈ ਤੇ ਮੁਰਦਿਆਂ ਵਿਚ ਜਿੰਦ ਪਾਉਣ ਵਾਲਾ ਰਾਗ ਅਲਾਪ ਰਿਹਾ ਹੈ ; ਇਹ ਮਹਾਤਮਾ ਪ੍ਰੇਮ ਵਿਚ ਮਸਤ ਰਾਗ ਦੀਆਂ ਸੁਰਾਂ ਸੁਣ ਸੁਣ ਕਦੀ ਸਿਰ ਹਿਲਾ ਛਡਦੇ ਹਨ, ਕਦੀ ਬੜੀ ਮਧੁਰ ਤੇ ਰਸ ਭਰੀ ਬਾਣੀ ਵਿਚ ਕੁਝ ਬਚਨ ਉਚਾਰ ਦੇਂਦੇ ਹਨ, ਜਿਸਨੂੰ ਸੁਣ ਕੇ ਸਭ ਦਰਬਾਰੀ ਇਕ ਰਸ ਦੈਵੀ ਅਨੰਦ ਵਿਚ ਮਸਤ ਹੋ ਜਾਂਦੇ ਹਨ। ਪਤਾ ਜੇ ਇਹ ਸੰਤ ਕੌਣ ਹਨ ? ਇਹ 'ਸ੍ਰੀ ਗੁਰੂ ਨਾਨਕ ਦੇਵ ਜੀ' ਹਨ। ਇਹਨਾਂ ਦੇ ਕੋਲ ਹੀ ਇਕ ਹੋਰ ਬਿਰਧ ਮੁਸਲਮਾਨ ਫ਼ਕੀਰ ਬੈਠਾ ਹੈ, ਜਿਸਦੇ ਸਿਰ ਉਤੇ ਅਮਾਮਾ

ਤੇ ਗਲ ਲੰਮਾ ਚੋਗਾ, ਅਰ ਉਸਦੇ ਨਾਲ ਮੁਰੀਦਾਂ ਦੀ
ਦਾ ਹੋਣਾ ਦਸਦਾ ਹੈ ਕਿ ਇਹ ਵੀ ਕਿਸੇ ਗੱਦੀ ਦਾ ਮਾਲਕ
ਸਜਾਦਾ-ਨਸ਼ੀਨ ਹੈ। ਇਹ ਬ੍ਰਿਧ ਗੁਰੂ ਜੀ ਦੇ ਕੋਲ ਹੋਣ
ਕੇ ਹੋਲੀ ਹੋਲੀ ਉਹਨਾਂ ਨਾਲ ਗੱਲਾਂ ਵੀ ਕਰਦੇ ਹਨ,
ਮੁਸਕ੍ਰਾਂਦੇ ਅਰ ਕਦੀ ਸੀਸ ਹਿਲਾ ਕੇ ਨਿਵਾਂਦੇ ਹਨ, ਜਿ
ਪ੍ਰਧਾਨ ਜੀ ਦੇ ਬਚਨਾਂ ਨੂੰ ਪ੍ਰਵਾਨ ਕਰਦੇ ਹਨ, ਇਹ ਸੰਤ
ਫ਼ਰੀਦ ਜੀ ਹਨ। ਪ੍ਰਧਾਨ ਜੀ ਦੇ ਕੋਲ ਹੀ ਇਕ ਸਾਧੂ
ਮੂਰਤ ਹਥ ਜੋੜੀ ਬੈਠਾ ਹੈ, ਕਦੀ ਚਰਨਾਂ ਨੂੰ ਹਥ ਲਾਉ
ਹੈ, ਕਦੀ ਸੀਸ ਨੂੰ ਝੁਕਾਂਦਾ ਹੈ, ਕਦੀ ਇਕ ਲਿਖਾਰੀ ਨੂੰ
ਬੋਲ ਬੋਲ ਕੇ ਲਿਖਾਂਦਾ ਹੈ। ਇਕ ਬੋਲ ਬੋਲ ਕੇ ਫੇਰ ਪ੍ਰਧ
ਜੀ ਵਲ ਤਕ ਲੈਂਦਾ ਹੈ, ਜੀਕਣ ਓਹਨਾਂ ਦੇ ਦਰਸ਼ਨਾਂ
ਗਿਆਨ ਮਿਲਦਾ ਹੈ। ਇਹ ਸ੍ਰੀ ਗੁਰੂ ਅੰਗਦ ਦੇਵ ਜੀ ਹ

ਇਹਨਾਂ ਤੋਂ ਹਟ ਕੇ ਇਹ ਹੋਰ ਬਿਰਧ ਪੁਰਖ ਹਨ,
ਆਪਣੇ ਰੰਗ ਵਿਚ ਮਸਤ, ਪਰ ਜਿਨ੍ਹਾਂ ਦੀ ਟਿਕ ਟਿਕੀ ਪ੍ਰਧ
ਜੀ ਵਲ ਵੀ ਲੱਗੀ ਹੋਈ ਹੈ। ਏਹਨਾਂ ਦੀ ਅਵਸਥਾ ਢੇਰ ਬਿ
ਹੈ, ਦਾਹੜਾ ਲੰਮਾ ਤੇ ਚਿੱਟਾ, ਅਧੀਨਗੀ ਤੇ ਸੇਵਾ ਦਾ ਨਮੂਨ
ਮੁਖ ਤੋਂ ਬਚਨ ਵੀ ਜੋ ਬੋਲਦੇ ਹਨ ਓਹ ਪਿਆਰ ਤੇ ਪ
ਦੇ ਭਰੇ ਠੇਠ ਬੋਲੀ ਵਿਚ, ਏਹ ਗੁਰੂ ਅਮਰਦਾਸ ਜੀ ਹ
ਇਹਨਾਂ ਦੇ ਕੋਲ ਹੀ ਇਕ ਅਧਖੜ ਅਵਸਥਾ ਦਾ ਨੂਰ
ਚੇਹਰੇ ਵਾਲਾ ਮਨੁਖ ਬੈਠਾ ਹੈ, ਦਾਹੜਾ ਅਜੇ ਕਾਲਾ
ਧਿਆਨ ਪ੍ਰਧਾਨ ਜੀ ਵਲ, ਪਰ ਗੁਰੂ ਅਮਰਦਾਸ ਜੀ ਦੇ ਚ
ਹਥ ਵਿਚ, ਏਹ ਗੁਰੂ ਰਾਮਦਾਸ ਜੀ ਹਨ। ਇਹਨਾਂ ਦੇ
ਕੁਝ ਪਿਛੇ ਇਕ ਲੰਮੀ ਦਾੜ੍ਹੀ ਵਾਲੇ ਸੰਤ ਹਨ, ਓਹਨਾਂ
ਲਿਬਾਸ ਤੋਂ ਕੁਝ ਕੁਝ ਰਾਜਸੀ ਦਸ਼ਾ ਵੀ ਦਿਸਦੀ ਹੈ, ਓਹ

ਦੇ ਆਸ ਪਾਸ ਕਾਗਜ਼ਾਂ ਦਾ ਢੇਰ ਲੱਗਾ ਹੈ, ਪਾਸ ਲਿਖਾਰੀ ਬੈਠਾ ਹੈ । ਇਹ ਇਕ ਸੈਂਚੀ ਚੁਕ ਕੇ ਵੇਖਦੇ ਹਨ, ਫੇਰ ਲਿਖਾਰੀ ਨੂੰ ਲਿਖਣ ਲਈ ਦੇਂਦੇ ਹਨ, ਏਹ ਗੁਰੂ ਅਰਜਨ ਦੇਵ ਜੀ ਸਿੱਖਾਂ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਨ ਕਰਤਾ ਹਨ। ਸਾਹਮਣੇ ਪਾਸੇ ਇਕ ਮਸਤ ਫ਼ਕੀਰ ਹੈ, ਮਥੇ ਤੇ ਕਾਲਕ ਦਾ ਟਿੱਕਾ, ਇਕ ਸੁੰਦਰ ਮੰਡਾ ਕੋਲ ਬੈਠਾ ਹੈ, ਏਹ ਵੀ ਪਰੇਮ ਵਿਚ ਮਸਤ ਫ਼ਕੀਰ ਬਸ ਮੁੰਡੇ ਵਲ ਤਕਦੇ ਹਨ, ਅਰ ਕਦੀ ੨ ਮੂੰਹੋ ਕੋਈ ਬਦਨ ਉਚਾਰਦੇ ਤੇ ਨੱਚਦੇ ਹਨ, ਏਹ ਸ਼ਾਹ ਹੁਸੈਨ ਫ਼ਕੀਰ ਹਨ, ਅਰ ਲੜਕਾ ਮਾਧੋ ਹੈ। ਪ੍ਰਧਾਨ ਜੀ ਦੇ ਪਿਛਲੇ ਪਾਸੇ ਇਕ ਨੰਗਾ ਭੜੰਗਾ ਅਵਧੂਤ ਜਿਹਾ ਲੰਗੋਟਾ ਕੱਸੀ ਕਾਲਾ ਟਿੱਕਾ ਲਾਈ ਸਿਰ ਤੇ ਮੈਲੀ ਟੋਪੀ ਪਾਈ ਹਥ ਵਿਚ ਨਿਕੇ ੨ ਡੰਡੇ ਲਈ ਖੜਾ ਹੈ, ਆਪਣੇ ਰੰਗ ਵਿਚ ਮਸਤ, ਪਰ ਮੂੰਹੋਂ ਕਿਸੇ ਨੂੰ ਟਿਚਕਰ ਕਰਦਾ ਹੈ, ਕਿਸੇ ਨੂੰ ਮਖੌਲ, ਕੋਈ ਸੰਤ ਹਸ ਛਡਦਾ ਹੈ ਅਰ ਕਿਸੇ ਨੂੰ ਕਦੀ ਗੁੱਸਾ ਵੀ ਆ ਜਾਂਦਾ ਹੈ। ਜਿਥੇ ਏਹ ਖੜਾ ਹੈ, ਓਥੇ ਹੀ ਇਕ ਪੁਰਖ ਸੋਹਣਾ ਜਵਾਨ ਕਲਗੀ ਜਿਗਾ ਲਗਾਏ ਹਥ ਤੇ ਬਾਜ ਸਜਾਏ ਬੈਠਾ ਹੈ, ਜੋ ਇਸ ਸੁਥਰੇ ਨੂੰ ਘੜੀ ਘੜੀ ਪਿਆਰ ਭਰੇ ਲਫ਼ਜ਼ਾਂ ਨਾਲ ਝਿੜਕਦਾ ਹੈ, ਅਰ ਏਹ ਹਥ ਜੋੜ ਕੇ ਬਹਿ ਜਾਂਦਾ ਹੈ ਤੇ ਕੋਈ ਗਲ ਸੁਣਾਂਦਾ ਹੈ, ਜਿਸ ਤੋਂ ਆਪਣੇ ਮਾਲਕ ਦਾ ਜੀ ਖ਼ੁਸ਼ ਕਰਾਂਦਾ ਹੈ; ਏਹ ਵੀ ਹਸ ਕੇ ਚੁਪ ਹੋ ਰਹਿੰਦੇ ਹਨ। ਇਹ ਗੁਰੂ ਹਰ ਗੋਬਿਦ ਜੀ ਹਨ। ਅਰ ਖੜਾ ਅਵਧੂਤ ਸੁਥਰਾ ਸ਼ਾਹ ਫ਼ਕੀਰ ਹੈ। ਏਸੇ ਦਰਬਾਰ ਦੇ ਇਕ ਪਾਸੇ ਇਕ ਜੱਟ ਮੋਢੇ ਤੇ ਹਲ ਰਖੀ ਖੜਾ ਹੈ, ਜੀਕਣ ਹੁਣੇ ਹੀ ਪੈਲੀਓਂ ਆਇਆ ਹੈ, ਤੇ ਦਰਬਾਰ ਵੇਖ ਕੇ ਖੜੋ ਗਿਆ ਹੈ । ਕੁਝ ਕੁ ਆਦਮੀ ਏਸਦੇ ਗਿਰਦ ਹਨ, ਏਹ

ਓਹਨਾਂ ਨੂੰ ਕੁਝ ਕੁਝ ਜਟਕੇ ਬਚਨ ਸੁਣਾਂਦਾ ਹੈ; ਇਹ ਜਲ੍ਹ
ਜਟ ਹੈ। ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਇਕ ਲਿਖਾ
ਦਬਾ-ਸਟ ਲਿਖ ਰਿਹਾ ਹੈ, ਜਦ ਗੁਰੂ ਜੀ ਚੁਪ ਕਰ ਜਾਂਦੇ ਹ
ਏਹ ਆਪਣੇ ਬਚਨ ਲਿਖਣ ਲਗ ਪੈਂਦਾ ਹੈ। ਚਿੱਟੀ ਦਾ
ਖਿੜਕੀ ਦਾਰ ਪੱਗ, ਲੰਮਾਂ ਜਾਮਾ ਗਲ ਪਾਇਆ ਹੈ, ਚੇਹਰੇ ਉ
ਭਗਤੀ ਤੇ ਵਿਦਿਆ ਦਾ ਚਮਕਾਰਾ ਦਿਸਦਾ ਹੈ। ਏਹ ਭਾ
ਗੁਰਦਾਸ ਜੀ ਹਨ। ਗੁਰਾਂ ਦੇ ਕੋਲ ਹੀ ਕੁਝ ਕੁ ਦੂਰ ਦੋ ਮਿਰਾ
ਰਬਾਬ ਵਜਾਂਦੇ ਹਨ, ਅਰ ਗੁਰਾਂ ਨੂੰ ਰਾਗ ਸੁਣਾ ਖ਼ੁਸ਼ ਕਰਦੇ ਹ
ਏਹ ਸੱਤਾ ਬਲਵੰਡ ਡੂਮ ਹਨ।

ਹੋਰ ਵੇਖੋ! ਪਰਧਾਨ ਜੀ ਦੇ ਸਾਹਮਣੇ, ਪਰ ਢੇਰ ਦੂਰ ਇ
ਨੱਚਦਾ ਟੱਪਦਾ ਫ਼ਕੀਰ ਆਉਂਦਾ ਹੈ, ਨਾਲ ਸਤਾਰ ਤੇ ਤਬ
ਖੜਕਦਾ ਹੈ, ਪਰ ਫ਼ਕੀਰ ਗਾਉਂਦਾ ਰਾਗ ਵਿਚ ਹੈ, ਅਰ ਕਹਿ
ਟਿਕਾਣੇ ਦੀ ਹੈ, ਏਹ ਸਾਈਂ ਬੁਲ੍ਹੇ ਸ਼ਾਹ ਜੀ ਹਨ। ਏਹਨਾਂ
ਕੋਲ ਹੀ ਦੋ ਸਾਧੂ ਉਦਾਸੀ ਪਰਧਾਨ ਜੀ ਵਲ ਸੀਸ ਨਿਵਾ
ਬੈਠੇ ਹਨ, ਪਰਧਾਨ ਜੀ ਹਥ ਨਾਲ ਇਸ਼ਾਰਾ ਕਰਦੇ ਹਨ ਕਿ
ਧੀਰਜ। ਏਹ ਸੰਤ ਗੁਲਾਬ ਦਾਸ ਤੇ ਸੁਰਜਨ ਦਾਸ ਆਜ਼ਾ
ਹਨ। ਆਪਣੇ ਆਪਣੇ ਬਚਨ ਸੁਣਾਂਦੇ ਹਨ। ਬਚਨ ਸਾ
ਮਾਅਰਫ਼ਤ ਗਿਆਨ ਤੇ ਭਗਤੀ ਦੇ ਭਰੇ ਹੁੰਦੇ ਹਨ। ਏਹ ਸਤ
ਜੁਗੀ ਦਰਬਾਰ ਹੈ, ਜਿਸ ਵਿਚ ਸੱਚੇ ਬਚਨਾਂ ਦੇ ਸੁਚੇ ਮੋਤੀ ਮੀਂ
ਵਾਂਗਰ ਵੱਸਦੇ ਹਨ ਅਰ ਓਹ ਮਨੁਖ ਜਿਨ੍ਹਾਂ ਉਤੇ ਰੱਬ ਦ
ਦਇਆ ਹੈ, ਇਸ ਦਰਬਾਰ ਵਿਚ ਆਣ ਕੇ ਹੰਸਾਂ ਵਾਂਗ
ਓਹਨਾਂ ਮੋਤੀਆਂ ਨੂੰ ਚੁਣ ਚੁਣ ਕੇ ਅਨੰਦ ਉਠਾਂਦੇ ਹਨ।

(1) ਗੁਰੂ ਨਾਨਕ ਦੇਵ ਜੀ
2) [illegible] ਫ਼ਕੀਰ (8) [illegible]
(3) ਅੰਗਦ ਦੇਵ ਜੀ
(4) ਅਮਰਦਾਸ ਜੀ. (9) ਗੁਰੂ ਹਰ ਗੋਬਿੰਦ ਜੀ.



5) ਰਾਮਦਾਸ ਜੀ.
6) ਅਰਜਨ ਦੇਵ ਜੀ.

ਵੀਰ ਸਿੰਘ

*

# ਮਲਕ ਭਾਗੋ–ਭਾਈ ਲਾਲੋ

ਬਿਆਸਾ ਨਦੀ ਦਾ ਪੱਛਮੀ ਕਿਨਾਰਾ, ਇਕ ਨਿਕੀ ਜਿਹੀ ਟਿਬੀ, ਅੰਮ੍ਰਿਤ ਵੇਲਾ। 'ਰੱਬੀ ਜੋਤਿ' ਧਿਆਨ ਮਗਨ ਬੈਠੀ ਹੈ, ਇਕ ਪ੍ਰੇਮ ਮੂਰਤ ਸੂਰਤ ਪਾਸ ਕੀਰਤਨ ਕਰ ਰਹੀ ਹੈ, ਠੰਢਾ ਸੁਹਾਉ ਅਸਮਾਨਾਂ ਤੋਂ ਵਸ ਰਿਹਾ ਹੈ, ਸ਼ਾਂਤ ਤੇ ਇਕਾਂਤ ਵਿਚ ਕੀਰਤਨ ਦੀ ਰਉ ਸੁਆਦ ਦਰ ਸੁਆਦ ਦੀ ਲਪਟ ਦੇ ਰਹੀ ਹੈ। ਦਿਨ ਚੜ੍ਹ ਆਇਆ, ਆਪ ਨੇ ਸੋਹਣੇ ਨੈਣ ਖੋਹਲੇ, ਅਰਸ਼ਾਂ ਵਲ ਤੇ ਫੇਰ ਦਰਿਆ ਵਲ ਤੇ ਫਿਰ ਚੁਫੇਰੇ ਤਕਿਆ–

ਹਉ ਜੀਵਾ ਗੁਣਸਾਰਿ ਅੰਤਰਿ ਤੂ ਵਸੈ॥
ਤੂੰ ਵਸੈ ਮਨਮਾਹਿ ਸਹਜੇ ਰਸਿ ਰਸੈ ॥ ੩ ॥ ਸੂ: ਮ: ੧

ਦੀ ਮਿਠੀ ਸਦ ਆਈ, ਫੇਰ ਉਠ ਖੜੇ ਹੋਏ, ਤੇ ਆਖਿਆ 'ਮਹਾਂ

ਪੁਰਖ ਇਕ ਆਵੇਗਾ ਏਥੇ ਕੀਰਤਨ ਹੋਵੇਗਾ, ਵਸੋਂ ਵਸੇਗੀ,' ਇ
ਕਹਿੰਦੇ ਅਗੇ ਨੂੰ ਟੁਰ ਪਏ। ਇਵੇਂ ਹੀ ਦੋ ਦਿਨ ਗੁਜ਼ਾਰ ਗਏ
ਟੁਰਦੇ ਠਹਿਰਦੇ ਤ੍ਰੀਜੇ ਦਿਨ ਅੰਮ੍ਰਿਤ ਵੇਲੇ ਇਕ ਬੇਰੀਆਂ ਦੀ ਝੰਗੀ
ਇਕ ਸੁਹਾਵੇ ਛੰਭ ਦੇ ਕਿਨਾਰੇ ਜਾ ਜੋਤ ਜਗਾਈ। ਕੀਰਤ
ਹੋਇਆ, ਸੁਆਦ ਆਇਆ, ਫਿਰ ਸੁਹਣੇ ਹੋਠ ਖੁਲ੍ਹੇ ਤੇ ਵਾ
ਹੋਇਆ :–

ਅਬ ਤਬ ਅਵਰੁ ਨ ਮਾਗਉ ਹਰਿ ਪਹਿ
ਨਾਮੁ ਨਰਿੰਜਨ ਦੀਜੈ ਪਿਆਰਿ ॥
ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ
ਮਾਗੈ ਹਰਿ ਜਸੁ ਦੀਜੈ ਕਿਰਪਾ ਧਾਰਿ ॥੮॥

ਗੁ: ਅਸਟ ਮ: ੧.੨

ਫੇਰ ਉਠੇ ਤੇ ਟੁਰ ਪਏ, ਬਚਨ ਕੀਤਾ, 'ਮਹਾਂ ਪੁਰਖ ਆਉਣਗੇ,
ਹਰਿ ਕੀਰਤਨ ਦਾ ਮੰਦਰ ਤੇ ਨਗਰੀ ਵਸਾਉਣਗੇ'। ਫੇਰ ਦੋ ਚਾਰ
ਦਿਨ ਹੋਰ ਸਫਰ ਕੀਤਾ, ਹੁਣ ਅੱਪੜੇ ਐਮਨਾਬਾਦ, ਜਿਸਦਾ
ਨਾਉਂ ਸੈਦਪੁਰ ਤਦੋਂ ਸੀ, ਇਕ ਤਰਖਾਣ ਦੇ ਘਰ ਜਾ 'ਧੰਨ
ਨਿਰੰਕਾਰ' ਦੀ ਅਲਖ ਜਗਾਈ। ਇਹ ਤਰਖਾਣ, ਤਰਖਾਣਾ ਕੰਮ
ਕਰਦਾ ਸੀ, ਸਿਧੀ ਪੱਧਰੀ ਜਿਹੀ ਸੂਰਤ ਸੀ, ਬਾਹਰੋਂ ਖਹੁਰਾ
ਖਹੁਰਾ ਦਿਸਦਾ ਸੀ। ਵਾਜ ਸੁਣ ਕੇ ਬਾਹਰ ਆਇਆ, ਤਕਿਆ,
ਨੈਣ ਨੀਵੇਂ ਪਾ ਲਏ, ਫੇਰ ਤਕਿਆ, ਤੇ ਫੇਰ ਚਰਨਾਂ ਤੇ ਢਹਿ
ਪਿਆ। ਆਪ ਬੋਲੇ – 'ਲੈ ਭਾਈ ਲਾਲੋ, ਆ ਗਏ ਹਾਂ, ਤੇ
ਟੁਰ ਪਏ ਹਾਂ ਦੇਸੋਂ ਬਦੇਸ਼ਾਂ ਦੀ ਧਾਰ ਕੇ'। ਲਾਲੋ ਦੇ ਨੈਣ ਭਰ
ਆਏ, ਚੁਪ ਚਾਪ ਅੰਦਰ ਲੈ ਗਿਆ, ਕੋਠੇ ਦੇ ਅੰਦਰ। ਨਾਲ ਦਾ
ਸਾਥੀ, ਕੀਰਤਨ ਕਰਨ ਵਾਲਾ ਮਰਦਾਨਾ ਹੈਰਾਨ ਪਿਆ ਹੋਵੇ,

ਸਰ ਆਖੇ – ਆਪਣਾ ਘਰ ਛਡਿਆ, ਮੋਦੀ ਖਾਨਾ ਛਡਿਆ, ਕਿੰਨੇ ਮੋਦੀ ਖਾਨੇ ਦੇ ਨੌਕਰ ਅਗੇ ਹਥ ਜੋੜ ਖੜੋਂਦੇ ਸਨ, ਨਵਾਬ ਮੇਹਰਾਂ ਕਰਦਾ ਸੀ, ਘਰ ਦਾ ਸੁਖ ਸੀ, ਦੇਵੀ ਭੈਣ ਸੀ, ਪਤੀਬ੍ਰਤਾ ਇਸਤ੍ਰੀ ਸੇਵਾ ਕਰਦੀ ਸੀ, ਸੋ ਸਭ ਛਡਿਆ। ਰਸਤੇ ਵਿਚ ਜਿਥੇ ਠਹਿਰ ਹਥੀਂ ਛਾਵਾਂ ਹੋਈਆਂ। ਇਹ ਕਿਥੇ ਆ ਗਏ ਕਿੱਲੇ ਘੜਨ ਵਾਲੇ ਦੇ ਘਰ! ਨਾ ਮੰਜਾ ਦੀਹਦਾ ਹੈ, ਨਾ ਖੇਸ, ਨਾ ਘਰ ਦਾ ਵਲੇਵਾ, ਨਾ ਕੋਈ ਸੁਖ ਦਾ ਸਾਮਾਨ । ਪਰ ਆਪ ਹੁਰੀਂ ਚੁਪ ਕਰ ਕੇ ਬਹਿ ਗਏ, ਫੇਰ ਲਾਲੋ ਨੇ ਬਾਹਰੋਂ ਇਕ ਮੰਜਾ ਆਂਦਾ ਤੇ ਸ੍ਰੀ ਗੁਰੂ ਜੀ ਨੂੰ ਉਸ ਪਰ ਬਿਠਾਇਆ, ਕਿੰਨਾ ਚਿਰ ਦੁਵੱਲੀ ਕੋਈ ਗਲ ਬਾਤ ਨਹੀਂ ਹੋਈ। ਫਿਰ ਲਾਲੋ ਨੇ ਬਾਹਰ ਇਕਲ-ਵਾਂਜੇ ਚੌਂਕਾ ਦੇ ਕੇ ਰਸੋਈ ਕੀਤੀ। ਇਧਰ ਮਰਦਾਨੇ ਨੇ ਪੁਛਿਆ 'ਹੇ ਦਾਤਾ ਜੀ! ਇਹ ਕੌਣ ਪੁਰਖ ਹੈ ਜਿਸਦੇ ਘਰ ਆਪ ਚੱਲ ਕੇ ਆਏ ਹੋ? ਘਰ ਛਡ ਸ਼ਹਿਰਾਂ ਤੋਂ ਪਰੇ ਪਰੇ ਰਹਿੰਦੇ ਕਿਥੇ, ਆਪ ਆ ਚਰਨ ਪਾਏ ਨੇ?' ਆਪ ਹਸਕੇ ਬੋਲੇ, 'ਅਸੀਂ ਭਗਤੀ ਦੇ ਘਰ ਆਏ ਹਾਂ, ਮਰਦਾਨਿਆਂ! ਧਰਮ ਕਿਰਤ ਦੇ ਘਰ ਆਏ ਹਾਂ, ਜਿਥੇ ਕਿਰਤ ਹੈ ਧਰਮ ਦੀ, ਪਰ ਮਨ ਹਨੇਰੇ ਵਿਚ ਨਹੀਂ, ਪਿਆਰ ਵਿਚ ਹੈ, ਉਜਲਾ ਹੈ, ਸੋਝੀ ਵਾਲਾ ਹੈ'। ਇੰਨੇ ਨੂੰ ਭੋਜਨ ਤਿਆਰ ਹੋ ਗਿਆ। ਲਾਲੋ ਨੇ ਆ ਕੇ ਕਿਹਾ 'ਚੌਂਕੇ ਵਿਚ ਚਲੋ ਤੇ ਭੋਜਨ ਪਾਓ।' ਸ੍ਰੀ ਗੁਰੂ ਜੀ ਨੇ ਆਖਿਆ 'ਲਾਲੋ! ਸਾਰੀ ਧਰਤੀ ਚੌਂਕਾ ਹੈ, ਤੇ ਸਚ ਵਿਚ ਰੱਤਿਆਂ ਸਾਰੀ ਸੁਚ ਹੋ ਜਾਂਦੀ ਹੈ, ਤੂੰ ਭੋਜਨ ਇਥੇ ਹੀ ਲੈ ਆ'। ਜਾਂ ਲਾਲੋ ਕੋਧਰੇ ਦੀ ਰੋਟੀ ਤੇ ਸਾਗ ਲੈ ਆਇਆ ਤਾਂ ਮਰਦਾਨਾ ਜੀ ਵਿਚ ਆਖੇ, ਕਿਥੇ ਆ ਗਏ, ਇਹ ਸੁਕੀ ਰੋਟੀ ਸੰਘੋਂ ਲਹਿ ਜਾਊ? ਪਰ ਜਾਂ ਮਰਦਾਨੇ ਉਹ ਰੋਟੀ ਖਾਧੀ ਤਾਂ ਅੰਮ੍ਰਿਤ ਦਾ ਸੁਆਦ ਆਇਆ। ਜਦ ਸਤਿਗੁਰਾਂ

ਨੇ ਭੀ ਪ੍ਰਸ਼ਾਦ ਡਾਢੇ ਪਿਆਰ ਨਾਲ ਛਕ ਲਿਆ ਤਾਂ ਲਾਲੋ ਨੇ ਚਰਨਾਂ ਤੇ ਮਥਾ ਟੇਕਿਆ। ਆਪ ਨੇ ਸਿਰ ਤੇ ਹਥ ਧਰ ਕੇ ਐਸੀ ਮੇਹਰ ਕੀਤੀ ਕਿ ਲਾਲੋ ਦੀ ਭਗਤੀ ਤੇ ਸਾਧਨਾ ਵਾਲੀ ਬ੍ਰਿਤੀ ਅਡੋਲ ਆਤਮਾ ਰਸ ਵਿਚ ਭਿਜ ਗਈ, ਸਿਮਰਨ ਦਾ ਰਸ ਲੂੰ ਲੂੰ ਵਿਚ ਛਾ ਗਿਆ ਤੇ ਆਨੰਦ ਆਨੰਦ ਖਿੜ ਗਿਆ। ਇਸ ਤਰ੍ਹਾਂ ਸਤਿਗੁਰ ਜੀ ਦੋ ਤ੍ਰੈ ਦਿਨ ਉਸਦੇ ਘਰ ਰਹਿ ਕੇ ਫੇਰ ਟੁਰਨ ਲਗੇ ਪਰ ਲਾਲੋ ਨੇ ਨੈਣ ਭਰ ਕੇ ਬੇਨਤੀ ਕੀਤੀ ਕਿ ਕੁਛ ਦਿਨ ਹੋਰ ਠਹਿਰੋ ਪਰ, ਜੋ ਮੇਹਰ ਕੀਤੀ ਨੇ ਇਸ ਨੂੰ ਹੋਰ ਵਧਾਓ ਤੇ ਹੋਰ ਤ੍ਰੁਠੋ।" ਉਸਦੀ ਪ੍ਰੇਮ ਭਾਵਨਾ ਪਰ ਪ੍ਰਸੰਨ ਹੋਕੇ ਆਪ ਹੋਰ ਸਮਾਂ ਉਥੇ ਠਹਿਰ ਪਏ । ਰਾਤ ਲਾਲੋ ਦੇ ਕੋਠੇ ਆ ਜਾਣਾ ਤੇ ਸਵੇਰੇ ਬਾਹਰ ਚਲੇ ਜਾਣਾ ਤੇ ਸਾਰਾ ਦਿਨ ਰੋੜਾਂ ਯਾ ਰੇਤੇ ਦੇ ਥੜ੍ਹਿਆਂ ਤੇ * ਕਿਸੇ ਰੰਗ ਵਿਚ ਮਗਨ ਬੈਠੇ ਰਹਿਣਾ। ਥੋੜੇ ਦਿਨਾਂ ਮਗਰੋਂ ਮਰਦਾਨਾਂ ਤਾਂ ਘਰਦਿਆਂ ਦੀ ਖ਼ਬਰ ਸੁਰਤ ਲੈਣ ਤਲਵੰਡੀ ਨੂੰ ਚਲਾ ਗਿਆ, ਪਰ ਸ੍ਰੀ ਗੁਰੂ ਜੀ ਉਥੇ ਹੀ ਰਹੇ। ਇੰਨੇ ਚਿਰ ਤਕ ਨਗਰ ਵਿਚ ਇਹ ਗਲ ਪਰਸਿਧ ਹੋ ਗਈ ਕਿ ਤਲਵੰਡੀ ਦਾ ਵੇਦੀ ਕੁਲ ਦਾ ਇਕ ਖੱਤਰੀ ਲਾਲੋ ਸ਼ੂਦਰ ਦੇ ਘਰ ਰਹਿੰਦਾ ਹੈ ਅਰ ਉਸਦੇ ਹਥ ਦੀ ਰੋਟੀ ਖਾਂਦਾ ਹੈ। ਤੇ ਇਕ ਮਿਰਾਸੀ ਭੀ ਨਾਲ ਹੀ ਰਹਿੰਦਾ ਹੈ। ਮਰਦਾਨਾ ਕਦੀ ਕਿਸੇ ਕੰਮ ਸ਼ਹਿਰ ਨੂੰ ਜਾਵੇ ਤਾਂ ਲੋਕੀ ਉਸਨੂੰ 'ਕੁਰਾਹੀਏ ਦਾ ਮਿਰਾਸੀ' ਆਖਿਆ ਕਰਨ। ਇਹ ਖੁਣਸ ਹੋਰ ਭੀ ਵਧੀ,

---

* ਏਥੇ ਹੁਣ ਤਾਈਂ ਗੁਰਦਵਾਰਾ ਤੇ ਤਲਾਉ ਹੈ। ਨਾਉਂ ਰੋੜੀ ਸਾਹਿਬ ਹੈ, ਅਤੇ ਭਾਈ ਲਾਲੋ ਦਾ ਕੋਠਾ ਭੀ ਅਜੇ ਤਕ ਹੈ ਤੇ ਭਾਈ ਲਾਲੋ ਦੀ ਖੂਹੀ ਬੀ ਹੈ, ਖੱਤਰੀ ਦੀਵਾਨਾਂ ਦੇ ਮਕਾਨਾਂ ਦੇ ਪਾਸ ਵਾਰ ਹੈ।

ਜਦੋਂ ਕਿ ਦੋ ਚਾਰ ਬ੍ਰਾਹਮਣ ਗੁਰੂ ਜੀ ਨੂੰ ਸਮਝਾਉਣ ਗਏ ਤਾਂ ਉਨ੍ਹਾਂ ਨਾਲ ਵਾਕ ਕਰ ਕੇ ਨਿਰੁਤਰ ਹੋਕੇ ਮੁੜੇ, ਪਰੰਤੂ ਕਈ ਹਿੰਦੂ ਮੁਸਲਮਾਨ ਕੀਰਤਨ ਤੇ ਬਚਨ ਸੁਣਕੇ ਸ਼ਰਧਾਵਾਨ ਭੀ ਹੋ ਗਏ। ਇਥੇ ਗੁਰੂ ਜੀ 'ਨਾਨਕ ਤਪਾ' ਕਰਕੇ ਪਰਸਿਧ ਹੋਏ। ਮੁਸਲਮਾਨ ਕਈ 'ਨਾਨਕ ਸ਼ਾਹ' ਕਰਕ ਗਲ ਕਥ ਕਰਦੇ ਸੇ। ਇਹ ਜੋ ਉਥੋਂ ਦੇ ਦੂਰ ਨੇੜੇ ਦੇ ਗਿਰਾਵਾਂ ਦੇ ਲੋਕਾਂ ਦਾ ਆਉਣਾ, ਸਤਿਸੰਗ ਕਰਨਾ ਤੇ ਸਿਖਿਆ ਲੈ ਕੇ ਜੀਵਨ ਸੁਧਾਰਨਾ ਸ਼ੁਰੂ ਹੋ ਗਿਆ, ਇਹ ਲਗਾ ਬ੍ਰਾਹਮਣਾਂ ਮੁਲਾਣਿਆਂ ਨੂੰ ਦੁਖ ਦੇਣ ਕਿ ਇਹ ਤਾਂ ਇਥੇ ਹੀ ਟਿਕ ਗਿਆ ਤੇ ਡੇਰਾ ਲਾ ਬੈਠਾ ਹੈ ਤੇ ਲੋਕੀ ਸ਼ਰਧਾਵਾਨ ਹੁੰਦੇ ਜਾਂਦੇ ਹਨ, ਕਿਤੇ ਇਸ ਦੀ ਪੂਜਾ ਨਾ ਹੋਣ ਲਗ ਪਏ, ਅਸੀਂ ਰਹਿ ਜਾਈਏ। ਇਸ ਤਰ੍ਹਾਂ ਦੀਆਂ ਸੋਚਾਂ ਨਾਲ ਖੁਣਸ ਵਧੇਰੇ ਹੋਣ ਲਗ ਪਈ। ਕੋਈ ਕੋਈ ਲੋਕੀ ਤਾਂ ਸਤਿਗੁਰ ਦੇ ਮਿਠੇ ਵਾਕਾਂ ਤੇ ਭਰਮ ਤੋੜ ਉਪਦੇਸ਼ਾਂ ਤੇ ਨਾਮ ਦੇ ਆਸਰੇ ਸਚੇ ਸੁਖ ਦੀ ਪ੍ਰਾਪਤੀ ਨਾਲ ਸੁਖ ਪਾਉਣ ਲਗੇ, ਪਰ ਪੂਜਾਧਾਰੀ ਵਹਿਸ਼ੀਆਂ ਨੇ ਉਸ ਥਾਂ ਦੇ ਨਵਾਬ ਤੇ ਉਸ ਦੇ ਕਾਰਦਾਰ ਮਲਕ ਭਾਗੋ ਖਤਰੀ ਨੂੰ ਚੁਗਲੀਆਂ ਨਾਲ ਚਾਉਣਾ ਆਰੰਭ ਦਿਤ। ਦੋ ਚਾਰ ਵੇਰੀ ਸਤਿਗੁਰੂ ਜੀ ਨੂੰ ਉਠਾਉਣ ਲਈ ਚੋਰੀ ਛੱਪੀ ਆਦਮੀ ਬੀ ਘਲੇ, ਪਰ ਉਨ੍ਹਾਂ ਦੀ ਦਿੱਬਯ ਮੂਰਤੀ ਤੇ ਪ੍ਰਭਾਵ ਭਰੇ ਸਰੂਪ ਦੇ ਅਗੇ ਕਿਸੇ ਦਾ ਹੀਆ ਨਾ ਪਿਆ। ਅੰਤ ਮਲਕ ਭਾਗੋ ਦੇ ਕੋਈ ਉਤਸ਼ਵ ਆ ਗਿਆ ਤੇ ਉਸ ਨੇ ਸਾਰੇ ਸਾਧੂਆਂ ਬ੍ਰਾਹਮਣਾਂ ਦਾ ਬ੍ਰਹਮਭੋਜ ਕੀਤਾ ਤੇ ਗੁਰੂ ਜੀ ਨੂੰ ਭੀ ਬ੍ਰਾਹਮਣਾਂ ਦੇ ਹਥੀਂ ਸਦਵਾ ਘਲਿਆ। ਪਰ ਗੁਰੂ ਜੀ ਨਾ ਗਏ। ਹੁਣ ਬ੍ਰਾਹਮਣਾਂ ਨੂੰ ਮੌਕਾ ਹਥ ਲੱਗਾ, ਲਗੇ ਨਿੰਦਿਆ ਕਰਨ ਤ ਮਲਕ ਨੂੰ ਚੁਕਣ ਚਾਉਣ ਕਿ ਦੇਖੋ ਨਾਨਕ ਤਪਾ ਕੇਡਾ ਹੰਕਾਰੀ ਹੈ, ਤੁਹਾਡੇ

ਬ੍ਰਹਮਭੋਜ ਤੇ ਨਹੀਂ ਆਇਆ, ਸ਼ੂਦਰ ਦੇ ਘਰ ਖਾਂਦਾ ਹੈ ਤੇ ਖੱਤਰੀ ਬ੍ਰਾਹਮਣਾਂ ਦਾ ਨੇਉਂਤਾ ਨਹੀਂ ਮੰਨਦਾ, ਐਸੀ ਕੁਰੀਤੀ ਦਾ ਪ੍ਰਚਾਰ ਹੋ ਰਿਹਾ ਹੈ ਕਿ ਧਰਮ ਦੀ ਹਾਨੀ ਹੋ ਜਾਏਗੀ। ਭਾਗੋ ਨੇ ਜਦ ਤਸੱਲੀ ਕਰ ਲਈ ਕਿ ਨਿਉਂਤਾ ਗਿਆ ਸੀ ਤੇ ਨਹੀਂ ਆਇਆ ਤਾਂ ਗੁੱਸੇ ਹੋ ਕੇ ਫਿਰ ਆਪਣੇ ਪਾਸ ਸਦ ਘਲਿਆ। ਹੁਣ ਵੀ ਇਕ ਬ੍ਰਾਹਮਣ ਹੀ ਸਦਣ ਵਾਸਤੇ ਗਿਆ, ਪਰ ਸ੍ਰੀ ਗੁਰੂ ਜੀ ਨੇ ਉਸ ਦਾ ਸੰਦੇਸਾ ਸੁਣ ਕੇ ਕਿਹਾ, ਅਸੀਂ ਫ਼ਕੀਰ ਲੋਕ ਹਾਂ, ਸਾਡਾ ਪਾਤਸ਼ਾਹਾਂ ਨਾਲ ਕੀ ਕੰਮ ? ਮਲਕ ਦੇ ਨਾ ਅਸੀਂ ਸਿਆਣੂ ਨਾ ਉਹ ਸਡਾ, ਨਾ ਸਾਨੂੰ ਉਸ ਨਾਲ ਕੰਮ ਨਾ ਉਸ ਨੂੰ ਸਾਡੇ ਨਾਲ, ਘਰ, ਬਾਹਰ, ਮਾਲ ਅਸਾਂ ਛਡ ਆਏ, ਅਸਾਂ ਉਸ ਦੇ ਜਾ ਕੇ ਕੀ ਲੈਣਾ ਹੈ ?

ਇਹ ਸੁਣ ਕੇ ਬ੍ਰਾਮਹਣ ਨੇ ਹੋਰ ਜਾ ਮਲਕ ਨੂੰ ਸੀਖਿਆ ਕਿ ਦੇਖੋ ਹੁਣ ਭੀ ਆਕੜ ਵਿਚ ਹੈ, ਤੁਹਾਡੇ ਸੱਦੇ ਤੇ ਨਹੀਂ ਆਇਆ, ਮੈਂ ਬਥੇਰਾ ਸਮਝਾਇਆ, ਪਰ ਕਹਿੰਦੇ ਹਨ ਸਾਨੂੰ ਮਲਕ ਨਾਲ ਕੋਈ ਕੰਮ ਨਹੀਂ ਹੈ। ਇਧਰ ਸਤਿਗੁਰ ਜੀ ਇਹ ਕਹਿ ਕੇ ਬਾਹਰ ਉਦਿਆਨ ਨੂੰ ਚਲੇ ਗਏ ਸਨ। ਪਿਛੇ ਭਾਈ ਲਾਲੋ ਦੇ ਘਰ ਥੋੜੇ ਜਿਹੇ ਪਿਆਰ ਵਾਲੇ ਸਜਣਾਂ ਦਾ ਕੱਠ ਹੋਇਆ ਕਿ ਇਹ ਗਲ ਭਲੀ ਨਾ ਹੋਈ ਜੋ ਸਤਿਗੁਰ ਜੀ ਨਾਲ ਹਾਕਮਾਂ ਦੀ ਛਿੜ ਪਈ। ਇਹ ਲੋਕ ਅੰਨ੍ਹੇ ਹੁੰਦੇ ਹਨ, ਰੱਬੀ ਰੰਗ ਦੀ ਸੋਝੀ ਤੋਂ ਕੋਰੇ, ਰਾਜ ਮਦ ਵਿਚ ਮਸਤ ਇਹ ਅਕਾਰਣ ਜ਼ੁਲਮ ਕਰ ਦੇਂਦੇ ਹਨ, ਕਿਤੇ ਇਸ ਨੂਰ ਇਲਾਹੀ ਤੇ ਰੱਬੀ ਜੋਤ ਨੂੰ ਕੋਈ ਤਸੀਹਾ ਨਾ ਦੇਣ। ਇਨ੍ਹਾਂ ਸੋਚਾਂ ਵਿਚ ਨਿਕੇ ਨਿਕੇ ਨਵੇਂ ਜਾਗੇ ਦਿਲਾਂ ਵਿਚ ਡਰ ਭੈ ਦਾ ਸਹਿਮ ਤਾਂ ਘਟ

ਸੀ, ਪਰ ਪਿਆਰ ਦੀ ਡੂੰਘੀ ਝਰਨਾਟ ਸੀ, ਉਹ ਸੁਆਦ ਜੋ ਉਹ ਉਨ੍ਹਾਂ ਦੇ ਪਾਸ ਬੈਠ ਕੇ ਰੋਜ਼ ਮਾਣਦੇ ਸੇ ਉਹਦੀ ਕਦਰ ਤੇ ਦਿਲੀ ਹੱਬ ਦਾ ਵਲਵਲਾ ਸੀ ਜੋ ਬਿਹਬਲ ਕਰਦਾ ਸੀ। ਕਈ ਇਕ ਉਪਾਊ ਸੋਚੇ, ਪਰ ਗ਼ਰੀਬ ਦਿਲ ਕੀਹ ਕਰ ਸਕਣ ਜਦ ਕਿ ਟਾਕਰਾ ਡਾਢਿਆਂ ਦਾ ਆ ਪਵੇ? ਸੰਝਾਂ ਨੂੰ ਜਦ ਸ੍ਰੀ ਗੁਰੂ ਜੀ ਆਏ ਤਾਂ ਇੰਜ ਲਾਲੋ ਨੂੰ ਉਦਾਸ ਦੇਖ ਕੇ ਬੋਲੇ 'ਸਜਣੋਂ ! ਕੋਈ ਫਿਕਰ ਨਾ ਕਰੋ, ਉਹ ਨਿਰੰਕਾਰ ! ਜਿਸ ਦੇ ਅਸੀਂ ਹਾਂ ਆਪੇ ਸਭ ਕੁਛ ਕਰੇਗਾ, ਤੁਸੀਂ ਰਤਾ ਚਿੰਤਾ ਨਾ ਕਰੋ, ਚਿੰਤਾ ਮਾੜੀ ਹੈ। ਤੁਸੀਂ ਨਾਮ ਜਪੋ, ਵਾਹਿਗੁਰੂ ਦੇ ਰੰਗ ਵਿਚ ਉਚੇ ਹੋਵੋ।' ਇਸ ਤਰ੍ਹਾਂ ਆਪ ਆਖਦੇ ਸਨ ਤੇ ਨੂਰਾਨੀ ਚੇਹਰਾ ਦਮਕ ਰਿਹਾ ਸੀ ਤੇ ਸਾਰੇ ਨਿਰਾਸ ਦਿਲਾਂ ਵਿਚ ਆਸ ਤੇ ਭਰੋਸਾ ਆ ਰਿਹਾ ਸੀ। ਰਾਤ ਉਸੇ ਤਰ੍ਹਾਂ ਕੋਧਰੇ ਦੀ ਰੋਟੀ ਖਾਕੇ ਤੇ ਹਰਿ ਗੁਣ ਗਾਉਂ ਕੇ ਸੈਂ ਗਏ ।

## ਮਲਕ ਭਾਗੋ

ਅਗਲੇ ਦਿਨ ਮਲਕ ਭਾਗੋ ਦੇ ਘੱਲੇ ਹੋਏ ਪੰਜ ਸਰਕਾਰੀ ਆਦਮੀ ਆਏ ਕਿ ਕਾਰਦਾਰ ਸਾਹਿਬ ਨੇ ਹੁਕਮ ਦਿਤਾ ਹੈ ਕਿ ਆਪ ਉਨ੍ਹਾਂ ਪਾਸ ਕਚਹਿਰੀ ਹਾਜ਼ਰ ਹੋਵੋ, ਤੇ ਜੇ ਨਾਂਹ ਕਰੋ ਤਾਂ ਅਸੀਂ ਮੱਲੋ ਮੱਲੀ ਲੈ ਚੱਲਣ ਲਈ ਆਖੇ ਗਏ ਹਾਂ। ਸ੍ਰੀ ਗੁਰੂ ਜੀ ਸੁਣ ਕੇ ਮੁਸਕ੍ਰਾਏ ਤੇ ਕਹਿਣ ਲਗੇ, "ਚੰਗਾ ਭਾਈ ਅਸੀਂ ਚਲਦੇ ਹਾਂ ਜੇ ਸਾਈਂ ਨੇ ਐਉਂ ਹੀ ਆਪਣਾ ਕੰਮ ਸਾਰਨਾ ਹੈ ਤਾਂ ਐਉਂ ਹੀ ਸਹੀ।" ਇਹ ਕਾਹ ਕੇ ਸਹਿਜੇ ਸਹਿਜੇ ਨਾਲ ਚਲੇ ਗਏ। ਪ੍ਰੇਮ ਡੋਰ ਦਾ ਬੱਧਾ ਲਾਲੋ ਪਿਛੇ ਪਿਛੇ ਟੁਰੀ ਗਿਆ, ਹੋਰ

ਚੱਕੇ ਢੋਲ ਫੜ ਕੇ ਖੰਡ ਵਿਚ ਲਪੇਟਿਆ ਮਹੁਰਾ ਖਾਵੇ ? ਤੂੰਹੀਏਂ ਹੀ ਦਸ ਕਿ ਕਿੱਰਤ ਦਾ ਵੀ ਜੀਵਣਾ ਭਲਾ ਹੈ ਕਿ ਅੰਣ ਦਾ ? ਐਸ਼ੂਰਜ ਹੈ, ਪਰਤਾਪ ਹੈ ਹੁਕਮ ਹੈ, ਜ਼ੋਰ ਹੈ, ਪਦਾਰਥ ਹੈ, ਧਨ ਧਾਮ ਸੁਖ ਹੈ, ਪਰ ਕਿਸ ਕੰਮ ਜਦ ਧਰਮ ਦੀ ਕਮਾਈ ਨਹੀਂ ? ਗਰੀਬੀ ਹੈ, ਕੰਗਾਲਤਾਈ ਹੈ, ਕੋਈ ਪੁਛਦਾ ਨਹੀਂ ਕਿ ਕੌਣ ਹੈ, ਦਿਨ ਦੀ ਹੈ, ਕਿ ਰਾਤ ਦੀ ਵਾਸਤੇ ਮਿਹਨਤ ਕਰਨੀ ਹੈ, ਪਰ ਜਿੰਦੀ ਹੈ ਇਹ ਹਕ ਹਲਾਲ ਦੀ ਹੈ ਤੇ ਮਨ ਮੂੜ੍ਹਤਾ ਵਿਚ ਨਹੀਂ, ਜਾਗਿਆ ਮਨ ਹੈ, ਸਾਈਂ ਪਿਆਰੇ ਮਨ ਦੀ ਕਿਰਤ ਦੀ ਰੋਟੀ ਸਫਲ ਹੈ, ਭਾਵੇਂ ਕੋਧਰੇ ਦੀ ਹੈ। ਹਾਂ ਦਿਲ ਵਿਚ ਸਾਈਂ ਤੇ ਹਥ ਵਿਚ ਕਿਰਤ ਕਮਾਈ ਬਾਜਰੇ, ਮੱਫਲ ਕੋਧਰੇ ਦੀ ਰੋਟੀ ਬ੍ਰਹਮਭੋਜ ਹੈ । ਇਉਂ ਕਹਿ ਸਤਿਗੁਰ ਜੀ ਬਾਹਰ ਆਏ। ਹੁਣ ਸਭਾ ਵਿਚ ਇਹ ਤਮਾਸ਼ਾ ਵੇਖ ਕੇ ਲੋਕ ਦੰਗ ਸਨ, ਅਨੇਕਾਂ ਦੇ ਜੀ ਵਿਚ ਗੁਰੂ ਜੀ ਦੇ ਕਲਾਵਾਨ ਤੇ ਕਰਨੀ ਵਾਲੇ ਹੋਣ ਦਾ ਨਿਸਚਾ ਬਹਿ ਗਿਆ, ਇਸ ਕਰਕੇ ਮਲਕ ਗੁੱਸਾ ਖ਼ਾਂਦਾ ਭੀ ਕੁਛ ਕਰ ਨਾ ਸਕਿਆ । ਬ੍ਰਹਮਣ ਉਸਨੂੰ ਕਹਿ ਰਹੇ ਸਨ ਕਿ ਇਹ ਕੋਈ ਟੇਟਕੀ ਫਕੀਰ ਹੈ । ਸੋ ਮਲਕ ਭਾਗੋ ਦੇਖ ਕੇ ਵੀ ਅੰਨ੍ਹਾਂ ਹੀ ਰਿਹਾ ਤੇ ਜੀ ਵਿਚ ਰਿਸਕ ਰਖੀ ਕਿ ਕਿਵੇਂ ਨਵਾਬ ਤੋਂ ਬੰਦੀਖਾਨੇ ਪਵਾਵਾਂ ਤਾਂ ਕਲੇਜੇ ਠੰਢ ਪਵੇ। ਇਕ ਦਿਨ ਮਲਕ ਭਾਗੋ ਨਵਾਬ ਨੂੰ ਮਿਲਣ ਗਿਆ ਤਾਂ ਉਹ ਅਗੇ ਬੜਾ ਉਦਾਸ ਸੀ। ਉਸਦਾ ਪੁਤਰ ਰੋਗੀ ਸੀ ਤੇ ਸਾਰੇ ਵੈਦ ਹਕੀਮ ਆਸ ਲਾਹ ਬੈਠੇ ਸੀ। ਨਵਾਬ ਬੜਾ ਦਿਲਗੀਰ ਸੀ, ਅਹੁੜਦੀ ਕੋਈ ਨਹੀਂ ਸੀ, ਭਾਗੋ ਨੂੰ ਇਹ ਵੇਲਾ ਬਦਲੇ ਲੈਣ ਦਾ ਚੰਗਾ ਸੁਝਿਆ । ਉਸ ਨੇ ਆਖਿਆ 'ਨਵਾਬ ਸਾਹਿਬ ! ਐਸੇ ਸਮੇਂ ਫਕੀਰਾਂ ਦੀ ਮਿਹਰ ਨਾਲ ਸਵਰਦੇ ਹਨ, ਕੋਈ ਕਾਮਲ

ਫ਼ਕੀਰ ਜੇ ਮਿਲੇ ਤਾਂ ਉਸਦੀ ਸ਼ਕਤੀ ਨਾਲ ਅਰਾਮ ਆ ਸਕਦਾ ਹੈ'। ਨਵਾਬ ਨੇ ਕਿਹਾ: 'ਕਾਮਲ ਫ਼ਕੀਰ ਕਿਥੋਂ ਲਭਾਂ?' ਤਾਂ ਉਸ ਨੇ ਕਿਹਾ 'ਪੰਜਾਂ ਦਸਾਂ ਫ਼ਕੀਰਾਂ ਦੇ ਨਾਮ ਤਾਂ ਮੈਂ ਦਸਦਾ ਹਾਂ, ਸਭਨਾਂ ਨੂੰ ਪਕੜ ਮੰਗਾਓ, ਤੇ ਬੰਦੀ ਵਿਚ ਰਖੋ, ਜਿੰਨਾ ਚਿਰ ਕਿ ਰਾਜ਼ੀ ਨਾ ਕਰ ਦੇਣ, ਛਡੋ ਨਾ। ਉਨ੍ਹਾਂ ਵਿਚ ਜੇ ਕੋਈ ਕਾਮਲ ਹੋਇਆ ਤਾਂ ਅਸਰ ਹੋ ਜਾਏਗਾ, ਨਹੀਂ ਤਾਂ ਇਹ ਪਰਜਾ ਨੂੰ ਲੁਟ ਕੇ ਖਾ ਗਏ ਹਨ ਕਿ ਅਸੀਂ ਰਬ ਦੇ ਨਿਕਟ ਵਰਤੀ ਹਾਂ, ਪਰਜਾ ਤਾਂ ਇਹਨਾਂ ਤੋਂ ਛੁਟਕਾਰਾ ਪਾ ਵੇਗੀ'। ਨਵਾਬ ਨੇ ਇਹ ਸੁਣ ਕੇ ਆਗਿਆ ਦਿਤੀ ਕਿ ਸਾਰਿਆਂ ਨੂੰ ਲੈ ਆਓ। ਭਾਗੋ ਨੇ ਜੋ ਫਹਿਰਿਸਤ ਨਾਵਾਂ ਦੀ ਦਿਤੀ ਉਸ ਵਿਚ ਗੁਰੂ ਨਾਨਕ ਤੇ ਮਰਦਾਨੇ ਦਾ ਨਾਮ ਭੀ ਲਿਖਵਾ ਦਿਤਾ। ਥੋੜੀ ਦੇਰ ਪਿਛੋਂ ਅਹਿ-ਦੀਏ ਟੁਰ ਪਏ ਤੇ ਦਸ ਵੀਹ ਸਾਧੂ ਨਵਾਬ ਦੇ ਡੇਰੇ ਲੈ ਆਏ। ਸ੍ਰੀ ਗੁਰੂ ਜੀ ਬਾਹਰ ਰੋੜੀ ਵਾਲੇ ਥਾਂ ਬੈਠੇ ਸੀ, ਓਸ ਥਾਂ ਤੋਂ ਸਤਿਗੁਰੂ ਜੀ ਭੀ ਲਿਆਂਦੇ ਗਏ। ਲਾਲੋ ਸੁਣ ਕੇ ਨੱਠਾ ਤੇ ਸ੍ਰੀ ਜਗਤ ਦੇ ਚਾਨਣ ਜੀ ਨੂੰ ਬੰਦੀ ਵਿਚ ਬੈਠਾ ਵੇਖ ਕੇ ਰੋ ਪਿਆ।

ਹੇ ਜਗਤ! ਤੇਰਾ ਅੰਧਕਾਰ, ਕਿ ਤੂੰ ਕਦੇ ਭੀ ਆਪਣੇ ਸੁਖ ਦਾਤਿਆਂ ਨੂੰ ਨਾ ਸਮਝਿਆ, ਕਦੇ ਭੀ ਉਨ੍ਹਾਂ ਦਾ ਸਤਿਕਾਰ ਨਾ ਕੀਤਾ ਤੇ ਕਦੇ ਭੀ ਉਨ੍ਹਾਂ ਨੂੰ ਦੁਖ ਦੇਣੋ ਨਾ ਟਲਿਆ।

ਪਰ ਸ੍ਰੀ ਗੁਰੂ ਜੀ ਨੇ ਲਾਲੋ ਨੂੰ ਸੈਨਤ ਕੀਤੀ:– ਲਾਲੋ! ਸਾਵਧਾਨ ਹੋ, ਵਾਹਿਗੁਰੂ ਜੀ ਦਾ ਚੋਜ ਹੈ!!

ਹੁਣ ਪਠਾਣ ਹਾਕਮ ਆ ਗਿਆ ਤੇ ਆਖਣ ਲਗਾ 'ਸਾਈਂ ਦੇ ਫ਼ਕੀਰੋ! ਮੇਰਾ ਪੁਤਰ ਬੀਮਾਰ ਹੈ, ਇਸ ਲਈ ਦੁਆਇ ਖ਼ੈਰ ਕਰੋ ਜੋ ਅੱਲਾ ਮੇਹਰ ਕਰੇ ਤੇ ਉਹ ਵਲ ਹੋ ਜਾਵੇ।'

ਗੁਰੂ ਜੀ – ਕਦੇ ਕਿੱਕਰ ਨੂੰ ਅੰਗੂਰ ਲਗੇ ਹਨ?

ਪਠਾਨ – ਫ਼ਕੀਰ ਸਾਈਂ ! ਕਦੇ ਨਹੀਂ ।

ਗੁਰੂ ਜੀ – ਜ਼ੋਰ ਨੂੰ ਖੈਰ ਦਾ ਫਲ ਕੀਕੂੰ ਲਗੇ ?

ਪਠਾਨ – ਮੈਂ ਨਹੀਂ ਸਮਝਿਆ ।

ਗੁਰੂ ਜੀ – ਰਬ ਦੇ ਫ਼ਕੀਰ ਤੂੰ ਜੋਰ ਨਾਲ ਸਦ ਘਲੇ ਹਨ, ਜੋ ਜ਼ੋਰ ਨਾਲ ਆਂਦੇ ਗਏ ਹਨ ਉਨ੍ਹਾਂ ਦੇ ਜੀ ਪੁਰ ਇਸ ਧਕੇ ਦਾ ਕੀ ਅਸਰ ਹੋਣਾ ਚਾਹੀਦਾ ਹੈ ? ਆਪ ਸੋਚੋ। ਉਨ੍ਹਾਂ ਦਿਲਾਂ ਵਿਚ ਜਿਥੇ ਤੂੰ ਜੋਰ ਬੀਜਿਆ ਹੈ, ਦੁਆਇ ਖੈਰ ਕਿਉਂ ਉਗੇ ?

ਪਠਾਣ – (ਬੁਲ੍ਹ ਟੁਕ ਕੇ) ... ... ਗਲ ਵਾਜਬ ਹੈ ।

ਗੁਰੂ ਜੀ – ਤੂੰ ਜੀਕੂੰ ਜ਼ੋਰ ਨਾਲ ਮਾਮਲਾ ਲੈਂਦਾ ਹੈਂ, ਜੀਕੂੰ ਵਗਾਰ ਪਾਉਂਦਾ ਹੈਂ, ਜੀਕੂੰ ਗ਼ਰੀਬ ਨਿਚੋੜਦਾ ਹੈਂ, ਉਸੇ ਤਰ੍ਹਾਂ ਤੂੰ ਰਬ ਦੇ ਘਰੋਂ ਜ਼ੋਰ ਨਾਲ ਖੈਰ ਮੰਗ ਰਿਹਾ ਹੈਂ, ਮੰਗਾ ਲੈ ਜੇ ਆਉਂਦੀ ਹੈ ਤਾਂ ।

ਸੈਦਪੁਰ ਪਠਾਣਾ ਦਾ ਇਕ ਤਕੜਾ ਕਿਲਾ ਸੀ ਤੇ ਇਹ ਨਵਾਬ ਕਿਲੇਦਾਰ ਸੀ, ਇਸਦਾ ਜਾਬਰ ਹੁਕਮ ਸਾਰੇ ਇਲਾਕੇ ਮੰਨੀਂਦਾ ਸੀ, ਇਹੋ ਸੀ ਜੋ ਬਾਬਰ ਨਾਲ ਅਟਕਿਆ ਸੀ ਤੇ ਸੈਦਪੁਰ ਦੀ ਕਤਲਾਮ ਹੋਈ ਸੀ। ਪਰ ਇਸ ਵੇਲੇ ਗੁਰੂ ਜੀ ਦੇ ਵਿੰਨ੍ਹਵੇਂ ਵਾਕ ਉਸਦੇ ਅੰਦਰ ਪੁੜ ਗਏ, ਪੁਤਰ ਦਾ ਮੋਹ ਵਿਆਕੁਲ ਕਰ ਰਿਹਾ ਸੀ। ਸੋ ਨਰਮ ਹੋ ਕੇ ਕਹਿਣ ਲਗਾ : – ਦਾਤਾ ਲੋਕ ਜੀ ! ਅਸੀਂ ਸਿਪਾਹੀ ਲੋਕ ਜ਼ਰਾ ਖੁਰਦਰੇ ਹੁੰਦੇ ਹਾਂ, ਹੂੜ ਮਤ ਸਾਡੀ ਪੱਕ ਜਾਂਦੀ ਹੈ, ਸੋ ਆਪ ਮੇਹਰਾਂ ਦੇ ਘਰ ਆਓ ਤਕਸੀਰ ਮਾਫ਼ ਕਰੋ, ਤੇ ਦੁਆ ਕਰੋ ਜੋ ਕੌਰ ਵੱਲ ਹੋਵੇ ।

ਗੁਰੂ ਜੀ–ਰਜ਼ਾ ਮੰਨ ਤੇ ਜੋ ਹੁੰਦਾ ਹੈ ਹੋਣ ਦੇਹ, ਹੁਕਮ ਤੇ ਟਿਕ ਜੇ ਵੱਲ ਹੋਣਾ ਹੋਊ ਤਾਂ ਹੋ ਜਾਊ; ਨਾ ਮਾਲਕ ਦੀ ਮਰਜ਼ੀ ਹੋਊ ਨਾ ਹੋਊ ।

ਨਵਾਬ – ਸਾਈਂ ਜੀ ! ਆਂਦਰਾਂ ਦੇ ਵਲੇਵੇਂ ਹਨ, ਮਮਤਾ ਮਿਟਦੀ ਨਹੀਂ,ਇਹੁ ਜੀ ਤੜਫਦਾ ਹੈ, ਕੋਈ ਰੇਖ ਵਿਚ ਮੇਖ ਮਾਰੋ।

ਗੁਰੂ ਜੀ – ਦੇਖ ਮਮਤਾ ਵਾਲੇ ! ਦੇਖ ਸਾਈਂ ਦੇ ਰੰਗ ! ਤੁਹਾਡੀ ਕਰੜਾਈ ਤੇ ਜ਼ੋਰ ਦਰਗਾਹੇ ਮਨਜ਼ੂਰ ਨਹੀਂ, ਉਤੋਂ ਹੁਕਮ ਹੋ ਚੁਕਾ ਹੈ, ਅਰ ਹੁਕਮ ਅਟਲ ਹੈ। ਜ਼ੋਰ ਨੂੰ ਜ਼ੋਰ ਕੱਟਣ ਵਾਸਤੇ ਆ ਰਿਹਾ ਹੈ। ਅਜ ਸ਼ਾਹਜ਼ਾਦਾ ਸੁਖ ਨਾਲ ਨੀਂਦਰੇ ਸੌਂ ਦਾ ਹੈ। ਸੌਣ ਦੇਹ ਸੂ, ਕਲੂ ਪਤਾ ਨਹੀਂ ਕਾਇਆਂ ਦੇ ਕਪੜੇ ਕੀਕੂੰ ਲੀਰਾਂ ਹੋਣੇ ਹਨ ਤੇ ਕਵਰਾਂ ਤੇ ਸ਼ਾਹਜ਼ਾਦਿਆਂ ਨੇ ਕਿਵੇਂ ਮੋਛਿਆਂ ਵਾਂਙ ਮੁਛੀਣਾ ਹੈ ? ਇਹ ਭਾਣਾ ਅਜ ਦਾ ਜੇ ਵਰਤੇ ਤਾਂ ਸੌਖਾ ਹੈ, ਜੋ ਆ ਰਿਹਾ ਹੈ ਓਹ ਕਰੜਾ ਹੈ।

ਹਾਕਮ ਮਤਲਬ ਤਾਂ ਨਾ ਸਮਝਿਆ, ਹਾਂ ਪਰ ਸਹਿਮ ਗਿਆ ਡਰ ਗਿਆ । ਬੋਲਿਆ – ਸਾਈਂ ਜੀ ! ਮਿਹਰ ਦੇ ਘਰ ਆਓ, ਮੈਂ ਆਪਣੇ ਇਲਾਕੇ ਵਿਚ ਜ਼ੋਰ ਨਹੀਂ ਕਰਦਾ; ਮੇਰੇ ਤੇ ਮਿਹਰ ਹੋਵੇ ਤੇ ਬੱਚੇ ਦੀ ਜਾਨ ਬਖਸ਼ੋ।

ਗੁਰੂ ਜੀ – ਬੱਚੇ ਦੀ ਜਾਨ ਬਚਣੀ ਤਾਂ ਫ਼ਕੀਰਾਂ ਦੇ ਜੂਠੇ ਟੁਕਰਾਂ ਵਿਚ ਹੈ, ਪਰ ਬੱਚੇ ਦੀ ਤੇ ਆਪਣੀ ਤੇ ਆਪਣੇ ਅਹਿਲਕਾਰਾਂ ਦੀ ਰੂਹ ਤੇ ਰਹਿਮ ਕਰ ਜੁ ਉਹ ਬਚੇ। ਇਹ ਸਰਦਾਰੀ ਕਿਸ ਕੰਮ ਹੈ ? ਇਹ ਅਮੀਰੀ ਕਿਸ ਅਰਥ ਹੈ ? ਇਹ ਦੌਲਤ ਕਿਸ ਕਾਰੇ ਲਗਣੀ ਕਿਉਂਕਿ ਮਨੁਖਾਂ ਦੀਆਂ ਹਡੀਆਂ ਦੇ ਢੇਰ ਕਠੇ ਕਰਕੇ ਉਤੇ ਬਹਿਕੇ ਸਮਝਦੇ ਹੋ ਕਿ ਮਾਲਦਾਰ ਹੋ ਗਏ ਹਾਂ ? ਧਰਮ ਸੰਭਾਲੋ, ਨਿਆਂ ਕਰੋ, ਰਹਿਮ ਕਰੋ, ਰਹਿਮ ਕਰੋ। ਪਰ ਸਾਈਂ ਦੇ ਰੰਗ ( ਲਾਲੋ ਵਲ ਤਕ ਕੇ ) ਦੇਖ ਲਾਲੋ ! ਨਿਰੰਕਾਰ ਦੇ ਰੰਗ ! ਕੂਕ ਦੇ ਦਿਤੀ ਹੈ, ਪਰ ਕਿਸੇ ਨਹੀਂ ਸੁਣਨੀ, ਹੁਕਮ ਧੁਰੋਂ ਹੋ ਚੁਕਾ ਹੈ, ਸਾਰੇ ਜ਼ੋਰਾਂ ਦਾ ਮੁਲ ਪੈ ਜਾਣਾ ਹੈ, ਪਰ ਚੜ੍ਹੀ ਗੁਡੀ ਵੇਲੇ ਕੌਣ ਡੋਰ ਨੂੰ ਖਿਚਦਾ

ਹੈ ? ਕੌਣ ਐਸ਼ਵਰਜ ਵੇਲੇ ਹੋਸ਼ ਕਰਦਾ ਹੈ ? ਹਾਂ ਮਨੁਖ ਨੂੰ ਮਦ ਨਿਆਉਂ ਤੇ ਨਹੀਂ ਰਹਿਣ ਦੇਂਦਾ।

ਹਾਕਮ – ਸਾਈਂ ਜੀ ! ਬਚੇ ਦੀ ਜਾਨ ਬਖਸ਼ੋ ? ਤਕਸੀਰ ਜੋ ਹੋਈ ਖਿਮਾਂ ਕਰੋ । ਤੁਸੀਂ ਸਾਈਂ ਵਾਲੇ ਦਿਸਦੇ ਹੋ, ਅਸੀਂ ਭੁਲਣਹਾਰ ਹਾਂ ।

ਗੁਰੂ ਜੀ – ਜੇ ਬਈ ਖਾਨਾਂ ਤੈਨੂੰ ਇਸ ਵੇਲੇ ਦਾ ਹੀ ਸੁਖ ਪਿਆਰਾ ਹੈ ਤੇ ਵਡੇ ਦੁਖ ਦਾ ਭੈ ਨਹੀਂ ਤਾਂ ਵਾਹ ਵਾਹ !

ਹਾਕਮ – (ਮੋਹ ਵਿਚੋਂ ਨਿਕਲਕੇ ) ਮੈਂ ਸਮਝਿਆ (ਭਾਗੋ ਵਲ ਤਕ ਕੇ) ਹਾਂ,ਸਾਰੇ ਫ਼ਕੀਰ ਛਡ ਦਿਓ (ਗੁਰੂ ਜੀ ਵਲ ਤਕ ਕੇ) ਆਪ ਭੀ ਦਾਤਾ ਜੀ ! ਜਾਓ, ਮੈਂ ਦਰ ਤੇ ਹਾਜ਼ਰ ਹੋ ਕੇ ਬੱਚੇ ਦੀ ਜਾਨ ਮੰਗਾਂਗਾ । ਮੈਥੋਂ ਭੁਲ ਹੋਈ।

ਗੁਰੂ ਜੀ – ਜਾਹ, ਲਾਲੋ ਕੋਈ ਜੂਠਾ ਟੁਕਰ ਲਿਆ ਦੇਹ ਜੋ ਮੁੰਡਾ ਵਲ ਹੋ ਜਾਵੇ *। ਲਾਲੋ ਗਿਆ, ਟੁਕਰ ਲੈ ਆਇਆ, ਬੀਮਾਰ ਨੂੰ ਦਿਤਾ, ਉਸ ਖਾਧਾ, ਤਤਕਾਲ ਵੱਲ ਹੋ ਗਿਆ। ਪਠਾਣ ਹਾਕਮ ਅਚੰਭਾ, ਦਰਬਾਰ ਅਚੰਭਾ, ਭਾਗੋ ਅਚੰਭਾ, ਸਾਰੇ ਛੁਟੇ ਖੜੇ ਫ਼ਕੀਰ ਅਚੰਭੇ !!!

ਸਤਿਗੁਰ ਜੀ – ਖ਼ਬਰਦਾਰ ਹੋ ਖਾਂਨ ! ਉਤੋਂ ਹੁਕਮ ਦੀ ਕਲਮ ਵਹਿ ਗਈ ਹੈ, ਜ਼ੋਰ ਲਈ ਜ਼ੋਰ ਆ ਰਿਹਾ ਹੈ, ਦੁਆਇ

---

* ਨਾਨਕ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇਸ ਵੇਲੇ ਗੁਰੂ ਜੀ ਨੇ ਕਿਹਾ ਕਿ ਤੇਰਾ ਪੁਤਰ ਤਾਂ ਮਰ ਚੁਕਾ ਹੈ ਰਾਜ਼ੀ ਕਿਸ ਨੂੰ ਕਰਨਾ ਹੈ ? ਜਦ ਨਵਾਬ ਨੇ ਘਰੋਂ ਖ਼ਬਰ ਮੰਗਵਾਈ ਤਾਂ ਪੁਤਰ ਮਰ ਚੁਕਾ ਸੀ, ਪਰ ਖਾ: ਤ੍ਵਾਰੀਖ ਤੇ ਬਾਲਾ ਜਨਮਸਾਖੀ ਵਿਚ ਲਿਖਿਆ ਹੈ ਕਿ ਲਾਲੋ ਤੋਂ ਜੂਠਾ ਟੁਕਰ ਮੰਗਵਾਕੇ ਗੁਰੂ ਜੀ ਨੇ ਨਵਾਬ ਦਾ ਮੁੰਡਾ ਰਾਜ਼ੀ ਕਰ ਦਿਤਾ ।

ਖ਼ੈਰ ਦੀ ਲੋੜ ਓਥੇ ਹੈ, ਕਰੋ ਜੋ ਕੁਛ ਬਣਦਾ ਜੇ। ਖਲਕਤ ਰਬ ਦੀ ਹੈ, ਧਰਮ ਕਿਰਤ ਸਭ ਦਾ ਕਿੱਤਾ ਹੈ, ਜ਼ੋਰ ਜ਼ੁਲਮ ਰਬੀ ਹੁਕਮ ਦੇ ਉਲਟ ਹੈ।

ਨਵਾਬ ਨਾ ਸਮਝਿਆ : ਉਸ ਜਾਤਾ ਕਿ ਮੈਨੂੰ ਨਿਆਂ ਕਰਨ ਲਈ ਕਹਿੰਦੇ ਹਨ, ਜੋ ਮੈਂ ਕਰਦਾ ਹਾਂ ਤੇ ਕਰਾਂਗਾ। ਪਰ ਉਸਦਾ ਨਿਆਂ ਭੀ ਧੱਕਾ ਸੀ, ਤੇ ਪਠਾਣਾਂ ਦਾ ਸਾਰਾ ਰਾਜ ਪਰਜਾ ਲਈ ਕਸ਼ਟ ਰੂਪ ਸੀ, ਗੁਰੂ ਜੀ ਨੇ ਫਿਰ ਗਹੁ ਨਹੀਂ ਕੀਤਾ, ਮਸਤਾਨੇ ਤੇ ਚੁੱਪ ਹੋ ਕੇ ਟੁਰ ਆਏ, ਰੋੜੀ ਜਾ ਬੈਠੇ। ਲਾਲੋ ਨ ਆ ਪੁੱਛਿਆ 'ਪਾਤਸ਼ਾਹ! ਅੱਜ ਕੀਹ ਅਗੰਮ ਦੀ ਬੋਲੇ ਹੋ?' ਤਾਂ ਸਤਿਗੁਰ ਜੀ ਨੇ ਹੋਣਹਾਰ ਦੀ ਸੈਨਤ ਕਰਕੇ ਚੁੱਪ ਧਾਰ ਲਈ। ਅਗਲੇ ਦਿਨ ਮਲਕ ਭਾਗੋ ਆ ਚਰਨੀ ਪਿਆ, ਆਖਣ ਲੱਗਾ 'ਹੇ ਰਬੀ ਦਾਤਾ ! ਮੈਂ ਬੜੀ ਅਵੱਗਯਾ ਕੀਤੀ ਹੈ, ਮਿਹਰ ਕਰ ਤੇ ਬਖਸ਼; ਮੈਨੂੰ ਲੋਕਾਂ ਭੁਤਲਾਇਆ ਸੀ ।

ਗੁਰੂ ਜੀ–ਕਾਰਦਾਰ ਹੋਣਾ ਤੇ ਭੁਤਲਾਵੇ ਵਿਚ ਆਉਣਾ ਹੇ ਭਾਗੋ ! ਇਹ ਕਿਵੇਂ ? ਛੱਡ ਦੇ ਕਾਰਦਾਰੀ, ਕਿਰਤ ਕਰ ਦਸਾਂ ਨਵ੍ਹਾਂ ਦੀ, ਜੇ ਤੈਨੂੰ ਆਪਣੀਆਂ ਅੱਖਾਂ ਹੱਕ ਨਾਹੱਕ ਪਛਾਣਦੀਆਂ ਨਹੀਂ ਤਾਂ। ਤੁਸੀਂ ਸਿਰੇ ਦੇ ਹਾਕਮ ਨਹੀਂ, ਤੁਹਾਡੇ ਸਿਰ ਹੋਰ ਹਾਕਮ ਹੈ, ਡਰੋ ਉਸ ਦੇ ਨਿਆਂ ਤੋਂ, ਉਹ ਅਭੁੱਲ ਤੋਲਦਾ ਹੈ, ਚਾਹੇ ਤੋਲਦਾ ਜਾਪਦਾ ਨਹੀਂ, ਆ ਰਿਹਾ ਹੈ ਉਸ ਦਾ ਅਦਲ, ਡਰੋ ਉਸ ਦੇ ਅਦਲ ਤੋਂ ।

ਮਲਕ–ਮੈਂ ਤੋਂ ਅਵੱਗਿਆ ਹੋਈ, ਮਾਫ ਕਰੋ ?

ਗੁਰੂ ਨਾਨਕ–ਮੇਰੀ ਅਵਗਜਾ, ਨਾਨਕ ਦੀ ਅਵੱਗਜਾ ? ਹੈਂ !

ਨਾਨਕ ਨੇ ਅਪਨੀ ਅਵੱਗਯਾ ਕਦੇ ਜਿਤਾਰੀ ਹੀ ਨਹੀਂ । ਡਰ ਉਸ ਅਵੱਗਜਾ ਤੋਂ ਜੋ ਤੂੰ ਆਪਣੀ ਕੀਤੀ ਹੈ, ਜੋ ਤੂੰ ਪਰਜਾ

ਦੀ ਕੀਤੀ ਹੈ, ਜੋ ਤੂੰ ਖ਼ਾਲਕ ਦੀ ਕਰ ਰਿਹਾ ਹੈਂ ! ਵੇਖ ! ਪ
ਪੰਖੀ ਸਾਰਾ ਦਿਨ ਪੇਟ ਭਰਨ ਲਈ ਫਿਰਦੇ ਹਨ, ਚਾਰ ਪਹਿ
ਕਿਰਤ ਕਰਦੇ ਤੇ ਪੇਟ ਭਰਦੇ ਹਨ, ਸਦਾ ਖੁਸ਼ੀ, ਸਦਾ ਅਰੋਗ
ਸਦਾ ਅਸਮਾਨਾਂ ਵਿਚ ਉੱਡਦੇ ਹਨ। ਮਿਹਨਤ ਸਰੀਰ ਨੂੰ ਨਰੋਅ
ਰਖਦੀ ਹੈ, ਮਿਹਨਤ ਸਾਈਂ ਦੇ ਰਸਤੇ ਸੁਖ ਦੇਂਦੀ ਹੈ। ਲੋਕ
ਦੇ ਕਮਾਏ ਨੂੰ ਜ਼ੋਰ ਨਾਲ ਖੱਸਣਾ, ਫਰੇਬ ਨਾਲ ਖਸਣਾ, ਕੱ
ਕਰਨੀ ਤੇ ਉੱਤੇ ਸੱਪ ਵਾਂਗ ਪਥੱਲਾ ਮਾਰ ਬੈਠਣਾ ਰੋਗ
ਸਰੀਰ ਦਾ, ਮਨ ਦਾ, ਆਤਮਾ ਦਾ । ਤੂੰ ਆਪਾ ਖੁੰਝਾ ਬੈਠਾ ਹੈਂ
ਆਪਾ ਵੰਞਾ ਬੈਠਾ ਹੈਂ, ਆਪਾ ਆਪ ਮਾਰ ਬੈਠਾ ਹੈਂ. ਤਰ
ਕਰ ਆਪੇ ਤੇ, ਇਸ ਮੋਏ ਨੂੰ ਜਿਵਾਲ, ਕਿਰਤ ਕਰਕੇ ਖਾ
ਜੋ ਮਤ ਉੱਜਲ ਹੋਵੇ ।

ਭਾਗੋ–ਪਾਤਸ਼ਾਹ ! ਹੁਣ ਤਾਂ ਮਨ ਨੇ ਤ੍ਰੰਗ ਖਾਧਾ ਹੈ
ਆਖੋ ਸੋ ਮਿੱਠਾ ਹੈ, ਪਰ ਹੁਣ ਦੱਸੋ ਇਸ ਹੱਡ ਰੱਖ ਦੇਹ ਨਾਲ
ਇਸ ਆਲਸੀ ਹੋ ਚੁਕੇ ਜਾਮੇ ਨਾਲ ਮਜੂਰੀ ਕੀਕੂੰ ਕਰਾਂ ?

ਸਤਿਗੁਰੂ–ਪਾਤਸ਼ਾਹ ਦਾ ਤਖ਼ਤ ਮਜੂਰੀ ਹੈ, ਗਰੀਬ
ਟੋਕਰੀ ਮਜੂਰੀ ਹੈ, ਜੇ ਦੋਵੇਂ ਸਾਈਂ ਤੇ ਅੱਖ ਧਰ ਕੇ ਕਿਰ
ਕਰਦੇ ਹਨ । ਤੇਰੀ ਕਾਰਦਾਰੀ ਮਿਹਨਤ ਹੈ, ਮਜੂਰੀ ਹੈ, ਕਿਰ
ਹੈ, ਜੇ ਤੂੰ ਹੱਕ ਨਾਹੱਕ ਪਛਾਣੇਂ, ਨਿਆਂ ਤੋਲੇਂ, ਵੱਢੀ ਨਾ ਖਾਵੇਂ
ਜ਼ੋਰ ਜ਼ੁਲਮ ਨਾ ਕਰੇਂ ਤਾਂ ਸਭ ਕਮਾਮ ਸਭ ਜ਼ਿੱਮੇਵਾਰੀਆਂ ਸਾ
ਕਿਰਤ ਹਨ, ਸਾਰੇ ਦਸਾਂ ਨਵ੍ਹਾਂ ਦੀ ਕਮਾਈ ਹਨ । ਜੋ ਜੋ ਕੁ
ਕਿੱਤਾ ਮਿਲਿਆ ਹੈ ਜਾਂ ਆਪ ਚਾਇਆ ਹੈ ਉਸ ਨੂੰ ਭਲ
ਤਰ੍ਹਾਂ ਕਰੇ, ਪਹੇਮਾਨਗੀ ਸਭ ਕਿੱਤੇ ਦੀ ਸੱਤਿਆ ਨੂੰ ਮਾਰ
ਹੈ । ਤੂੰ ਮਿਹਨਤੀ ਹੈਂ, ਮਜੂਰ ਹੈਂ, ਦਿਹਾੜੀਦਾਰ ਹੈਂ, ਕਿਰ
ਹੈ, ਧਰਮ ਕਿਰਤੀ ਹੈਂ, ਜੇ ਤੂੰ ਪਹੇਮਾਨ ਨਹੀਂ, ਪੂਰਾ ਤੋਲਦ

ਹੈਂ, ਪਰਜਾ ਦੀ ਸੇਵਾ ਕਰਦਾ ਹੈਂ, ਰਾਜੇ ਨੂੰ ਭੁੱਲ ਵਿਚ ਨਹੀਂ ਪੈਣ ਦੇਂਦਾ, ਜੋ ਤੈਨੂੰ ਧਰਮ ਦਾ, ਨਿਆਂ ਦਾ ਮਿਲਦਾ ਹੈ, ਉਸ ਵਿਚ ਗੁਜ਼ਾਰਾ ਕਰਦਾ ਹੈਂ, ਤੇਰੀ ਕਮਾਈ ਕਿਰਤ ਹੈ। ਮਜ਼ੂਰ ਦੀ ਟੋਕਰੀ, ਬਾਣੀਏਂ ਦੀ ਤੱਕੜੀ, ਕਾਰਦਾਰ ਦਾ ਨਿਆਂ, ਰਾਜੇ ਦਾ ਪੂਰਾ ਤੋਲ ਪਰਜਾ ਪਾਲਣ, ਸਾਧੂ ਦੀ ਬੰਦਗੀ ਤੇ ਸ਼ੁਭ ਮੱਤ ਦਾਨ ਦੇਣੀ ਸਭ ਕਿਰਤ ਹੈ, ਜੇ ਪਹੇਮਾਨਗੀ ਨਹੀਂ ਤਾਂ। ਹਾਂ, ਸਾਰਾ ਕੁਝ ਬੰਦਗੀ ਹੋ ਜਾਂਦਾ ਹੈ ਜੇ ਹਿਰਦੇ ਸਾਈਂ ਰੱਖਕੇ ਕਰੋ ਜੋ ਕੁਛ ਕਿ ਕਰਨਾ ਸਾਡੇ ਹਿੱਸੇ ਸਾਡੀ ਵੰਡ ਵਿਚ ਭਾਗਾਂ ਨਾਲ ਕਿ ਉਸ ਦੀ ਚੋਣ ਨਾਲ ਕਿ ਕਿਸੇ ਦੀ ਮਿਹਰ ਨਾਲ ਆਇਆ ਹੈ। ਆਪਣਾ ਲਹੂ ਨਚੋੜ ਕੇ, ਖੇਤੀ ਕਰਕੇ ਸਰਕਾਰੀ ਮਾਮਲਾ ਭਰਕੇ ਜਿਸ ਗਾਹਕ ਪਾਸ ਮਸਾਂ ਸਾਲ ਦੇ ਟੁਕਰ ਰਹਿ ਜਾਂਦੇ ਹਨ, ਉਸ ਨੂੰ ਡਰਾ ਧਮਕਾ ਕੇ ਉਸ ਤੋਂ ਕੁਛ ਹੋਰ ਲੈਣਾ ਉਸ ਦਾ ਲਹੂ ਨਚੋੜਨਾ ਹੈ। ਜੇਹੀ ਪਸੂ ਦੀ ਗਿੱਚੀ ਵਢਕੇ ਰਤ ਚੋ ਲਈ ਤੇਹੀ ਕਿਸੇ ਦੀ ਕਿਰਤ ਵਿਚੋਂ ਜ਼ੋਰ ਛਲ ਨਾਲ ਲੈ ਲੈਣਾ ਰੱਤ ਨਿਚੋੜਨਾ ਹੈ। ਭਲਾ ਤੇਰਾ ਬ੍ਰਹਮਭੋਜ ਸਾਈਂ ਖਾ ਸਕਦਾ ਹੈ? ਸਾਈਂ ਦੇ ਦਰ ਦੇ ਪਿਆਸੇ ਖਾ ਸਕਦੇ ਹਨ ? ਜਦ ਕਿ ਗ੍ਰਾਹੀ ਗ੍ਰਾਹੀ ਵਿਚ ਹਾਵੇ ਤੇ ਰੋਣ ਦੀ ਝੀਣੀਂ ਬਾਣੀ ਹੈ ਤੇ ਰੱਤ ਦੇ ਟੇਪੇ ਤੁਪਕਦੇ ਹਨ? ਤੇਰੇ ਬ੍ਰਮਹਭੋਜ, ਤੇਰੇ ਦਾਨ, ਤੇਰੇ ਸ੍ਰਾਧ ਤੇਰੇ ਜੱਗ ਆਪਣੀ ਉਜਾਗਰੀ ਵਾਸਤੇ ਹਨ, ਆਪਣੇ ਪਾਪਾਂ ਦੇ ਕੱਜਣ ਹਨ, ਲਹੂ ਤੇ ਚਬੱਚਿਆਂ ਉਤੇ ਛੱਪਰ ਛਾਉਂਣੇ ਹਨ। ਹਾਵਾ ਹੈ ਉਨ੍ਹਾਂ ਤੇ ਜੋ ਇਸ ਪੁੰਨ ਦੇ ਧਾਨ ਨੂੰ ਖ ਦੇ ਹਨ, ਸ਼ੋਕ ਹੈ ਉਨ੍ਹਾਂ ਤੇ ਜੋ ਇਸ ਅੰਨ ਤੇ ਪਲ ਕੇ ਸਾਧੂ ਬ੍ਰਹਮਣ ਤੇ ਤਪੱਸੀ ਅਖਾਉਂਦੇ ਹਨ! ਦੇਸ਼ ਸੜ ਉਠਿਆ ਹੈ ਜ਼ੁਲਮ ਹੇਠ, ਭਾਗੋ ! ਪਰਜਾ ਕੁਰਲਾ ਉਠੀ ਹੈ ਜੋਰ ਹੇਠ, ਧੁਰੋਂ ਹੁਕਮ ਹੋ

ਗਿਆ ਹੈ ਕਰੜਾ। ਪਾਪਾਂ ਦੇ ਬਨ ਨੇ ਅਸਮਾਨਾਂ ਵਿਚੋਂ ਕਸ਼ਟਾਂ ਦੇ ਬੱਦਲ ਖਿੱਚ ਲਿਆਂਦੇ ਹਨ, ਤਿਆਰ ਹੋਵੇ ਉਸ ਜ਼ੁਲਮ ਦੇ ਝਲਣ ਲਈ ਆਪ, ਜੋ ਜ਼ੁਲਮ ਤੁਸੀਂ ਲੋਕਾਂ ਤੇ ਕਰਦੇ ਨਹੀਂ ਸੰਗਦੇ ਰਹੇ, ਜੋ ਕਰਦਿਆਂ ਤੁਹਾਨੂੰ ਕੌੜਾ ਨਹੀਂ ਲਗਾ, ਉਹ ਭੋਗਦਿਆਂ ਦੱਸੇਗਾ ਕਿ ਮੈਂ ਕਿਤਨਾ ਕੌੜਾ ਹਾਂ।

ਭਾਗੋ ਕੰਬ ਗਿਆ, ਰੋ ਪਿਆ ਪੈਰੀਂ ਢਹਿ ਪਿਆ—ਬਖ਼ਸ਼! ਹੇ ਦਾਤਾ! ਬਖਸ਼!

ਗੁਰੂ ਜੀ ਬਖਸ਼ੇਗਾ ਬਖਸ਼ਿੰਦ, ਪਰ ਤਾਂ ਬਖਸ਼ੇਗਾ ਜੇ ਤੈਨੂੰ ਬਖਸ਼ਣਗੇ, ਉਹ ਗ਼ਰੀਬ ਤੇ ਨਿਤਾਣੇ, ਜਿਨ੍ਹਾਂ ਨੂੰ ਤੂੰ ਗ਼ਰੀਬ ਤੇ ਨਿਤਾਣੇ ਕੀਤਾ ਹੈ, ਜਾਹ ਬਖਸ਼ਾ ਉਨ੍ਹਾਂ ਤੋਂ ਜਿਨ੍ਹਾਂ ਨੂੰ ਤੂੰ ਸਤਾਇਆ ਹੈ। ਮੈਂ ਸਉਦੇ ਕਰਨ ਵਾਲਾ ਫ਼ਕੀਰ ਨਹੀਂ। ਪੂਰਾ ਤੁਲੇਗਾ ਪੂਰੇ ਤੱਕੜ ਤੇ, ਤੂਫ਼ਾਨ ਆ ਰਿਹਾ ਹੈ ਦੇਸ਼ ਤੇ, ਪਠਾਣ ਰਾਜ ਦੇ ਸਿਰ ਝੱਖੜ ਆ ਰਿਹਾ ਹੈ, ਜੇ ਅਪਣੀ ਲੋੜ ਹਈ ਤਾਂ ਹੋ ਨੀਵਾਂ ਬਖ਼ਸ਼ਾ ਤੇ ਕਿਰਤ ਕਰ, ਫੇਰ ਉਸ ਸੁਚੀ ਕਮਾਈ ਤੇ ਉਜਲ ਹੋਕੇ ਹੋ ਉੱਚਾ।

ਸਾਈਂ ਦੇ ਪਿਆਰੇ ਦੇ ਮਹਾਂਵਾਕਾਂ ਨੂੰ ਸੁਣਦਾ ਭਾਗੋ ਉਸ ਵੇਲੇ ਉਠ ਗਿਆ, ਜਾ ਘਰ ਦੇ ਤੋੜੇ ਖੁਹਲੇ, ਸਾਰਾ ਧਨ ਲੁਟਾ ਦਿਤਾ, ਉਨ੍ਹਾਂ ਪਰਜਾ ਦਿਆਂ ਲੋਕਾਂ ਨੂੰ ਜਿਨ੍ਹਾਂ ਤੋਂ ਕੱਠੀ ਕੀਤੀ ਸੀ ਉਹ ਸਰਪਣੀ (ਮਾਇਆ) ਜੋ ਪਥੱਲਾ ਮਾਰਕੇ ਬੈਠੀ ਭਾਗੋ ਨੂੰ ਵਿਸ ਰੂਪ ਬਣਾ ਰਹੀ ਸੀ। ਕਈ ਕਹਿਣ ਬਾਵਲਾ ਹੋ ਗਿਆ ਹੈ ਭਾਗੋ, ਪਰ ਆਮ ਖ਼ਲਕਤ ਵਿਚ ਫੈਲ ਗਈ ਕੀਰਤੀ 'ਨਾਨਕ ਤਪੇ ਦੀ ਕਿ ਓਸ ਸਾਧਿਆਂ ਹੈ ਐਡਾ ਅਸਰਾਲ ਸੱਪ। ਹਾਂ, ਸੈਦਪੁਰ ਦੇ ਇਲਾਕੇ ਪਰਜਾ ਵਿਚ ਧੁੰਮ ਗਈ ਭਾਗੋ ਦੀ ਕੀਰਤੀ, ਦੁਖੇ ਦਿਲਾਂ ਵਿਚੋਂ ਟੁਰੀ ਇਕ ਅਸੀਸਾਂ ਦੀ ਨੈਂ ਤੇ

ਚਲੀ ਗਈ ਸਾਈਂ ਦੇ ਦਰ। ਫੇਰ ਇਕ ਦਿਨ ਤਿਰਕਾਲਾਂ ਨੂੰ ਆਇਆ ਭਾਗੋ ਲਾਲੋ ਦੇ ਘਰ। ਹਾਂ, ਜਗਤ ਦਾ ਮਾਲਕ ਮੱਕੀ ਦੀ ਰੋਟੀ ਖਾ ਰਿਹਾ ਸੀ, ਟੁੱਕਰ ਦਿਤਾ ਭਾਗੋ ਨੂੰ ਖਾਹ ਖਈ, ਤੇ ਦੇਖ ਸਵਾਦ। ਭਾਗੋ ਨੂੰ ਅਜ ਪਹਿਲਾ ਦਿਨ ਸੀ ਅੰਨ ਦਾ ਸਵਾਦ ਆਇਆ। ਹਥ ਬੰਨਕੇ ਕਹਿਣ ਲਗਾ: 'ਬਖਸ਼ਿੰਦ ਦਾਤਾ! ਮਿਹਰ ਕਰ ਤੇ ਚਰਨੀਂ ਲੈ, ਆਉਣ ਵਾਲੇ ਦੁਖਾਂ ਤੋਂ ਰਖ ਲੈ, ਲੋਕ ਪਰਲੋਕ ਸਹਾਈ ਹੋਹੁ'।

ਗੁਰੂ ਜੀ—ਦੇਖ! ਜੋ ਪਰਜਾ ਤੂੰ ਦੁਖਾਈ ਸੀ ਹੁਣ ਉਸ ਦੀਆਂ ਆਂਦਰਾਂ ਠਰੀਆਂ ਹਨ, ਉਨ੍ਹਾਂ ਦੀ ਅਸੀਸ ਦਰਗਾਹੇ ਪੁਜੀ ਹੈ ਤੇਰੇ ਤੇ ਮਿਹਰ ਹੋਈ ਹੈ। ਨਾਮ ਜਪ, ਧਰਮ ਦੀ ਕਿਰਤ ਸਾਈਂ ਨਾਮ ਬਿਨਾਂ ਦੇਹ ਸੁਹਾਗਣ ਨਹੀਂ ਹੁੰਦੀ। ਧਰਮ ਕਿਰਤ ਕਰਨ ਵਾਲੇ ਸੁਚੇ ਤਾ ਹੋ ਜਾਂਦੇ ਹਨ, ਪਰ ਕੁਸੰਗਾਂ ਕਰਕੇ ਤਾਮਸੀ ਬਿਰਤਿ ਵਿਚ ਚਲੇ ਜਾਂਦੇ ਹਨ, ਜੇ ਨਾਲ ਨਾਮ ਦੀ ਟੇਕ ਹੋਵੇ, ਨਾਮ ਦਾ ਚਾਨਣਾ ਹੋਵੇ, ਨਾਮ ਦੀ ਠੰਢ ਹੋਵੇ, ਤਾਂ ਉਹ ਸਾਧੂ, ਉਹੁ ਸੰਤ, ਉਹੁ ਫ਼ਕੀਰ, ਉਹੁ ਮਹਾਤਮਾ ਹਨ। ਨਿਰੇ ਕਿਰਤੀ ਭੀ ਸਫਲ ਹਨ ਜੋ ਮੂਰਖਤਾ ਵਿਚ ਹਨ ਤੇ ਪਸ਼ੂਆਂ ਵਾਂਙੂ ਜੀਉਂਦੇ ਹਨ, ਚਾਹੇ ਸੁਖੀ ਤੇ ਬੇ-ਫਿਕਰ ਹਨ। ਬਨਾਂ ਜੰਗਲਾਂ ਵਿਚ ਨਿਰੀ ਚੁਪ-ਸਾਧ ਗਏ ਸਾਧ ਸੰਤ ਨਹੀਂ ਉਹ ਤਾਂ ਟਿਕੇ ਹੋਏ ਯੰਤਰ ਹਨ ਜੋ ਜੀਵਨ ਵਿਚ ਹਨ, ਸਰੀਰ ਹਿਲਦੇ ਹਨ ਤੇ ਜੁਲਦੇ ਹਨ। ਕੇਵਲ ਉਹ ਜੋ ਨਾਮ ਜਪਦੇ ਹਨ, ਤੇ ਮਨ ਵਿਚ ਉਛਲਦੇ ਹਨ ਤੇ ਪਰੇਮ ਤੇ ਸ਼ੁਕਰ ਤੇ ਬੇਨਤੀ ਤੇ ਰਸ ਨਾਲ ਤਰਭਕਦੇ ਹਨ, ਸਾਈਂ ਵਲ ਅੰਦਰੋਂ ਬਾਹੀਂ ਉਲਾਰ ਉਲਾਰ ਤਾਂਘਦੇ ਹਨ, ਉਹ ਜੀਉਂਦੇ ਹਨ, ਲੋਕ ਪਰਲੋਕ ਸੁਹੇਲੇ ਹਨ, ਨਾਮ ਬਿਨਾ ਮੁਰਦਿਹਾਂਨ ਹੈ, ਨਾਮ ਬਿਨਾਂ ਜਿੰਦ ਨਹੀਂ। ਹਾਂ, ਭਾਗੋ ਅਜ ਮਿਹਰ ਹੋਈ ਹੈ, ਤੇਰੇ ਲਇ

ਨਾਮ ਆਇਆ ਹੈ, ਨਾਮ ਵਿਚ ਜੀਉ ਕਿਰਤ ਕਰ ਧਰਮ ਦੀ, ਕੁਸੰਗ ਛਡ ਤੇ ਸਤਿਸੰਗ ਵਿਚ ਰਹੁ, ਬਚੇਂਗਾ, ਨਹੀਂ ਤਾਂ ਇਥੇ ਤੇ ਅਗੇ ਭੀ ਠਉਰ ਨਹੀਂ, ਕਸ਼ਟ ਆ ਰਿਹਾ ਹੈ ਦੁਬਾਈਂ।

ਭਾਗੋ ਫੇਰ ਪੈਰੀਂ ਢਠਾ। ਭਾਗੋ ਹੁਣ ਨੀਮ ਬੇਸੁਧ ਸੀ, ਲਾਲੋ ਨੇ ਆ ਪਾਣੀ ਦਾ ਛਟਾ ਮਾਰਿਆ, ਸਤਿਗੁਰ, ਸਮਰੱਥ ਸਤਿਗੁਰੂ ਨੇ ਸਿਰ ਹਥ ਧਰਿਆ ਤੇ ਆਖਿਆ – 'ਵਹਿਗੁਰੂ'।

ਭਾਗੋ ਨੇ ਆਖਿਆ – 'ਵਾਹਿਗੁਰੁ' ਤੇ ਉਸ ਦੇ ਅੰਦਰ ਬਹਿ ਗਿਆ – 'ਵਾਹਿਗੁਰੂ'।

ਐਉਂ ਜਗਤ ਜਲੰਦੇ ਨੂੰ ਰੱਖ ਲੈਣ ਵਾਸਤੇ ਸੂਨਾ ਸਤਿਗੁਰੂ ਘਰ ਬਾਹਰ, ਅਪਨੇ ਪਿਆਰੇ ਸਭ ਛਡਕੇ ਸੁਲਤਾਨ ਪੁਰਿਓਂ ਟੁਰਿਆ, ਪਹਿਲਾ ਡੇਰਾ ਏਮਨਾਬਾਦ ਲਾਕੇ ਸਤਿਸੰਗ ਦਾ ਮੁਢ ਲਾ ਦਿਤਾ। ਦੂਰ ਦੇ ਗਿਰਾਵਾਂ ਦੇ ਕਈ ਲੋਕੀਂ ਸੁਧਰੇ, ਪਰ ਭਾਗੋ ਤੇ ਲਾਲੋ ਇਸ ਨਗਰ ਦੇ ਸਤਿਸੰਗੀ ਜੀਉਂਦੇ ਸਿਖ ਹੋਏ। ਸ਼ਹਿਰ ਦੇ ਚੋਟਕੀ ਮੁਲਾਣੇ ਤੇ ਬੀਰਾਰਾਧਨ ਵਾਲੇ ਪੰਡਤ ਤੇ ਪਾਂਧੇ ਲੋਕਾਂ ਨੂੰ ਖੇਡਾਂ ਵਿਚ ਲਾਈ ਗਏ, ਹਾਕਮਾਂ ਨੂੰ ਭੀ ਭੁਤਲਾਈ ਗਏ ਉਸ ਦਿਨ ਤੱਕ ਜਦੋਂ ਤਕ ਕਿ ਸਾਰੇ ਨਗਰ ਦੀ ਕਤਲਾਮ ਆ ਹੋਈ, ਤੇ ਸੈਨਾ ਤੇ ਇਨ੍ਹਾਂ ਲੋਕਾਂ ਦੇ ਨਾਲ ਆਮ ਪਰਜਾ ਭੀ ਪੀੜਤ ਹੋਈ। ਗੁਰੂ ਜੀ ਕੁਛ ਦਿਨਾਂ ਮਗਰੋਂ ਵਿਦਾ ਹੋ ਗਏ। ਭਾਗੋ ਲਾਲੋ ਦਾ ਸਤਿਸੰਗ ਕਰਦਾ ਰਿਹਾ, ਅਰ ਉਸ ਮਹਾਨ ਕਸ਼ਟ ਤੋਂ ਪਹਿਲਾਂ ਜੋ ਸੈਦਪੁਰ ਨੂੰ ਵਾਪਰਿਆ ਤੇ ਕਤਲਾਮ ਹੋਈ, ਭਾਗੋ ਨਾਮ ਜਪਦਾ ਸਾਈਂ ਰੰਗ ਰਤਾ ਸੁਖਾਲੇ ਸੁਾਸੀਂ ਇਸ ਜਗਤ ਤੋਂ ਅਗੇਰੇ ਚਲਾ ਗਿਆ। ਸ੍ਰੀ ਗੁਰੂ ਜੀ ਕੁਝ ਚਿਰ ਇਥੇ ਹੋਰ ਰਹੇ, ਪਰ ਹੁਣ ਜਗਤ ਰਖਿਆ ਦੀ ਸੱਦ ਢਾਡੀ ਸੀ, ਸੋ ਆਪ ਇਥੋਂ ਟੁਰ ਪਏ। ਸੁਲਤਾਨ ਪੁਰੇ ਤੋਂ ਟੁਰਨ ਵੇਲੇ ਆਪਨੇ ਪਹਿਲਾ ਸਬਕ

ਇਹ ਸਿਖਾਇਆ ਸੀ ਕਿ ਜੋ ਭਜਨ ਬੰਦਗੀ ਅਰਦਾਸ ਸਿਮਰਨ ਕਰੋ ਸੋ ਵਾਹਿਗੁਰੂ ਦੀ ਹਜ਼ੂਰੀ ਵਿਚ ਕਰੋ, ਗੈਰ ਹਜ਼ੂਰੀ ਦਾ ਕੀਤਾ ਪਰਵਾਨ ਨਹੀਂ। ਚਾਹੇ ਉਹ ਸ਼ੁਭ ਸੁਭਾਵ ਪੈਂਦਾ ਹੈ, ਪਰ ਹਜ਼ੂਰੀ ਵਿਚ ਕੀਤੇ ਬਿਨਾਂ ਉਸ ਦਾ ਲਾਭ ਨਹੀਂ। ਐਮਨਾਵਾਦ ਦੂਸਰਾ ਸਬਕ ਸਿਖਾਇਆ ਕਿ ਸਰੀਰ ਸੰਸਾਰ ਵਿਚ ਹੈ, ਤੇ ਕਿਸੇ ਮਨ ਕਲਪਨਾਂ ਨਾਲ ਯਾ ਦਰਸ਼ਨ ਵਿਦਿਆ ਨਾਲ ਸਰੀਰ ਸੰਸਾਰ ਵਿਚੋਂ ਉਠ ਨਹੀਂ ਜਾਂਦਾ, ਤਾਂ ਤੇ ਸਰੀਰ ਨੂੰ ਧਰਮ ਦੀ ਕਿਰਤ ਵਿਚ ਕ੍ਰਿਯਾਮਾਨ ਰਖੋ। ਇਸ ਦੀ ਪਾਲਨਾਂ ਕਰੋ, ਧਰਮ ਕਿਰਤ ਦੀ ਕਮਾਈ ਨਾਲ ਕਰੋ। ਹਰ ਕੰਮ, ਹਰ ਕਮਾਮ ਕਿੱਲ ਘੜਨ ਤੋਂ ਪਾਤਸ਼ਾਹੀ ਤਕ ਦੀ ਕਿਰਤ ਹੈ ਜੋ ਧਰਮ ਨਾਲ ਕੀਤਾ ਜਾਵੇ। ਤੇ ਧਰਮ ਕਿਰਤ ਸੁਹਾਗਵੰਤੀ ਹੈ ਜੇ ਨਾਮ ਦਾ ਨਿਵਾਸ ਹਿਰਦੇ ਵਿਚ ਹੋਵੇ। ਇਹ ਦੋ ਚੋਟੀ ਦੇ ਚਾਨਣ ਮੁਨਾਰੇ ਆਪਣੀ ਧਰਤੀ ਵਿਚ ਖੜੇ ਕਰਕੇ ਦਾਤਾ ਜੀ ਇਥੋਂ ਟੁਰ ਪਏ :–

(੧) ਬੰਦਗੀ ਕਰੋ, ਭਜਨ ਕਰੋ, ਨਾਮ ਜਪੋ ਹਜ਼ੂਰੀ ਵਿਚ।

(੨) ਜੋ ਕਿਰਤ ਕਰੋ ਸੁਹਣੀ ਕਰੋ, ਧਰਮ ਨਾਲ ਕਰੋ, ਧਰਮ ਕਿਰਤ ਦੀ ਕਮਾਈ ਛਕੋ ਫਿਰ ਨਾਮ ਜਪੋ।



ਪੂਰਨ ਸਿੰਘ

*

# ਮਿਤ੍ਰਤਾ

ਜੀਵਨ ਮਿਤ੍ਰਤਾ ਹੈ। ਬਿਨਾ ਮਿਤ੍ਰਤਾ ਜੀਵਨ ਇਕ ਤਰ੍ਹਾਂ ਦੀ ਆਪ ਪਾਈ ਅਕਲ ਹੈ ਤੇ ਅਕਲ ਇਕ ਤਰ੍ਹਾਂ ਦੇ ਨਰਕ ਦਾ ਹਨੇਰਾ ਹੈ। ਫੁਲਾਂ ਦੇ ਬੂਟੇ ਜਿਹੜੇ ਆਪ ਬੀਜੀਏ ਤੇ ਆਪ ਸਿੰਚੀਏ ਓਹ ਜਦ ਜੰਮਦੇ ਤੇ ਵਡੇ ਹੁੰਦੇ ਹਨ ਹਰ ਇਕ ਪੱਤੀ ਤੇ ਕੋਂਪਲ ਜਿਹੜੀ ਕਢਦੇ ਹਨ, ਇਕ ਤਰ੍ਹਾਂ ਦੀ ਸੁਭਾਵਕ ਖ਼ੁਸ਼ੀ ਸਾਡੇ ਦਿਲਾਂ ਵਿਚ ਭਰਦੇ ਹਨ ਤੇ ਸੁਚੇ ਮਨਾਂ ਵਾਲਿਆਂ ਨੂੰ ਇਨ੍ਹਾਂ ਫੁਲਾਂ ਦੀ ਸੰਗਤ ਇਕ ਅਜੀਬ ਨਿਰੋਲ ਤੇ ਸੂਖਮ ਤੇ ਤੀਖਣ ਮਿਤ੍ਰਤਾ ਦਾ ਭਾਵ ਉਪਜਾਂਦੀ ਹੈ। ਮਲੂਮ ਹੁੰਦਾ ਹੈ, ਕਿ ਨਿਕੇ ਨਿਕੇ ਫੁਲਾਂ ਦੇ ਬੂਟੇ ਲਾਜਵੰਤੀ ਦੀਆਂ ਪਤੀਆਂ ਦੀ ਛੂਹੀ ਮੂਹੀ– ਤਾ ਵਿਚ ਆਪਣੇ ਅੰਦਰ ਦੀ ਸ਼ੁਕਰ ਗੁਜ਼ਾਰੀ ਦੇ ਰੰਗ ਨਾਲ ਭਰੇ ਨੈਣਾਂ ਨਾਲ ਤਕਦੇ ਹਨ, ਤੁਮਲਾਏ ਹੁੰਦੇ ਹਨ, ਜਦ ਜਲ ਲਿਆ ਕੇ ਉਨ੍ਹਾਂ ਉਪਰ ਛਿਣਕਿਆ ਜਾਂਦਾ ਹੈ ਤਦ ਕਿਸੇ ਮੰਦ ਮੰਦ ਹਸੀ ਨਾਲ ਸਾਡੇ ਰੂਹ

ਨੂੰ ਤਰੋਤਾਜ਼ਾ ਕਰਦੇ ਹਨ। ਇਹ ਕੋਮਲ ਬੇਜ਼ੁਬਾਨ ਸ਼ੁਕਰ ਨਾਲ ਭਰੀ ਮਿਤ੍ਰਤਾ ਦਾ ਮੂਕ ਭਾਵ ਮੁੜ ਫਿਰ ਫਿਰ ਨਿਕੇ ਬਚਿਆਂ ਦੀ ਪ੍ਰਸੰਨਤਾ ਵਿਚ ਦਿਸ ਆਉਂਦਾ ਹੈ। ਕਹਿੰਦੇ ਹਨ, ਸਭ ਥੀਂ ਸੋਹਣੀ ਚੀਜ਼ ਮਨੁਖ ਦਾ ਫੁਲ ਵਰਗਾ ਬੱਚਾ ਹੈ। ਬਚਿਆਂ ਦੇ ਹੰਸੂ ਹੰਸੂ ਕਰਦੇ ਚਿਹਰੇ ਫੁਲਾਂ ਦੇ ਮੂੰਹਾਂ ਥੀਂ ਕਿਸੀ ਤਰ੍ਹਾਂ ਘਟ ਨਹੀਂ। ਇਓਂ ਪ੍ਰਤੀਤ ਹੁੰਦਾ ਹੈ ਕਿ ਫੁਲਾਂ ਨੂੰ ਨੈਣ ਤੇ ਜ਼ੁਬਾਨ ਪੂਰੇ ਪੂਰੇ ਇਥੇ ਆਣ ਲਗੇ ਹਨ। ਬਿਨਾ ਫੁਲਾਂ ਤੇ ਬਚਿਆਂ ਦ ਆਦਮੀ ਹੁਸ ਕੇ ਹੁਟ ਕ ਮਰ ਜਾਵੇ। ਇਸ ਜੀਵਨ ਦੀ ਮਿਤ੍ਰਤਾ ਨੂੰ ਸ਼ੈਲੀ ਅੰਗ੍ਰੇਜ਼ ਕਵੀ ਅਨੁਭਵ ਕਰਦਾ ਹੈ ਅਤੇ ਮਿਤ੍ਰਤਾ ਦੀ ਫਿਲਾਸਫੀ ਦੀ ਸੁਰਖੀ ਹੇਠ ਲਿਖਦਾ ਹੈ :—

ਆ ਜਿੰਦੇ ਅਸੀ ਰਲ ਮਿਲ ਬਹੀਏ,
ਕੋਈ ਨਾ ਕੱਲਾ ਜੀਵੇ।
ਚਸ਼ਮੇ ਤੇ ਦਰਿਯਾ ਮਿਲ ਬਹਿੰਦੇ,
ਨਦੀਆਂ ਨਾਲ ਸਮੁੰਦਰ।
ਦੈਵੀ ਹਵਾਵਾਂ ਰਲ ਮਿਲ ਝੁੱਲਣ,
ਮਿਠੀ ਪ੍ਰੀਤ ਸਬ ਪਾਂਦੇ।
ਆ ਜਿੰਦੇ ਅਸੀ ਰਲ ਮਿਲ ਬਹੀਏ,
ਕੋਈ ਨਾ ਕੱਲਾ ਜੀਵੇ।
ਨੇਮ ਰੱਬ ਦਾ ਸਭ ਇੱਕਠੇ,
ਰੂਹ ਰੂਹਾਂ ਵਿਚ ਖਹਿੰਦੇ।
ਤੂੰ ਤੇ ਮੈਂ ਕਿਉਂ,
ਇੱਦ ਨ ਮਿਲੀਏ।
ਜਦ ਹਰ ਚੀਜ਼ ਦੇ ਦੂਜੀ ਨਾਲ,

ਹਨ ਸਦਾ ਪ੍ਰੀਤ ਦੇ ਮੇਲੇ ।
ਆ ਵੇਖ ਪਰਬਤ ਕਿਵੇਂ,
ਗਗਨਾਂ ਨੂੰ ਹਨ ਛੁੰਮਦੇ ।
ਤੇ ਸਾਗਰ-ਲਹਿਰਾਂ ਇਕ ਦੂਜੇ,
ਨੂੰ ਮਾਰਨ ਜੱਫੀਆਂ ।
ਇਕ ਭੈਣ ਫੁੱਲ ਦੂਜੇ ਭਰਾ,
ਸ਼ਗੂਫੇ ਨੂੰ ਜੇ ਨ ਚੁੰਮੇ ।
ਕੁਦਰਤ ਮਾਫੀ ਕਦੀ,
ਨ ਦੇਵੇ ।
ਸੂਰਜ ਦੀਆਂ ਕਿਰਨਾਂ ਧਰਤ ਨੂੰ ਆਪਣੀ,
ਬਾਹਾਂ ਪੰਗੂੜੇ ਵਿਚ ਉਲਾਰਣ ।
ਤੇ ਚੰਨ ਦੀਆਂ ਰਸ਼ਮੀਆਂ ਸਾਗਰ ਦਾ ।
ਮੂੰਹ ਪਿਆਰ ਦੇ ਦੇ ਚੁੰਮਣ ।
ਇਹ ਸਭ ਚੁੰਮਣ ਕਿਸ ਕੰਮ ਪਿਆਰੀ !
ਜੇ ਤੂੰ ਨਾ ਆ ਮੈਨੂੰ ਇਉਂ ਚੁੰਮੇ ।
ਆ ਜਿੰਦੇ ਅਸੀਂ ਰਲ ਮਿਲ ਬਹੀਏ ।
ਕੋਈ ਨਾ ਕੱਲਾ ਜੀਵੇ ।

ਕੌਲ ਫੁਲ ਤੇ ਸੂਰਜ ਦੀ ਪਤਲੀ ਕਿਰਣ ਦੀ ਮਿਤ੍ਰਤਾ ਦੀ ਕਹਾਣੀ ਕਵੀ ਜਨਾਂ ਦੇ ਦਿਲਾਂ ਵਿਚ ਫੁੱਟਦੀ ਹੈ, ਤੇ ਬਨਫਸ਼ੇ ਦੇ ਫੁਲ ਵਿਚ ਤ੍ਰੇਲ ਤੁਪਕਾ ਕਿਸੀ ਹੋਰ ਗੁਪਤ ਪਿਆਰ ਦੀ ਕਥਾ ਦਾ ਚੁਪ ਦਰਦ ਹੈ । ਧਰਤ ਦਰ ਹਕੀਕਤ ਮਾਤਾ ਹੈ। ਆਪਣੀ ਛਾਤੀ ਤੇ ਕਿੰਨੇ ਹੀ ਬਚੇ ਪਾਲਦੀ ਹੈ ਤੇ ਸਭ ਥੀਂ ਵਡਾ ਮਿਤ੍ਰ ਦੁਨੀਆਂ ਵਿਚ ਧਰਤੀ ਮਾਤਾ ਦਾ ਜੀਂਦਾ ਚਿੰਨ੍ਹ

ਰੂਪ ਮਾਂ ਹੈ, ਤੇ ਕੁਦਰਤ ਦਾ ਰੂਹਾਨੀ, ਬੇਗਰਜ਼ ਪਿਆਰ ਦਾ ਉਹਦੀ ਛਾਤੀ ਵਿਚ ਦਬਿਆ ਰਾਜ਼ ਮਾਂ-ਮੂਰਤ ਵਿਚ ਆਣ ਕੇ ਖੁਲ੍ਹਦਾ ਹੈ।

ਤੀਵੀਂ ਖਾਵੰਦ ਦੀ ਮਿਤ੍ਰਤਾ ਪਹਿਲਾਂ ਕੱਚੀ ਹੁੰਦੀ ਹੈ ਤੇ ਫਲ ਵਾਗੂੰ ਤਾਂ ਹੀ ਪੱਕਦੀ ਹੈ ਜਦ ਤੀਵੀਂ ਮਾਂ ਹੋ ਜਾਂਦੀ ਹੈ। ਜਦ ਤੀਵੀਂ ਮਾਂ ਹੋ ਜਾਂਦੀ ਹੈ ਤਦ ਹਰ ਤਰਾਂ ਦਿਵਜ ਮੂਰਤੀ ਹੋ ਜਾਂਦੀ ਹੈ, ਪੂਜਨੀਯ ਹੋ ਜਾਂਦੀ ਹੈ।

ਸੋ ਆਕਰਸ਼ਣ ਤੀਵੀਂ ਖਾਵੰਦ ਦਾ ਓਹੋ ਹੀ ਹੈ, ਜੋ ਚੰਨ ਦੀ ਰਸ਼ਮੀ ਤੇ ਕੁਮਦਨੀ ਦਾ ਹੈ, ਕੰਵਲ ਤੇ ਭੌਰੇ ਦਾ ਹੈ। ਪਰ ਆਤਮ ਰਾਮ ਅੰਦਰ ਹੈਠਾ ਕੁਛ ਬੇ-ਖ਼ਬਰ ਜਿਹਾ ਰਹਿੰਦਾ ਹੈ, ਜਦ ਤਕ ਅਨੰਤ ਵਿਚ ਗੜੂੰਦ ਨਾ ਹੋ ਜਾਏ। ਸੋ ਤੀਵੀਂ ਖਾਵੰਦ ਦੀ ਮਿਤ੍ਰਤਾ ਆਮ ਤੌਰ ਤੇ ਇੰਨੀ ਅਨੰਤ ਵਲ ਮੂੰਹ ਕੀਤੀ ਨਹੀਂ ਹੁੰਦੀ, ਜਿੰਨੀ ਕਿ ਇਕ ਪੁਤ੍ਰ ਦੀ ਮਿਤ੍ਰਤਾ ਮਾਂ ਵਲ ਅਨੰਤ ਦਾ ਮੂੰਹ ਕੀਤੀ ਹੁੰਦੀ ਹੈ, ਤੇ ਜਿਹੜੀ ਜੋੜੀਆਂ ਦੇ ਪਿਆਰ (ਜਗ ਵਿਚ ਕਿਹਾ ਜਾਂਦਾ ਹੈ ਜੋੜੀਆਂ ਥੋੜੀਆਂ, ਜੁੱਟ ਬਹੁਤੇਰੇ) ਅਮਰ ਹੋ ਜਾਂਦੇ ਹਨ। ਉਸ ਮਿਤ੍ਰਤਾ ਦੀਆਂ ਜੜ੍ਹਾਂ ਗੁਣ ਔਗੁਣਾਂ ਦੇ ਉਪਰਲੀ ਧਰਤੀ ਵਿਚ ਤੇ ਰੂਪ ਸੁਹਣਪਾਂ ਤੇ ਕੋਹਝਾ ਆਦਿ ਦੇ ਗਮਲਿਆਂ ਦੀ ਮਿੱਟੀ ਵਿਚ ਨਹੀਂ ਰਹਿੰਦੀਆਂ, ਓਹ ਕਿਸੀ ਅਗੰਮ ਅਨੰਤ ਦੇ ਪਾਤਾਲ ਤੇ ਅਕਾਸ਼ ਵਿਚ ਜਾ ਆਪਣੀ ਖ਼ੁਰਾਕ ਟੋਲਦੀਆਂ ਹਨ।

ਸੋ ਕੋਈ ਮਿਤ੍ਰਤਾ ਚਿਰਸਥਾਈ ਨਹੀਂ ਹੋ ਸਕਦੀ, ਜਿਥੇ ਪਹਿਲਾਂ ਤਾਂ ਮੂੰਹ ਚਿੰਨ੍ਹ ਰੂਪ ਦੀਆਂ ਹਦਾਂ ਥੀਂ ਪਰੇ ਪਾਰ ਕਿਸੀ ਅਨੰਤ ਸੁਹਜ ਤੇ ਅਨੰਤ ਸੁਹੱਣਪ ਵਲ ਨਾ ਤੱਕਦਾ ਹੋਵੇ।

ਸੂਰਜ ਵਿਚ ਖਲੋਕੇ ਸੁਹਣੇ ਤੇ ਕੋਝੇ ਮੁਖਾਂ ਨੂੰ ਚਿਤ੍ਰ ਰੂਪ

ਵੇਖਣ ਵਾਲੇ ਲਈ ਸਭ ਨੂਰ ਦੇ ਬਣੇ ਬੰਦੇ ਸੋਹਣੇ ਹਨ। ਜਿਹੜੀ ਅਖ ਮਾਸ ਦੇ ਬੁਤਾਂ ਦੇ ਧੁੱਪ ਛਾਂ ਵਲ ਦੀ ਸੁਹਣੱਪ ਤੇ ਕੋਝ ਨੂੰ ਗਿਣ ਗਿਣ ਤੇ ਮਿਣ ਮਿਣ ਕਰਕੇ ਅਪਣੀ ਮਿਤ੍ਰਤਾ ਦਾ ਧਾਗਾ ਤੇ ਮਿੱਕੇ ਦਾ ਲਾਟੂ ਸੁੱਟ ਰਹੀ ਹੈ, ਓਹ ਕਦੀ ਮਿਤ੍ਰਤਾ ਦੇ ਭਾਵ ਨੂੰ ਅਨੁਭਵ ਨਹੀਂ ਕਰ ਸਕਦੀ।

ਮਿਤ੍ਰ ਦੀ ਅੱਖ ਜਾਹਰੀ ਅੱਖਾਂ ਨਾਲ ਦਿਸਦੀ ਯਾ ਮਨ ਉਪਰ ਪਏ ਧੁਪ ਛਾਂ ਦੀਆਂ ਪ੍ਰਤੀਤਾਂ ਤੇ ਯਕੀਨਾਂ ਦੀ ਬਣੀ ਇਉਂ ਆਖੀ "ਅਸਲੀਅਤ" ਨੂੰ ਨਹੀਂ ਵੇਖਦੀ। ਉਸ ਵਿਚ ਇਕ ਪਾਰ-ਦਰਸ਼ੀ ਸ਼ਕਤੀ ਹੁੰਦੀ ਹੈ, ਜਿਹੜੀ ਇਨ੍ਹਾਂ ਪਰਦਿਆਂ ਤੇ ਕਪੜਿਆਂ ਥੀਂ ਪਾਰ ਪਰੇ ਕਿਸੀ ਆਦਰਸ਼ ਦਿਵਯਤਾ ਦੇ ਰੂਪ ਨੂੰ ਵੇਖਦੀ ਹੈ ਤੇ ਉਹਨੂੰ "ਉਸ ਜਿਹਾ ਹੋਰ ਨਾ ਕੋਈ ਮਿਤ੍ਰ" ਲੱਗਦਾ ਹੈ, ਤੇ ਉਥੇ ਕਰਮਾ ਦੀ ਕਾਲਖ ਉਹਨੂੰ ਉਸ ਰੂਪ ਵਿਚ ਨਹੀਂ ਦਿਸਦੀ, ਉਹਨੂੰ ਕਰੂਪਤਾ, ਕੀ ਮਾਨਸਿਕ ਤੇ ਕੀ ਸ਼ਰੀਰਕ, ਨਹੀਂ ਦਿਸਦੀ। ਰਬ ਰਚਿਤ ਰੂਹ ਸਦਾ ਸੋਹਣਾ ਹੈ।

ਲੈਲੀ ਨੂੰ, ਕਿਹਾ ਜਾਂਦਾ ਹੈ, ਮਜਨੂੰ ਦੀ ਅੱਖ ਨਾਲ ਵੇਖੋ। ਜਿਥੇ ਨਜ਼ਰ ਅਨੰਤ ਥੀਂ ਵਿਛੋੜ ਕੇ ਚੀਜ਼ਾਂ ਯਾ ਬੰਦਿਆਂ ਦੇ ਹੱਦ ਬੱਝੀਆਂ ਸ਼ਕਲਾਂ ਯਾ ਮਨਾਂ ਨੂੰ ਵੇਖਦੀ ਹੈ, ਉਥੇ ਮਿਤ੍ਰਤਾ ਇਕ ਉਕਸਾਵਟ ਹੈ, ਜਿਹੜੀ ਉਕਸਾ ਕੇ ਫਿਰ ਚੁਪ ਹੋ ਜਾਂਦੀ ਹੈ। ਰੂਹ ਕਿਸੀ ਹੋਰ ਅਗਾਂਹ ਦੀ ਅਗਮਤਾ ਨੂੰ ਟੋਲਦਾ ਹੈ। ਉਥੇ ਨਹੀਂ ਤਾਂ ਹੋਰ ਅਗੇ; ਯਾ ਇਹਨੂੰ ਛੋੜ ਓਹਨੂੰ ਫੜ ਦੀ ਚੰਚਲਤਾ ਤੇ ਬਾਹਰ ਮੁਖੀ ਦ੍ਰਿਸ਼ਟੀ ਦੀ ਦੱਖ ਕਥਾ ਵਿਚ ਮਾਯੂਸ ਹੋ ਹੋ ਮਰ ਜਾਂਦਾ ਹੈ, ਯਾ ਓਹਨੂੰ ਕਦੀ ਅਨੰਤ ਕਿਸੀ ਝਾਕੇ ਦਾ ਲਿਸ਼ਕਾਰਾ ਵਜਦਾ ਹੈ ਤੇ ਉਹਦੀ ਸੁਰਤ ਜਾਗ ਪੈਂਦੀ ਹੈ, ਤੇ ਉਸ ਨੁਕਤੇ ਨੂੰ ਪ੍ਰਾਪਤ ਕਰਦਾ ਹੈ ਜਿਥੇ ਕੋਈ ਰੂਪਵਾਨ ਤੇ

ਕੋੜ੍ਹਾ ਨਹੀਂ ਰਹਿੰਦਾ, ਕਿਉਂਕਿ ਹਰ ਇਕ ਚੀਜ਼ ਉਪਰ ਉਹਦੀ ਅਖ ਵਿਚ ਬੇਠਾ ਅਨੰਤ ਨੂਰ ਆਪਣੀ ਕਰਾਮਾਤੀ ਰੂਪ ਪਾ ਪਾ ਉਹਦੇ ਅਸਰ ਮਿਤ੍ਰ ਭਾਵ ਤੇ ਮਿਤ੍ਰਤਾ ਨੂੰ ਪਾਲਦਾ ਹੈ।

ਉਸ ਲਈ ਵੈਰੀ ਫਿਰ ਕੋਈ ਰਹਿੰਦਾ ਨਹੀਂ, ਸਰਬ ਵਸੁਦੇਵ ਕੁਟੰਬ ਹ ਜਾਂਦਾ ਹੈ, ਸਭ ਮਨੁਖ ਮਿਤ੍ਰ ਹੋ ਜਾਂਦੇ ਹਨ, ਹਵਾਵਾਂ ਆਣਕੇ ਹਮਦਰਦੀ ਕਰਦੀਆਂ ਹਨ, ਸੁਤੇ ਦਾ ਮੂੰਹ ਚੁਮਦੀਆਂ ਹਨ, ਦਰਿਯਾ ਨੁਹਲਾਂਦੇ ਹਨ! ਦਰਿਯਾਵਾਂ ਦੇ ਕੰਢੇ ਉਪਰ ਨਵੀਂ ਸੱਜਰੀ ਬਜਰੀ ਦੇ ਆਰਾਮ ਬਿਛੌਣੇ ਵਿਛੇ ਮਿਲਦੇ ਹਨ, ਸੁਕੇ ਪਰਬਤਾਂ ਵਿਚੋਂ ਮਾਂ ਦਾ ਦੁਧ ਅਨੇਕ ਧਾਰਾਂ ਵਿਚ ਫੁਟਕੇ 'ਬੱਚੇ' ਦੇ ਮੂੰਹ ਵਿਚ ਪੈਂਦਾ ਹੈ। 'ਬੱਚਾ' ਸੀ ਤਾਂ ਕੁਲ ਜਹਾਨ ਮਿਤ੍ਰ ਸੀ, ਜਦ ਇਹ ਮਿਹਰ ਹੁੰਦੀ ਹੈ, ਨੈਣਾਂ ਵਿਚ ਕੋਈ ਸਚ ਆ ਸਮਾਂਦਾ ਹੈ। ਕੋਈ ਦਰਸ਼ਨ ਰੂਹ ਵਿਚ ਆਣ ਬਹਿੰਦਾ ਹੈ। ਤਦ ਮੁੜ 'ਬੱਚਾ' ਹੋ ਜਾਂਦਾ ਹੈ, ਇਸ ਬਚੇ ਲਈ ਵੀ ਸਭ ਕੁਦਰਤ ਮਿਤ੍ਰ ਹੋ ਜਾਂਦੀ ਹੈ। ਕੁਦਰਤ ਜਦ ਤਕ ਵੈਰੀ ਦਿਸਦੀ ਹੈ, ਤਦ ਤਕ ਮਨੁਖ ਦਾ ਬੱਚਾ ਹਾਲੇ ਪੂਰਣ ਨਹੀਂ ਹੋਯਾ। ਜਦ ਕੁਦਰਤ ਮਾਂ ਵਾਂਗ ਝੋਲੀ ਵਿਚ ਚੁਕ ਕੇ ਮੁੜ ਪਾਲਦੀ ਹੈ ਤਦ ਪੂਰਣ ਮਿਤ੍ਰਤਾ ਰੂਹ ਵਿਚ ਫੁਲਦੀ ਤੇ ਫਲਦੀ ਹੈ।

ਸੋ "ਮਿਤ੍ਰ ਅਸਾਡੜੇ ਸੇਈ"। ਸੋ ਸੱਚੀ ਮਿਤ੍ਰਤਾ ਇਕ ਕਿਸੀ ਉਚੇ ਸਿਦਕ ਵਿਚ ਰਹਿਣ ਵਾਲੇ, ਸੂਖਿਆਈਆਂ ਵਿਚ ਗੜੂੰਦ ਲੋਕਾਂ ਦੇ ਦਿਲਾਂ ਵਿਚ ਵਸਦੀ ਹੈ ਅਰ ਓਹੋ ਹੀ ਸਾਡੇ ਮਿਤ੍ਰ ਸਚੇ ਹਨ:—

"ਜਗਤ ਮੈਂ ਝੂਠੀ ਦੇਖੀ ਪ੍ਰੀਤਿ।
ਅਪਨੇ ਹੀ ਸੁਖ ਸਿਉ ਸਭ ਲਾਗੇ

ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥

ਇਹ ਸਭ ਜਗਤ ਦੀਆਂ ਦੋਸਤੀਆਂ ਦਾ ਗੁਣ ਹੈ, ਕਿਉਂਕਿ ਉਨ੍ਹਾਂ ਨੇ ਹਾਲੇ ਮਾਸ ਦੇ ਬੁੱਤਾਂ ਦੇ ਰੂਪ ਕਰੂਪ ਤੇ ਆਪਣੀਆਂ ਲੋੜਾਂ ਤੇ ਖੁਦਗਰਜ਼ੀ ਦੀਆਂ ਜ਼ਰੂਰਤਾਂ ਤੇ ਸੰਕਲਪਾਂ ਦੀਆਂ ਪੂਰਤੀਆਂ ਥੀਂ ਪਰੇ ਕੁਛ ਦਿੱਸ ਨਹੀਂ ਰਿਹਾ। ਗਊ ਦਾ ਵਛੇ ਨੂੰ ਚੱਟਨਾ ਇਕ ਅਪੂਰਨ ਮਿਤ੍ਰਤਾ ਦਾ ਅਮਲ ਹੈਵਾਨੀ ਦੁਨੀਆਂ ਵਿੱਚ ਹੈ ਤੇ ਚਿਰ ਸਥਾਈ ਨਹੀਂ। ਗਊ ਨੂੰ ਇਉਂ ਕਰਨ ਵਿਚ ਅਕਹਿ ਜਿਹਾ, ਪਰ ਖਿਣਕ ਸੁਖ ਪ੍ਰਤੀਤ ਹੁੰਦਾ ਹੈ। ਇਨ੍ਹਾਂ ਸੁਖਾਂ ਦਾ ਲਾਲਚ ਦੇ ਦੇ ਕੁਦਰਤ ਮਾਂ ਹੈਵਾਨਾਂ ਵਿਚ ਸ਼ੇਰਨੀ ਦੇ ਦਿਲ ਵਿਚ ਆਪਣੇ ਬੱਚਿਆਂ ਲਈ ਦਯਾ ਧਰਮ ਉਪਜਾਂਦੀ ਹੈ। ਇਉਂ ਹੀ ਜਰਵਾਣਿਆਂ ਜ਼ਾਲਮਾਂ ਜਿਹੜੇ ਬੇਗੁਨਾਹ ਲੋਕਾਂ ਨੂੰ ਦੁੱਖ ਦੇ ਦੇ ਮਾਰ ਦਿੰਦੇ ਹਨ, ਓਹ ਆਪਣੇ ਬੱਚਿਆਂ ਲਈ ਦਯਾ ਦਿਲ ਰੱਖਦੇ ਹਨ। ਪਰ ਉਹ ਇਹੋ ਜਿਹੇ ਪੁਰਸ਼ ਕੀ ਵੱਡੇ ਕੀ ਛੋਟੇ ਜਿਹੜੇ ਅਗਮ ਅਥਾਹ, ਅਕਹਿ, ਅਨੰਤ ਦੀ ਜ਼ਮੀਨ ਵਿਚ ਨਹੀਂ ਉੱਗ ਰਹੇ ਸਿਰਫ ਆਪਣੀਆਂ ਪੰਜ ਇੰਦ੍ਰੀਆਂ ਦੇ ਗਮਲਿਆਂ ਵਿੱਚ ਖੁਦਗਰਜ਼ੀ ਦੇ ਫਲ ਫੁੱਲ ਨੂੰ ਉਗਾ ਰਹੇ ਹਨ। ਓਹ ਹੈਵਾਨ ਹਨ, ਅਰ ਉਨ੍ਹਾਂ ਦੀ ਮਿਤ੍ਰਤਾ ਦੀ ਨੀਂਹ ਸਦਾ ਖੁਦਗਰਜ਼ੀ ਦੇ ਸੁਖ ਉੱਪਰ ਹੈ। ਜਦ ਉਨ੍ਹਾਂ ਨੂੰ ਓਹ ਸੁਖ ਉਨ੍ਹਾਂ ਪਾਸੋਂ ਨਾ ਮਿਲਿਆ, ਓਹ ਮਿਤ੍ਰਤਾ ਵੈਰ ਵਿਚ ਬਦਲ ਜਾਂਦੀ ਹੈ। ਜਿਥੇ ਮਨ ਮਿਲੇ ਹੋਏ ਹਨ, ਉਦੇ ਜ਼ਰਾ ਹੋਰ ਅਗਾਂਹ ਅੱਪੜ ਹੈਵਾਨਾਂ ਦੀ ਮਿਤ੍ਰਤਾ ਡੂੰਘੀ ਹੋਈ ਹੋਈ ਹੈ। ਪਰ ਓਹ ਵੀ ਹੈਵਾਨ ਹਨ, ਕਿਉਂਕਿ ਇਥੇ ਮਨ ਦੇ ਖਿਆਲਾਤਾਂ ਵਿੱਚ ਓਸੇ ਖੁਦਗਰਜ਼ੀ ਦੇ ਇਕ ਸੂਖਮ ਪ੍ਰਕਾਰ ਦੇ ਸੁਖ ਉੱਪਰ ਹੈ, ਜਦ ਓਹ ਵਿਚਾਰਾਂ

ਖੇਰੂ ਖੇਰੂ ਹੋ ਜਾਂਦੀ ਹੈ।
ਦੀ ਗੰਢ ਟੁੱਟੀ ਉਨ੍ਹਾਂ ਦੀ ਮਿਤ੍ਰਤਾ
ਸੋ ਸਰੀਰਕ ਹੱਦਾਂ ਤੇ ਮਨ ਦੀਆਂ ਹੱਦਾਂ ਤੇ ਮਨ ਦੀਆਂ ਹੱਦਾਂ
ਵਿੱਚ ਦੀ ਵਿਚਰਣ ਵਾਲੇ ਲੋਕਾਂ ਦੀ ਮਿਤ੍ਰਤਾ ਜਿਸ ਤਰਾਂ ਗੁਰੂ
ਤੇਗ ਬਹਾਦਰ ਸਾਹਿਬ ਜੀ ਆਪਣੇ ਮੁਖਾਰ ਬਿੰਦ ਤੋਂ ਕਹਿ
ਰਹੇ ਹਨ, ਸਭ ਝੂਠੀ ਹੁੰਦੀ ਹੈ। ਤੇ ਝੂਠ ਹੋਣੀ ਅਵਸ਼ਜ ਤੇ
ਜ਼ਰੂਰੀ ਹੈ ਕਿਉਂਕਿ ਨੀਂਹ ਜੋ ਖੁਦਗਰਜ਼ੀ ਉਪਰ ਹੈ, ਮਨ
ਦੇ ਇਤਫਾਕਾਂ ਵਿੱਚ ਹੀ ਇਖਲਾਕੀ ਤੇ ਸਰੀਰਕ ਮਾਨਸਿਕ ਧਰਮਾਂ
ਦੀ ਏਕਤਾ ਤੇ ਮਿਤ੍ਰਤਾ ਹੈ। ਬੰਦੇ ਦੇ ਰੂਹ ਦਾ ਝਾਕਾ ਇਨ੍ਹਾਂ
ਰਿਸ਼ਤਿਆਂ ਵਿਚ ਮੱਧਮ ਜਿਹਾ ਹੁੰਦਾ ਹੈ, ਤੇ ਵਿਸ਼ੇ ਵਿਕਾਰ
ਦੇ ਖਿਣਕ ਮਿਤ੍ਰਤਾ ਵਾਂਗ ਇਨ੍ਹਾਂ ਇਖ਼ਲਾਕ, ਪਾਪ ਪੁੰਨਯ,
ਨੇਕੀ ਬਦੀ ਉੱਪਰ ਜ਼ੋਰ ਦੇਣ ਵਾਲੇ ਤੇ ਜੋਸ਼ੀਲੇ ਲੋਕਾਂ ਦੀ
ਮਿਤ੍ਰਤਾ ਵੀ ਓਨੀ ਹੀ ਖਿਣਕ ਤੇ ਨਾਸ਼ਵੰਤ ਹੁੰਦੀ, ਹੈ।
ਖ਼ੱਲ ਰਾਵਾਂ ਦੇ ਇਖ਼ਤਲਾਫ ਕਰਕੇ ਜੇਹੜੀ ਨਫਰਤ ਹੁੰਦੀ ਹੈ,
ਓਹ ਵੀ ਓਸੇ ਸ੍ਰੇਣੀ ਦੀ ਹੈ, ਜਿਹੜੀ ਇਕ ਕਾਮੀ ਨੂੰ ਆਪਣੇ
ਕਾਮਨੀ ਦੇ ਚਾਹੇ ਰੂਪ ਦੇ ਵਿਗੜਨ ਪਰ ਉਪ੍ਰਾਮਤਾ ਜਾ
ਨਫ਼ਰਤ ਵਿਚ ਬਦਲ ਜਾਂਦੀ ਹੈ। ਜਿਹੜੇ ਆਪਣੇ ਆਪ ਨੂੰ
ਨਿਸ਼ਪਾਪ ਕਹਿੰਦੇ ਹਨ, ਉਨ੍ਹਾਂ ਵਿੱਚ ਸੱਚੀ ਹਮਦਰਦੀ ਦਾ
ਉਸੀ ਤਰਾਂ ਦਾ ਅਭਾਵ ਹੁੰਦਾ ਹੈ ਜਿਸ ਤਰਾਂ ਕਿ ਇਕ
ਕਾਮੀ, ਦੋਖੀ, ਲੋਭੀ, ਮੋਹੀ, ਅਹੰਕਾਰੀ ਆਦਮੀ ਵਿੱਚ ਅਭਾਵ
ਹੁੰਦਾ ਹੈ। ਕੀ ਗੁਨਾਹਗਾਰਾਂ ਦੀ ਖੁਦਗਰਜ਼ੀ ਵਾਲੀ ਮਿਤ੍ਰਤਾ
ਤੇ ਕੀ ਇਨ੍ਹਾਂ ਲੋਕਾਂ ਦੇ ਪਿਆਰ ਅਰ ਮਿਤ੍ਰਤਾ ਜਿਹੜੇ ਮਨ ਤੋਂ
ਸਰੀਰ ਦੀਆਂ ਹੱਦਾਂ ਤੇ ਸਰੀਰ ਤੇ ਮਨ ਦੇ ਕਰਮਾਂ ਤੇ ਖ਼ਿਆਲਾਂ
ਦੇ ਹੱਦਾਂ ਵਾਲੀ ਦ੍ਰਿਸ਼ਟੀ ਉੱਪਰ ਉੱਠੀ ਹੋਵੇ, ਇਕ ਕੜ
ਹੈ ਜਿਹਦੀ ਕੋਈ ਕਦਰ ਨਹੀਂ ਕਰਨੀ ਚਾਹੀਏ।

ਹਾਏ, ਮੇਰੇ ਔਗੁਣਾਂ ਨੂੰ ਕੌਣ ਪਿਆਰਦਾ ਹੈ ? ਇਹ ਚਾਹ ਕਿਸੀ ਅੰਦਰਲੀ, ਸਰੀਰ ਤੇ ਮਨ ਦੇ ਪਿਛੋਕੜੋਂ ਉਠਦੀ ਹੈ। ਕੁੱਤਾ ਹੱਥੀਂ ਪਾਲਿਆ ਹੋਯਾ, ਜੇ ਮੈਂ ਚੋਰੀ ਕਰਕੇ ਆਇਆ ਹੋਵਾਂ ਯਾ ਕੋਈ ਹੋਰ ਯਾਰੀ, ਹਰਾਮਖੋਰੀ ਦਾ ਪਾਪ ਕਰਕੇ ਆਇਆ ਹੋਵਾਂ, ਤਾਂ ਵੀ ਆਪਣੀ ਪਾਈ ਮਿਤ੍ਰਤਾ ਵਿਚ ਕਿਸੇ ਵੱਟ ਨਹੀਂ ਪੈਣ ਦਿੰਦਾ। ਸੋ ਜਿਸ ਤਰਾਂ ਦਾ ਸੱਚਾ ਮਿਤ੍ਰ ਯਾ ਚੰਗੇ ਹੈਵਾਨ ਜੂਨੀ ਵਿਚੋਂ ਸਾਨੂੰ ਮਿਲੇ ਜਿਹਦੀ ਸੁਰਿਤ ਵਿੱਚ ਸਾਡੇ ਪੁਨਯ ਪਾਪ ਦਾ ਗਿਆਨ ਹੀ ਨਹੀਂ, ਯਾ ਸਾਡੇ ਥੀਂ ਉੱਚੀ ਦਿੱਬ ਲੋਕਾਂ ਦੀ ਦੁਨੀਆਂ ਵਿਚ ਕੋਈ ਮਿਹਰ ਵਾਲਾ, ਬਖਸ਼ਸ਼ਾਂ ਵਾਲਾ ਸਾਡਾ ਸਾਈਂ ਹੋਵੇ, ਜਿਹੜੇ ਸਾਡੇ ਪਾਪ ਪੁੰਨਾਂ ਥੀਂ ਉਸੀ ਤਰਾਂ ਉਚਾ ਹੋ ਗਿਆ ਹੈ, ਜਿਸ ਤਰਾਂ ਅਸੀਂ ਆਪਣੇ ਆਪ ਨੂੰ ਮਨੁਖ ਕਹਿਣ ਵਾਲੇ ਮਖੀਆਂ, ਪਿਸੂਆਂ, ਕੁਤਿਆਂ, ਬਿਲਿਆਂ ਦੇ ਪਾਪ ਪੁੰਨ ਥੀਂ ਉੱਪਰ ਹੋ ਚੁਕੇ ਹਾਂ ਜਿਸ ਤਰ੍ਹਾਂ ਸਾਡਾ ਜਵਾਬ ਕੁਤੇ ਨੂੰ ਸਿਰਫ਼ ਉਹਦੇ ਵਾਲਾਂ ਤੇ ਹਥ ਫੇਰਨਾ ਹੈ ਤੇ ਜਦ ਅਸੀਂ ਕੁਤੇ ਨਾਲ ਪਿਆਰ ਕਰ ਰਹੇ ਹਾਂ, ਸਾਨੂੰ ਸਿਵਾਏ ਓਹਦੇ ਪਿਆਰ ਤੇ ਹੋਰ ਕੁਛ ਚੇਤੇ ਹੀ ਨਹੀਂ ਆਉਂਦਾ, ਇਉਂ ਹੀ ਉਚ ਜੀਵਨ ਦੇ ਲੋਕ ਜਦ ਸਾਡੀ ਗੁਨਾਹਗਾਰਾਂ ਦੀ, ਮੈਲਿਆਂ ਦੀ, ਗੰਦਿਆਂ ਮੰਦਿਆਂ ਦੀ; ਮਿਤ੍ਰਤਾ ਕਰਨ ਦੀ ਅਰਦਾਸ ਨੂੰ ਸੁਣਦੇ ਹਨ ਜਾਂ ਸਾਡੀ ਮਿਤ੍ਰਤਾ ਦੀ ਟੋਲ ਨੂੰ ਆਣ ਮਿਲਦੇ ਹਨ, ਓਹ ਸਿਵਾਏ ਪਿਆਰ ਤੇ ਬਖ਼ਸ਼ਸ਼ ਦੇ ਹੋਰ ਕੋਈ ਪ੍ਰਸ਼ਨ ਸਾਡੇ ਉਪਰ ਕਰ ਹੀ ਨਹੀਂ ਸਕਦੇ। "ਜਾਹ ਜਨਾਨੀਏ ! ਮੁੜ ਫਿਰ ਪਾਪ ਨਾ ਕਰੀਂ।" ਉਹਨਾਂ ਦੀ ਅਮਰ ਮਿਤ੍ਰਤਾ ਤੇ ਬਖਸ਼ਸ਼ ਦੀ ਨਿਗਾਹ ਦੇ ਪੈਣ ਦੀ ਦੇਰ ਹੈ, ਕਿ ਅਸੀਂ ਆਲੀਸ਼ਾਨ ਕਿਸੀ ਰੂਹਾਨੀ ਮਿਤ੍ਰਤਾ

ਜਿਹੜੀ ਸਰੀਰ ਮਨ ਆਦਿ ਥੀਂ ਉਤੇ ਦੀ ਕੋਈ ਪੂਰਣਤਾ ਹੈ, ਅਨਭਵ ਕਰਦੇ ਹਾਂ, ਇਸ ਮਿਤ੍ਰਤਾ ਦਾ ਗੁਣ ਕਿਹਾ ਹੈ :–

ਇਥੇ ਘਾੜ ਘੜੀਂਦੇ ਹੋਰ ।
ਬੱਝਣ ਸ਼ਾਹ ਤੇ ਛੁਟਣ ਚੋਰ ।

ਪਰ ਮਿਤ੍ਰਤਾ ਦੇ ਸਾਧਨ ਕੋਈ ਨਹੀਂ, ਆਪੇ ਹੋਰ ਬਿਰਛਾਂ ਦੀ ਹਰਿਆਵਲ ਵਾਂਗ ਜਲ ਪਾਣੀ ਹਵਾ, ਰੌਸ਼ਨੀ ਖਾ ਫੁੱਟਦੀ ਹੈ। ਸਚੇ ਮਿਤ੍ਰ ਇਹਨਾਂ ਹ ਬੰਦਿਆਂ ਵਿਚੋਂ ਮਿਲਦੇ ਹਨ । ਇਹਨਾਂ ਦੀਆਂ ਹੀ ਸ਼ਕਲਾਂ ਵਾਲੇ ਹੁੰਦੇ ਹਨ, ਜਿਥੇ ਆਪ ਹੋਰ ਤੇ ਹੋਰ ਕੋਈ ਗਰਜੀ ਮਿਲਦਾ ਹੈ, ਚੰਮ ਤੇ ਦੰਮ ਦੀਆਂ ਜਾਰੀਆਂ ਪਾਉਂਦੇ ਹਨ, ਉਥੇ ਰੱਬ ਮਿਤ੍ਰ ਵੀ ਟੋਲ ਦੇਂਦਾ ਹੈ। ਜਦ ਕੋਈ ਕਹਿੰਦਾ ਹੈ, ਭਾਈ ਮਿਤ੍ਰਤਾ ਲਈ ਇਹ ਕਰੋ ਇਹ ਨਾ ਕਰੋ, ਓਹ ਸਭ ਕੂੜੇ ਸਾਧਨ ਹਨ। ਦੁਨੀਆਂ ਵਿਚ ਕੋਈ ਉਲਟੀ ਗੰਗਾ ਵਗਾਂਦੇ ਹਨ ਤੇ ਟਮ ਟਮ ਨੂੰ ਘੋੜੇ ਦੇ ਅਗੇ ਲਿਆ ਖੜਾ ਕਰਦੇ ਹਨ। ਸਚੇ ਮਿਤ੍ਰਾਂ ਤੇ ਮਿਤ੍ਰਤਾ ਵਿਚ ਰਹਿਣ ਬਹਿਣ ਜੀਣ ਥੀਣ ਵਾਲੇ ਲੋਕਾਂ ਦੇ ਸੁਭਾਵਾਂ ਦੀ ਇਕ ਫਰਿਸਤ ਬਣਾਂਦੇ ਹਨ, ਤੇ ਫਿਰ ਸਕੂਲਾਂ ਮਦਰਸਿਆਂ, ਗਿਰਜਿਆਂ, ਮਸਜਿਦਾਂ, ਮੰਦਰਾਂ ਵਿਚ ਉਪਦੇਸ਼ ਆਰੰਭ ਹੁੰਦੇ ਹਨ । ਭਾਈ ! ਮਿਤ੍ਰਾਂ ਦੇ ਇਹ ਲੱਛਣ ਹਨ, ਜੇ ਤੁਸੀਂ ਇਹ ਲੱਛਣ ਆਪੋ ਵਿਚ ਪੈਦਾ ਕਰੋ, ਤਦ ਤੁਸੀਂ ਮਿਤ੍ਰ ਹੋ ਜਾਉਗੇ। ਇਹ ਗਲ ਸਦਾ ਗਲਤ ਹੈ, ਓਹ ਸਾਰੀ ਫਰਿਸਤ ਦੇ ਗੁਣ ਵੀ ਤੁਸੀਂ ਧਾਰਣ ਕਰ ਲਓ, ਅਮਲ ਕਰ ਲਓ, ਤਦ ਭੀ ਤੁਸੀਂ ਮਿਤ੍ਰਤਾ ਦੀ ਉਸ ਮਹਾਨਤਾ, ਸਹਿਜ ਸੁਭਾਵਤਾ, ਕੁਦਰਤਪਣੇ ਨੂੰ ਨਹੀਂ ਪਾ ਸਕੋਗੇ। ਸਭ ਸਾਧਨ ਵਿਅਰਥ ਹਨ।

ਮਿਤ੍ਰਾਂ ਦੇ ਦਿਲ ਸਾਫ ਹੁੰਦੇ ਹਨ ਆਪਸ ਵਿਚ ਕੋਈ ਵਿਥ, ਭੇਤ, ਛੁਪਾ, ਲੁਕਾ ਨਹੀਂ ਹੁੰਦਾ । ਇਹੋ ਇਕ ਗੁਣ ਲੈ ਲਵੋ, ਕਿੰ ਹੀ ਤੁਸੀਂ ਇਸਤੇ ਪਹਿਰਾ ਦੇਵੋ, ਤੇ ਤੁਸੀ ਮਿਤ੍ਰਤਾ ਦੀ ਸਹਿਜ ਨੂੰ ਨਹੀਂ ਪਹੁੰਚੇ, ਤੁਸੀਂ ਜ਼ਰੂਰ ਆਪਣੀ ਮਿਤ੍ਰ ਧ੍ਰੋਹੀ ਕੀਤੇ ਹੋ ਕਰਮ ਯਾ ਖ਼ਿਆਲ ਨੂੰ ਆਪ ਮੁਹਾਰਾ ਹੀ ਛੁਪਾ ਲਵੋਗੇ। ਇਹ ਆਖ ਕੇ ਕਿ ਜੇ ਮਿਤ੍ਰ ਨੂੰ ਦਸ ਦਿਤਾ ਤਦ ਸ਼ਾਇਦ ਮਿਤ੍ਰਤਾ ਟੁਟ ਜਾਏ । ਸੋ ਜੇ ਤੁਸਾਂ ਕਦੀ ਇਹ ਕਿਸੀ ਮਿਤ੍ਰ ਨਾਲ ਕੀਤਾ ਹੈ ਤਦ ਤੁਸੀ ਆਪਣੇ ਆਪ ਦੀ ਖ਼ੁਦਗਰਜ਼ੀ ਦੇ ਸੁਖ ਵਿਚ ਜਾ ਰਹੇ ਸੀ, ਮਿਤ੍ਰ ਦੀ ਮਿਤ੍ਰਤਾ ਵਿਚ ਨਿਰੋਲ ਮਾਨਸਿਕ ਤੌਰ ਤੇ ਤੁਸੀ ਸਮਝ ਰਹੇ ਸੀ ਕਿ ਤੁਸੀ ਜੀ ਰਹੇ ਹੋ, ਪਰ ਦਰਅਸਲ ਸੁਰਤ ਹਾਲੇਂ ਉਸੀ ਪਸ਼ੂਪੁਣੇ ਵਿਚ ਸੀ । ਸੋ ਮਿਤ੍ਰਤਾ ਦਾ ਸੁਭਾ ਹੋਣਾ ਇਕ ਸਦੀਆਂ ਦੀ ਕੁਦਰਤੀ ਖੇਲ ਹੈ। ਕੋਈ ਇਕ ਕਤਾਬ ਪੜ੍ਹ ਕੇ ਤੇ ਆਪਣੀ ਅਕਲ ਨੂੰ ਉਹਦਾ ਸਿੱਖ ਬਣਾ ਕੇ ਮਾਮਲੇ ਜੀਵਨ ਦੇ ਤਾਂ ਹੱਲ ਨਹੀਂ ਹੋ ਜਾਂਦੇ। ਅਕਲ ਨੇ ਇਹ ਜਾਣ ਲੀਤਾ, ਕਿ ਸਭ ਬੰਦੇ ਨੂਰ ਦੇ ਹਨ, ਕੌਣ ਭਲੇ ਕੌਣ ਮੰਦੇ। ਪ੍ਰਤੀਤ ਕਰ ਲੀਤਾ, ਪਰ ਜਦ ਤਕ ਸੁਰਤਿ ਸਹਿਜ ਸੁਭਾ ਉਸ ਮਾਨ ਵਿਚ ਨਹੀਂ ਜੀਂਦੀ ਰਚਿੰਦੀ, ਥੀਂਦੀ, ਦਸ ਲੈਂਦੀ, ਜਦ ਤਕ ਅੱਖ ਵਿਚ ਓਹ ਕੋਈ ਜਲ ਥਲ ਵਿਚ ਵੱਸਦਾ ਸੋਹਣਾ ਨਹੀਂ ਬੈਠਾ, ਇਹ ਹਾਲਤ ਸਹਿਜ ਨਹੀਂ ਹੋਈ। ਤਦ ਤਕ ਭਾਵੇਂ ਦਰਖਤਾਂ ਨਾਲ ਉਲਟੇ ਲਟਕੀਏ ਤੇ ਅੱਗਾਂ ਤਪੀਏ ਇਉਂ ਦਿੱਸਣ ਤਾਂ ਨਹੀਂ ਲੱਗਾ। ਕੋਝੇ ਸੋਹਣੇ, ਗੁਣ ਔਗੁਣ ਦੇ ਭੇਤ ਜਨਮ ਜਨਮਾਤ੍ਰਾਂ ਥੀਂ ਪਸ਼ੂ ਮਨਾਂ ਵਿਚ ਪਏ ਜਾਣ ਤਾਂ ਨਹੀਂ ਲੱਗੇ। ਸੋ ਮਿਤ੍ਰਤਾ ਉੱਪਰ ਖਿਆਲ ਲਿਖ ਛੱਡਣੇ ਯਾ ਪੜ੍ਹਨੇ ਕਿਸ ਕੰਮ, ਸਾਧਨ ਕਿਸ ਕੰਮ ਜੇ ਇਕ ਮਿਤ੍ਰ

ਦੇ ਦੁੱਖ ਨੂੰ ਦੇਖ ਅਸੀ ਦੁਖੀ ਨਹੀਂ ਹੁੰਦੇ ਤੇ ਉਹਦੇ ਗੁਣ ਪਰਬਤ ਸਾਮਾਨ ਸਾਡੀ ਸੁਰਤਿ ਵਿਚ ਨਹੀਂ ਚਮਕਦੇ। ਜਿਥੇ ਅਸਲੀ ਨੁਕਤਾਚੀਨੀ ਦੀਆਂ ਹੱਦਾਂ ਤੇ ਲਕੀਰਾਂ ਦੀ ਖਿੱਚੋਤਾਣੀ ਹੈ, ਉਥੇ ਮਿਤ੍ਰਤਾ ਦੀ ਸਹਿਜ ਸਾਦਗੀ ਕਦੀ ਨਹੀਂ ਨਿਵਾਸ ਕਰ ਸਕਦੀ।

ਮਿਤ੍ਰ ਵੀ ਇਕ ਕੁਦਰਤ-ਮਾਂ ਦੇ ਦਿਲ ਵਿਚ ਛੁਪੀ ਸ਼ਾਨ ਦਾ ਅਮਲ ਹੈ। ਜਦ ਤਕ ਅਸੀ ਪਸ਼ੂ ਪੁਣੇ ਥੀਂ ਉੱਪਰ ਹੋ, ਵੱਡੇ ਜਵਾਨ ਨਾ ਹੋ ਜਾਵਾਂਗੇ, ਅਸੀ ਮਿਤ੍ਰ ਕਿਸੀ ਦੇ ਨਹੀਂ ਹੋ ਸੱਕਦੇ ਤੇ ਨਾ ਸਾਡਾ ਹੀ ਕੋਈ ਮਿਤ੍ਰ ਹੋ ਸੱਕਦਾ ਹੈ। ਇਹ ਚੋਰੀਆਂ, ਯਾਰੀਆਂ, ਠੱਗੀਆਂ, ਜ਼ੁਲਮ, ਭੋਗ ਬਲਾਸ ਦੀਆਂ ਖੁਦਗਰਜੀਆਂ, ਇਧਰ ਕੋਈ ਭੁੱਖੇ ਨੰਗੇ ਫਿਰ ਰਹੇ ਹਨ, ਮਰ ਰਹੇ ਹਨ ਤੇ ਉੱਧਰ ਮਹਿਲਾਂ ਵਿਚ ਰੰਗ ਰਸ ਹੋ ਰਹੇ ਹਨ, ਇਹ ਸਭ ਮਿਤ੍ਰਤਾ ਦਾ ਅਭਾਵ ਤੇ ਪਸ਼ੂਪੁਣੇ ਦੀ ਅਗਿਆਨਤਾ ਦਾ ਅੰਧੇਰਾ ਛਾਯਾ ਹੋਇਆ ਹੈ। ਸੋ ਇਸ ਘੁੱਪ ਹਨੇਰੇ ਵਿਚ ਜੋ ਕੋਈ ਕਿਸੇ ਲਈ ਸਹਿਜ ਵਿਚ ਦਿਲੀ ਮਿਤ੍ਰਤਾ ਦੀ ਕੋਈ ਸੇਵਾ ਕਰਦਾ ਹੈ, ਭਾਵੇਂ ਇਕ ਖਿਣ ਲਈ ਹੀ ਮਿਤ੍ਰ ਹੁੰਦਾ ਹੈ, ਓਹ ਧਨਯ। ਸ਼ੇਰਨੀ ਦੀ ਆਪਣੇ ਬੱਚਿਆਂ ਨਾਲ ਮਿਤ੍ਰਤਾ ਹੀ ਸੁਭਾਗਯ ਹੈ। ਸਾਡੇ ਦ੍ਰਿਸ਼ਟੀ ਗੋਚਰ ਕੁਦਰਤ ਮਾਂ ਦੇ ਦਿਲ ਤੇ ਦਯਾ ਦੀ ਕੋਈ ਰਸ਼ਮੀ ਤਾਂ ਦਿਸਦੀ ਹੈ "ਮਾਂ" "ਮਾਂ" ਚਿੰਨ੍ਹ ਹੈ। ਅਗੇ ਮੈਂ ਕਹਿੰਦਾ ਹੁੰਦਾ ਸਾਂ ਕਿ "ਮਾਂ" ਥੀਂ ਭਾਰੀ ਯਾ ਜ਼ਿਆਦਾ ਤੀਬਰ ਪਿਆਰ ਵਿਚ ਹੁੰਦੀ ਹੈ, ਪਰ ਹੁਣ ਮੈਂ ਵੇਖਦਾ ਹਾਂ ਕਿ ਮਾਂ ਦੇ ਦਿਲ ਦਾ ਪਿਆਰ ਕੁਦਰਤ ਦੀ ਦਯਾ ਵਿਚ ਰੰਗਿਆ ਹੈ,ਤੇ ਭਾਰੀ ਯਾ ਕਿਸੀ ਕਿਸੀ ਵੇਲੇ ਤੀਬ੍ਰ ਮਿਤ੍ਰਤਾ ਵਿਚ ਜ਼ਰੂਰ ਹੁੰਦੀ ਹੈ, ਪਰ ਬਹੁਤ ਕਰਕੇ ਉਹਦਾ ਪਿਆਰ ( ਟਾਂਵੀ ਟਾਂਵੀ ਮਨੁਖ ਇਤਹਾਸ ਵਿਚ ਲੈਲੀ ਮਜਨੂੰ,ਹੀਰ ਰਾਂਝਾ ਤੇ ਸੋਹਣੀ ਮਹੀਂਵਾਲ ਆਦਿ ਦੀ ਮਿਤ੍ਰਤਾ

ਨੂੰ ਛਡਕੇ, ਕਿਉਂਕਿ ਮੈਂ ਆਪਣੇ ਅਨੁਭਵ ਦ੍ਵਾਰਾ ਭਾਵੇਂ ਸਿਆ
ਕੁਛ ਹੀ ਕਹਿਣ ਇਨ੍ਹਾਂ ਜੋੜੀਆਂ ਦੇ ਪਿਆਰਾਂ ਵਿਚ ਮਾਂ-ਪੁ
ਵਾਲਾ ਪਿਆਰ ਦੇਖਦਾ ਹਾਂ,) ਕਾਮ, ਕ੍ਰੋਧ, ਲੋਭ, ਮੋਹ ਅਹੰ
ਕਾਰ ਦੇ ਆਸਰੇ ਆਮ ਪਿਆਰ ਹੈ। ਸਚੀ ਮਿਤ੍ਰਤਾ ਦਾ ਜਿ
ਮਿਸਾਲ ਵਿਚ ਭਾਨੁਆਣ ਹੋਏ ਉਹ ਇਕ ਅਣਹੋਈ ਤ੍ਰੇ ਕ
ਕਦੀ ਚਮਕਣ ਵਾਲੀ ਮਿਸਾਲ ਹੋਣ ਕਰਕੇ ਮਾਂ-ਪੁਤ ਦੇ ਸ਼ੈਲੀ
ਪਿਆਰ ਵਿਚ ਹੀ ਗਿਣਨੀ ਚਾਹੀਏ। ਸ਼ਰੀਰਕ ਤੇ ਇੰਦ੍ਰਿ
ਦੇ ਸੁਖ ਤੇ ਮਾਨਸਿਕ ਇਤਫਾਕਾਂ ਤੇ ਮੇਲਾਂ ਦੇ ਸਮੂਹਾਂ
ਨਤੀਜਾ ਹੁੰਦਾ ਹੈ ਤੇ ਓਹ ਮਿਲ ਬੈਠਣ ਦੇ ਇਤਫਾਕਾਂ ਦੇ ਸਮੂ
ਦੇ ਫੇਰ ਕਦੀ ਇਥੇ ਤੇ ਕਦੀ ਉਥੇ ਅਦਲੇ ਬਦਲੇ ਹੁੰਦੇ ਰਹਿੰ
ਹਨ ਤੇ ਕਦੀ ਕਦੀ ਅਦਲੇ ਬਦਲੇ ਹੋ ਹੋ ਕਿਸੀ ਥਾਂ ਮਾਂ ਪੁਤ ਵਾ
ਦਯਾ ਭਰਿਆ ਬੇਗਰਜ਼ ਪਿਆਰ ਤੀਵੀਂ ਖਾਵੰਦ ਵਿਚ
ਵਟਾਂਦਰੇ ਕਰ ਕਰ ਕੇ ਆ ਜਾਣਾ ਸੰਭਵ ਹੋ ਜਾਂਦਾ ਹੈ।
ਆਮ ਕਰਕੇ ਇਹ ਪਿਆਰ ਨੌਕਰ ਵਾਲਾ ਹੁੰਦਾ ਹੈ, ਉਹ ਉਹ
ਪਾਲਦਾ ਹੈ ਓਹ ਉਹਦੀ ਸੇਵਾ ਕਰਦਾ ਹੈ।

ਸੋ ਮਿਤ੍ਰਤਾ ਇਕ ਸਚਾ ਮਜ਼੍ਹਬ ਹੈ, ਇਹ ਸਰੀਰ ਤੇ ਮ
ਥੀਂ ਉਤੇ ਦਾ ਕੋਈ ਰੂਹਾਨੀ ਅਨੁਭਵ ਹੈ। ਇਹ ਕੁਦਰਤ
ਆਪਣਾ ਕ੍ਰਿਸ਼ਮਾ ਹੈ। ਇਹ ਕਾਦਰ ਦਾ ਦਸਿਆ ਕੋਈ ਆਪ
ਦਿਲ ਦਾ ਸਹਿਜ ਸੁਭਾ ਹੈ, ਇਸੇ ਅਨੁਭਵ ਲਈ ਹੀ ਤਾਂ ਸ
ਪ ਪ ਪੁੰਨ, ਵੈਰ ਤੇ ਦੋਸਤੀਆਂ ਹਨ। ਜਦ ਮਿਤ੍ਰਤਾ ਰੂਹ ਵਿ
ਛਾਈ, ਜੀਣ ਸੁਫਲ ਹੋ ਗਿਆ। ਇਖ਼ਲਾਕ ਬੇਅਰਥ ਹੈ,
ਮਿਤ੍ਰਤਾ ਦੀ ਮਿਠਾਸ ਬ੍ਰਿਛ ਦੀ ਛਾਇਆ ਵਾਂਗ, ਫਲ ਦੇ
ਵਾਂਗ, ਅਸਾਂ ਥੀਂ ਰੂਪ ਵਾਂਗ, ਖੁਸ਼ਬੂ ਵਾਂਗ ਆਪਾ ਵਾਰਕੇ ਸ
ਕਿਸੇ ਦਾ ਮਿਤ੍ਰ ਨਾ ਹੋ ਕੇ ਸਾਹ ਲਵੇ।



ਗੁਰਬਖ਼ਸ਼ ਸਿੰਘ

*

# ਪਿਆਰ

ਮੈਂ ਉਸ ਮਹਾਨ ਮਨੁਖੀ ਤਜਰਬੇ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ, ਜਿਦ੍ਹੇ ਬਾਅਦ ਨਾ ਦੁਨੀਆਂ ਤੇ ਨਾ ਦੁਨੀਆਂ ਦੇ ਮਨੁਖ ਪਹਿਲਾਂ ਵਰਗੇ ਦਿਸਦੇ ਹਨ; ਓਸ ਮਹਾਨ ਮਨੁਖੀ ਨਿਹੁੰ ਦਾ, ਜਿਹੜਾ ਲਾਇਆਂ ਲਗਦਾ ਨਹੀਂ, ਹਟਾਇਆਂ ਹਟਦਾ ਨਹੀਂ।

ਅਨੇਕਾਂ ਵਿਆਹ ਮੁਨਾਸਬ ਸ਼ੁਭ ਇਛਾ ਤੇ ਹਮਦਰਦੀ ਨਾਲ ਕਾਮਯਾਬ ਰਖੇ ਜਾ ਸਕਦੇ ਹਨ, ਭਾਵੇਂ ਉਮਰ ਸਾਰੀ ਪਿਆਰ ਨੇ ਉਨ੍ਹਾਂ ਵਿਚ ਇਕ ਝਾਤ ਭੀ ਨਾ ਪਾਈ ਹੋਵੇ। ਪਰ ਜਿਸ ਪਿਆਰ ਦਾ ਪਾਰਾਵਾਰ ਨਾ ਮਿਲਣ ਕਰਕੇ ਉਹਨੂੰ ਪ੍ਰਭੂ ਆਖਿਆ ਗਿਆ, ਉਹ ਸੋਚਦਾ ਤਕ ਨਹੀਂ ਕਿ ਉਹਦਾ ਆਪਣੇ ਪਿਆਰੇ ਨਾਲ ਕੋਈ ਦੁਨਿਆਵੀ ਰਿਸ਼ਤਾ ਬਣ ਭੀ ਸਕਦਾ ਹੈ।

ਖ਼ੁਸ਼ੀ ਜ਼ਿੰਦਗੀ ਦੀ ਡੂੰਘੀ ਖਾਹਿਸ਼ ਹੈ, ਪਰ ਉਹ ਭੀ ਪਿਆਰ ਦਾ ਮਨੋਰਥ ਨਹੀਂ, ਭਾਵੇਂ ਕਈ ਲਾਸਾਨੀ ਖ਼ੁਸ਼ੀਆਂ ਪਿਆਰ ਦੇ ਰਾਹਾਂ ਉਤੇ ਪ੍ਰੇਮੀਆਂ ਦਾ ਇਸ਼ਾਰਾ ਉਡੀਕਦੀਆਂ ਰਹਿੰਦੀਆਂ ਹਨ। ਕਾਮ, ਕੁਦਰਤ ਦਾ ਬੁਨਿਆਦੀ ਜਜ਼ਬਾ, ਭੀ ਪਿਆਰ ਦਾ ਦਾਈਆ ਨਹੀ; ਭਾਵੇਂ ਪਿਆਰ ਦੀ ਛੁਹ ਨਾਲ ਵਿਗਸਿਆ ਕਾਮ ਪਿਆਰਿਆਂ ਦੀ ਨਜ਼ਰੇ ਕਰਮ ਲਈ ਸਹਿਕਦਾ ਰਹਿੰਦਾ ਹੈ। ਮਨੁਖਾ ਜ਼ਿੰਦਗੀ ਦਾ ਇਹ ਸ਼ਹਿਨਸ਼ਾਹ ਸਮੁਚੀ ਜ਼ਿੰਦਗੀ ਨੂੰ ਕਲਾਵੇ ਭਰਦਾ, ਹਰ ਜਜ਼ਬੇ, ਹਰ ਰੀਝ ਦਾ ਸਵਾਮੀ ਬਣਦਾ, ਆਪਣੇ ਘੇਰੇ ਤੋਂ ਬਾਹਰ ਕੁਝ ਭੀ ਰਖਣਾ ਪਰਵਾਨ ਨਹੀਂ ਕਰਦਾ – ਪਰ ਕਾਮ, ਧਨ, ਤੇ ਰੁਤਬੇ ਵਰਗਾ ਕਿਨਾ ਕੁਝ ਤੋੜ ਵਾਟ ਤਕ ਕਈ ਵਾਰੀ ਅਨ-ਗੌਲਿਆ ਪਿਆ ਰਹਿੰਦਾ ਹੈ। ਤਿਆਗ ਕਾਸੇ ਦਾ ਨਹੀਂ, ਇਨਕਾਰ ਕਿਸੇ ਤੋਂ ਨਹੀਂ, ਪਰ ਜੋ ਕੁਝ ਇਹਦੀਆਂ ਉਡਾਰੀਆ ਨਾਲ ਨਹੀਂ ਉਡ ਸਕਿਆ ਉਹ ਅਨ ਛੁਹਿਆ ਧਰਤੀ ਤੇ ਪਿਆ ਰਿਹਾ।

ਮਨੁਖਾ ਮਨ ਦੀਆਂ ਅਨੇਕਾਂ ਹੀ ਕਲਾਂ ਹਨ, ਜਿਨ੍ਹਾਂ ਨੂੰ ਸਿਰਫ ਪਿਆਰ-ਛੁਹ ਹੀ ਜਗਾ ਸਕਦੀ ਹੈ। ਜਿਸ ਛੁਹ ਨਾਲ ਕਾਇਆਂ ਨਹੀਂ ਪਲਟੀ, ਉਹ ਛੁਹ ਪਿਆਰ ਦੀ ਨਹੀਂ। ਅਸੀਂ ਸਾਰੇ, ਸਾਧਾਰਨ, ਘਟ ਸਹਣੇ ਜਾਂ ਬੜੇ ਸੁਹਣੇ, ਵੰਨ ਸਵੰਨੇ ਢੰਗਾਂ ਦੇ ਵਜੂਸ ਹਾਂ। ਸਾਡੀ ਵੰਨ ਸਵੰਨਤਾ, ਸਾਡੀ ਵੇਤਰ ਕਾਟ, ਸਾਡੀ ਫਬਨੀ ਦਾ ਮੁਲ ਰੋਜ਼ਾਨਾ ਸਾਨੂੰ ਮਿਲਦਾ ਰਹਿੰਦਾ ਹੈ। ਕਿਸੇ ਨੂੰ ਚੰਗਾ ਕਿਸੇ ਨੂੰ ਬਹੁ ਚੰਗਾ, ਤੇ ਕਿਸੇ ਨੂੰ ਕੋਝਾ ਭੀ ਆਖਿਆ ਜਾਂਦਾ ਹੈ। ਪਰ ਸਾਡੇ ਹਰ ਕਿਸੇ ਦੇ ਅੰਦਰ ਬਿਜਲੀ ਦਾ ਇਕ ਨੁਕਤਾ ਹੈ। ਇਹ ਨੁਕਤਾ ਆਮ ਤੌਰ ਤੇ ਜਗਦਾ ਨਹੀਂ ਹੁੰਦਾ, ਕਿਉਂਕਿ ਇਹਨੂੰ ਕਿਸੇ ਬਿਜਲੀ-ਰੌ ਨਾਲ ਜੋੜ ਲੈਣਾ ਸਾਡੇ ਵਸ

ਦੀ ਗਲ ਨਹੀਂ ।

ਇਹ, ਪਰ, ਅਸੀਂ ਆਪਣੇ ਤੇ ਹੋਰਨਾਂ ਵਿਚ ਕਦੇ ਕਦੇ ਵੇਖਿਆ ਹੈ, ਕਿ ਚਾਨਚਕ ਬਿਜਲੀ-ਨੁਕਤੇ ਉਤੇ ਕੋਈ ਸ਼ਮਾਂ ਲਟ ਲਟ ਕਰਨ ਲਗ ਪਈ – ਸਾਥੋਂ ਅਨਭੋਲ ਸਾਡੇ ਦਿਲ ਦੀ ਕੋਈ ਤਾਰ ਥਾਂ ਸਿਰ ਜਾ ਜੁੜੀ, ਤੇ ਅਸੀਂ ਹੋਰ ਦੇ ਹੋਰ ਹੋ ਗਏ, ਜੀਕਰ ਫਲੂਸ ਦਾ ਅੰਦਰ ਭਖ਼ ਪਿਆ, ਤੇ ਬਾਹਰਲੇ ਰੰਗਾਂ ਵਿਚੋਂ ਕੋਈ ਜਿਉ ਦੀ ਭਾਹ ਲਿਸ਼ਕਨ ਲਗ ਪਈ। ਅੰਦਰੋਂ ਜਗੇ ਫਲੂਸ ਦੀ ਛਬ ਨਾਲ ਅਨਜਗੇ ਫਲੂਸ ਦਾ ਮੁਕਾਬਲਾ ਕੀਹ ? ਕੋਈ ਤਾਰ ਅੰਦਰੋਂ ਅੰਦਰ ਕਿਸੇ ਦੂਜੇ ਦਿਲ ਨਾਲ ਜਾ ਜੁੜੀ, ਰੌ ਤੁਰ ਪਈ – ਦੋਹਾਂ ਫਲੂਸਾਂ ਵਿਚ ਸ਼ਮਾਂ ਮਚ ਪਈਆਂ। ਆਪਣੇ ਹੀ ਆਲੇ ਦੁਆਲੇ ਚ ਕਿਨਾਂ ਕੁਝ ਹੋਰ ਦਿੱਸਨ ਲਗ ਪਿਆ ! ਸਮੇਂ ਦੇ ਇਕ ਟੋਟੇ ਲਈ ਦੋਵੇਂ ਦਿਲ ਜ਼ਿੰਦਗੀ ਦੀ ਗੋਦ ਵਿਚ ਘੁੱਟੇ ਗਏ – ਰੜਕਾਂ ਚੋਭਾਂ ਸਭ ਭੁਲ ਗਈਆਂ, ਇਕ ਮਿੱਠੀ ਮਹਾਨ ਗਲਵਕੜੀ ਦਾ ਕੋਮਲ ਜਿਹਾ ਨਿੱਘ ਤਨ ਮਨ ਵਿਚ ਰਚ ਗਿਆ।

ਇਹ ਪਿਆਰ ਇਕ-ਖਾਸਾ ਨਹੀਂ ਹੋ ਸਕਦਾ। ਦੂਜੇ ਪਾਸੇ ਪਿਆਰ-ਤਾਰ ਜੁੜੇ ਬਿਨਾਂ ਦੋਹਾਂ ਚੋਂ ਕੋਈ ਸ਼ਮਾਂ ਨਹੀਂ ਜਗਦੀ । ਹੁੰਦੇ ਹੈਨ ਇਕ - ਪਸੇ ਦੇ ਪਿਆਰ ਭੀ, ਪਰ ਉਹਨਾਂ ਵਿਚੋਂ, ਝੂਠੇ ਗਰਭ ਵਾਗ, ਪੈਦਾਇਸ਼ ਕੋਈ ਨਹੀਂ ਹੁੰਦੀ । ਝੂਟਾ ਆਇਆ, ਖ਼ਤਮ ਹੋ ਗਿਆ, ਨਾ ਪੀਂਘ ਹੁਲਾਰੇ ਚੜ੍ਹੀ ਨਾ ਪੈਰ ਜ਼ਮੀਨੋਂ ਉਖੜੇ । ਕੁਝ ਉਸਰਿਆ ਨਾ, ਕੁਝ ਬਣਿਆ ਨਾ। ਪਰ ਪ੍ਰਭੂ ਨਾਲ ਤੁਲਦਾ ਪਿਆਰ ਪ੍ਰਭੂ ਵਾਂਗ ਬ੍ਰਹਮ ਹੈ, ਇਹ ਉਸਾਰਦਾ ਹੈ, ਇਹ ਘੜਦਾ ਹੈ – ਪਹਿਲੀ ਤਕਣੀ ਤੋਂ ਹੀ ਤਨ ਮਨ ਦੀਆਂ ਸਾਰੀਆਂ ਕਲਾਂ ਸਰਗਰਮ ਹੋ ਜਾਂਦੀਆਂ ਹਨ। ਜਿਸ ਪਿਆਰ ਵਿਚ ਉਸਾਰੀ ਨਹੀਂ, ਨਵਾਂ ਹੋਣਾ ਨਹੀਂ, ਭੰਨ ਕੇ ਘੜਿਆ ਜਾਣਾ ਨਹੀਂ, ਉਹ ਪਿਆਰ ਨਹੀਂ,

ਅਕੇਵੇਂ ਦਾ ਪਰਚਾਵਾ ਹੈ।

ਇਹ ਠੀਕ ਹੈ ਕਿ ਪਿਆਰ ਖ਼ੁਸ਼ੀਆਂ ਦਾ ਜ਼ਾਮਨ ਨਹੀਂ, ਪਰ ਇਹ ਭੀ ਠੀਕ ਹੈ ਕਿ ਇਹ ਨਿਰਾ ਫ਼ਿਰਾਕ ਹੀ ਨਹੀਂ। ਇਹ ਠੀਕ ਹੈ ਕਿ ਇਹ ਕੋਈ ਸਦੀਵੀ ਸਵਰਗ ਨਹੀਂ, ਪਰ ਇਹ ਹਸਰਤਾਂ ਦਾ ਹਾਰ ਭੀ ਨਹੀਂ ਇਹਦੇ ਸਵਰਗ ਦੀਆਂ ਦੋ ਘੜੀਆਂ ਭੀ ਉਮਰਾਂ ਦੇ ਅਰਮਾਨਾਂ ਨਾਲੋਂ ਮਹਿੰਗੀਆਂ ਹਨ, ਇਹਦੀ ਹਲੂਣਿਆਂ ਭਰੀ ਇਕੋ ਪ੍ਰੇਰਨਾ ਜ਼ਿੰਦਗੀ ਭਰ ਦੀਆਂ ਮਾਯੂਸੀਆਂ ਦੂਰ ਕਰਦੀ ਜਾਪਦੀ ਹੈ। ਕੁਝ ਭੀ ਔਖਾ ਨਹੀਂ ਲਗਦਾ: ਪਹਾੜ ਵਡੇ ਨਹੀਂ ਜਾਪਦੇ, ਤਾਰੇ ਦੂਰ ਨਹੀਂ ਦਿਸਦੇ, ਜ਼ਿੰਦਗੀ, ਮੌਤ, ਧਰਤੀ, ਅਕਾਸ਼ ਦੇ ਚੌੜੇ ਦੁਮੇਲ ਦੂਰ ਦੂਰ ਤਕ ਚਾਨਣੇ ਹੋ ਜਾਂਦੇ ਹਨ। ਨਿਹਫ਼ਲਤਾ ਦੇ ਸਹਿਰਾ ਵਿਚ ਭੀ ਜਿਉਣਾ ਜ਼ਹਿਮਤ ਨਹੀਂ ਲਗਦਾ, ਜ਼ਖ਼ਮਾਂ ਵਿਚੋਂ ਚੀਸਾਂ ਦੀ ਥਾਂ ਸ਼ੁਕਰ ਉਠਦਾ ਹੈ ਕਿ ਜ਼ਿੰਦਗੀ ਨੇ ਦੋ ਦਿਲਾਂ ਨੂੰ ਰਗੜ ਪੂੰਝ ਕੇ ਉਹਨਾਂ ਦੇ ਸਿਰੇ ਆਪਣੀ ਬਿਜਲੀ-ਤਾਰ ਨਾਲ ਜੋੜ ਦਿਤੇ, ਤੇ ਇਕ ਖਿਨ ਲਈ ਹੀ ਸਹੀ, ਕੇਡੀ ਸੁਨਹਿਰੀ ਤਕਦੀਰ ਏਸ ਸੁੰਨੀ ਦੁਨੀਆਂ ਚੋਂ ਲਿਸ਼ਕਾ ਮਾਰੀ!

ਲਖ ਸੁਹਣੀ ਹੋਵੇ ਦੁਨੀਆਂ, ਲਖ ਮਹਿਕਾਂ ਹੋਣ ਇਹਦੇ ਫੁਲਾਂ ਵਿਚ, ਲਖ ਲੈਆਂ ਹੋਣ ਇਹਦੇ ਸੁਖ਼ਨਾਂ ਵਿਚ, ਪਰ ਜਿਨਾਂ ਚਿਰ ਦੋ ਦਿਲਾਂ ਵਿਚ ਪਿਆਰ-ਸ਼ਮਾਂ ਨਹੀਂ ਟਹਿਕੀ, ਦੁਨੀਆਂ ਦਾ ਸਾਰਾ ਹੁਸਨ ਅਧ-ਹੰਨੇਰੇ ਦੇ ਘੁਸ-ਮੁਸੇ ਵਿਚ ਬੇ-ਨਕਸ਼ ਪਿਆ ਰਹਿੰਦਾ ਹੈ। ਜੀਕਰ ਹੰਨੇਰੀ ਰਾਤ ਵਿਚ ਬਿਜਲੀ ਦਾ ਚਮਤਕਾਰਾ ਦੂਰ ਦੂਰ ਤਕ ਸਾਡੇ ਡਰਾਉਣੇ ਆਲੇ ਦੁਆਲੇ ਦੀ ਪਛਾਣ ਲਿਸ਼ਕਾ ਕੇ ਸਾਡੇ ਤੌਖਲੇ ਹਟਾ ਦੇਂਦਾ ਹੈ, ਉਕਰ ਪਿਆਰ ਦਾ ਇਕ ਲਿਸ਼ਕਾਰਾ ਭੀ ਸਾਨੂੰ ਸਾਰੀ ਜ਼ਿੰਦਗੀ ਦੀਆਂ

ਗੁੰਝਲਾਂ ਦੇ ਅਰਥ ਸਮਝਾ ਦੇਂਦਾ ਹੈ, ਇਹਦੇ ਨਿਕੇ ਤੋਂ ਨਿਕੇ ਪ੍ਰਮਾਣੂ ਦੀ ਅਨਿਖੜਵੀਂ ਏਕਤਾ ਦਰਸਾ ਦੇਂਦਾ ਹੈ। ਏਸ ਦਮਤਕਾਰੇ ਹੇਠਾਂ ਕੌਮਾਂ ਤੇ ਮੁਲਕਾਂ ਦੀਆਂ ਲਕੀਰਾਂ ਮਿਸ ਜਾਂਦੀਆਂ ਹਨ, ਤੇ ਸਾਡੀ ਨਿਕੀ ਜਿਹੀ ਸ਼ਖ਼ਸੀਅਤ ਨਿਜੀ ਤਸਲੀ ਦੇ ਬੰਧਨਾਂ ਤੋਂ ਸੁਤੰਤਰ ਹੋ ਕੇ ਕੁਦਰਤ ਦੇ ਪੁੰਨ ਪਾਪ, ਦੋਸਤੀ ਦੁਸ਼ਮਨੀ ਤੋਂ ਬੇ ਲਾਗ ਸਾਗਰ ਦੀ ਇਕ ਖੀਵੀ ਲਹਿਰ ਬਣ ਜਾਂਦੀ ਹੈ।

ਇਹ ਖੀਵੀ ਲਹਿਰ ਜੀਵਨ-ਸਾਗਰ ਦੀ ਹਿਕ ਉਤੇ ਵਿਛ ਵਿਛ ਕੰਢਿਆਂ ਤੋਂ ਟਪਦੀ, ਦੋਸਤ ਦੁਸ਼ਮਨ ਸਭ ਦੇ ਪੈਰ ਆਪਣੇ ਦਿਲ ਦੀ ਦੌਲਤ ਨਾਲ ਧੋਂਦੀ, ਬੇ-ਵਿਤਕਰਾ ਹਸਦੀ ਤੇ ਜੱਫੀਆਂ ਪਾਂਦੀ ਚੜ੍ਹੀ ਜਾਂਦੀ ਹੈ।

ਪਿਆਰ ਕੋਈ ਦਿਲ ਪਰਚਾਵਾ ਨਹੀਂ, ਹੁਸਨ ਉਤੇ ਮਾਲਕਾਨਾ ਦਾਅਵਾ ਨਹੀਂ। ਇਹ ਕੋਈ ਬੇ-ਅਟਕ ਐਸ਼ ਨਹੀਂ, ਸਵਰਗਾਂ ਦੀ ਸਦੀਵੀ ਰਿਹਾਇਸ਼ ਨਹੀਂ। ਖਿਨ ਭਰ ਲਈ ਮਨੁਖੀ ਦਿਲ ਵਿਚ ਉਸ ਤਾਕਤ ਦਾ ਚਮਤਕਾਰਾ ਹੈ, ਜਿਹੜੀ ਸਿਤਾਰਿਆਂ ਨੂੰ ਭੁਆਂਦੀ, ਧਰਤੀਆਂ ਉਤੇ ਜੀਵਨ ਧੜਕਾਂਦੀ ਹੈ, ਜਿਦ੍ਹਾ ਦਿਲ ਤ੍ਰੇਲ ਤੁਪਕਿਆਂ ਵਾਂਗ ਨੇਕੀ ਬਦੀ ਤੋਂ ਮਾਸੂਮ ਹੈ, ਕਿਰਨਾਂ ਵਾਂਗ ਖਿੜਦਾ ਤੇ ਨਦੀਆਂ ਵਾਂਗ ਨਚਦਾ ਹੈ।

ਪਿਆਰ ਮਨੁਖਾ ਜ਼ਿੰਦਗੀ ਦੀ ਅੰਤਰ-ਯਾਮਤਾ ਹੈ। ਜਿਹਨਾਂ ਡੂੰਘਾਈਆਂ ਤਕ ਅਕਲ ਤੇ ਦਲੀਲ ਪਹੁੰਚ ਨਹੀਂ ਸਕਦੀਆਂ, ਉਹਨਾਂ ਨੂੰ ਇਹ ਇਕੋ ਤਕਣੀ ਨਾਲ ਰੌਸ਼ਨ ਕਰ ਦੇਂਦਾ ਹੈ। ਕੁਝ ਭੀ ਇਹਦੀ ਤਕਣੀ ਸਾਹਮਣੇ ਗੁੱਝਾ ਤੇ ਗੂਹੜ ਨਹੀਂ ਰਹਿ ਜਾਂਦਾ: ਤ੍ਰੇਲ ਤੁਪਕਿਆਂ ਦਾ ਦਿਲ ਸਰਲ ਹੈ, ਬਿਜਲੀ ਦੇ ਗੜ੍ਹਕਦੇ ਦਿਲ ਵਿਚ ਦੋ ਸਿਰਿਆਂ ਦੀ ਮਿਲਨੀ ਦੇ ਖੇੜੇ ਤੋਂ ਛੁਟ

ਹੋਰ ਕੁਝ ਭੀ ਨਹੀਂ ।

ਪਰ ਝਾਲ ਏਸ ਖੇੜੇ ਦੀ ਬਹੁਤਾ ਚਿਰ ਕੌਣ ਝੱਲੇ ! ਕੋਈ ਕੰਢਾ ਭੀ ਪਿਆਰ-ਹੜ੍ਹ ਸਾਹਮਣੇ ਪੱਕਾ ਨਹੀਂ – ਚਟਾਨਾਂ ਇਹਨੂੰ ਥੰਮ੍ਹ ਨਹੀਂ ਸਕਦੀਆਂ । ਏਸ ਲਈ ਸਮੁੰਦਰ ਦੇ ਜਵਾਰ ਭਾਟੇ ਵਾਂਗ ਇਹ ਉਤਰਦਾ ਤੇ ਚੜ੍ਹਦਾ ਹੈ । ਅਕਲਾਂ ਵਾਲੇ ਕਈ ਸਿਆਣੇ ਚੜ੍ਹੇ ਸਾਗਰ ਦੀ ਲਹਿਰ ਬਹਿਰ ਤੇ ਉਤਰੇ ਸਾਗਰ ਦੀ ਬੇ ਰੌਣਕੀ ਨਾਲੋਂ ਕਿਸੇ ਨਿਰਮਲ ਮਿਠੀ ਝੀਲ ਦੇ ਸਦਾ ਸਾਵੇ ਕੰਢਿਆਂ ਨੂੰ ਚੰਗਾ ਮੰਨਦੇ ਹਨ, ਕਿਉਂ ਕਿ ਇਹਦੇ ਮਿਠੇ ਪਾਣੀ ਨਾ ਕੰਢਿਆਂ ਤੋਂ ਟਪਦੇ ਤੇ ਨਾ ਹੇਠਾਂ ਲਹਿ ਕੇ ਕੰਢਿਆਂ ਦਾ ਤਿਲਕਵਾਂ ਚਿੱਕੜ ਕਦੇ ਨੰਗਾ ਕਰਦੇ ਹਨ।

ਪਰ ਜਿਸ ਕਿਸੇ ਨੇ ਚਿਤ-ਚੋਰ ਦੇ ਨੈਣ-ਸਾਗਰ ਦੀ ਮਸਤੀ ਉਤੇ ਪਤਾਲੇ ਡੁਬਕਣ ਤੇ ਅਸਮਾਨੇ ਛੁਲ੍ਹਕਣ ਦਾ ਸਵਰਗ ਕਦੇ ਮਾਣਿਆ ਹੈ, ਉਹ ਮਿਠੀਆਂ ਨਿਰਮਲ ਝੀਲਾਂ ਵਿਚ ਉਮਰਾਂ ਅਡੋਲ ਤਰਦੇ ਰਹਿਣ ਨਾਲੋਂ ਕਿਸੇ ਸਾਗਰ ਦੀ ਬਰੇਤੀ ਉਤੇ ਉਮਰਾਂ ਉਡੀਕਣ ਤੇ ਸਿਰਫ਼ ਦੋ ਘੜੀਆਂ ਹਸਦੀਆਂ, ਖਿਲ੍ਹਦੀਆਂ, ਬੱਦਲਾਂ ਦੇ ਮੂੰਹ ਫੁਹਾਰਦੀਆਂ ਛੱਲ੍ਹਾਂ ਉਤੇ ਆਪਣਾ ਅੰਦਰ ਬਾਹਰ ਛੁਲ੍ਹਕਾ ਲੈਣ ਨੂੰ ਵਡੇਰੀ ਤਕਦੀਰ ਗਿਣਦਾ ਹੈ। ਉਹ ਇਹਨਾਂ ਦੂੰਹ ਜਾਦੂ ਭਰੀਆਂ ਘੜੀਆਂ ਨੂੰ ਉਮਰਾਂ ਬ੍ਰੇਤੀਆਂ ਉਤੇ ਬਹਿ ਕੇ ਉਡੀਕ ਸਕਦਾ ਹੈ।

ਛੋਟੀਆਂ ਖ਼ੁਸ਼ੀਆਂ ਇਕ-ਤਾਰ ਰਹਿ ਸਕਦੀਆਂ ਹਨ—ਵਡੇ ਸਵਰਗ ਤਨ ਮਨ ਨੂੰ ਕਦੇ ਕਦੇ ਜਗਮਗਾ ਜਾਂਦੇ ਹਨ। ਮੌਤ ਜਾਂ ਬੇਵੱਸੀ ਜੁਦਾਈ ਜਾਂ ਕਿਸੇ ਦੀ ਲਾਇਲਾਜ ਈਰਖਾ ਦਿਲਾਂ ਨਾਲੋਂ ਪਿਆਰ-ਤਾਰ ਉਖੇੜ ਦੇਂਦੀ ਤੇ ਜੀਵਨ ਫੇਰ ਬੇ-ਚੰਗਿਆੜਾ ਹੋ ਜਾਂਦਾ ਹੈ। ਪਿਆਰ-ਸ਼ਮਾਂ ਬੁੱਝ ਜਾਂਦੀ ਹੈ, ਪਰ ਕਿਨਾਂ ਕਿਨਾਂ

ਫਿਰ ਉਹਦੀ ਸਵਰਗੀ ਲਟ-ਲਟ ਅਖਾਂ ਵਿਚ ਰਚੀ ਰਹਿੰਦੀ ਤੇ ਸ਼ਮਾਂ ਦੇ ਬਲਦੇ ਹੋਣ ਦਾ ਭੁਲੇਖਾ ਕਾਇਮ ਰਹਿੰਦਾ ਹੈ। ਪਰ ਕੁਝ ਸਮਾਂ ਹੋਰ ਤੇ ਇਹ ਭੁਲੇਖਾ ਭੀ ਉਡ ਜਾਂਦਾ ਹੈ— ਉਹ ਸਾਟੀਆਂ ਥਾਆਂ ਹਨੇਰੀਆਂ ਹੋ ਜਾਂਦੀਆਂ ਹਨ। ਜਿਹੜੀਆਂ ਦੋ ਦਿਲਾਂ ਦੇ ਬਿਜਲੀ-ਮੇਲ ਨੇ ਝੰਮ ਝਮਾਈਆਂ ਸਨ।

ਤਾਂ ਭੀ ਇਹ ਗਲ ਬਿਲਕੁਲ ਗਲਤ ਹੈ, ਕਿ ਦਿਲ ਜ਼ਿੰਦਗੀ ਵਿਚ ਇਕੋ ਵਾਰੀ ਹੀ ਜੁੜਦੇ, ਇਕੋ ਵਾਰੀ ਹੀ ਪਿਆਰ-ਸ਼ਮਾਂ ਬਲਦੀ ਹੈ, ਤੇ ਜਿਥੇ ਇਕੋ ਵਾਰੀ ਸ਼ਮਾਂ ਬਲ ਕੇ ਬੁਝ ਗਈ, ਓਸ ਥਾਂ ਨੇ ਮੁੜ ਪਿਆਰ ਚਾਨਣ ਕਦੇ ਵੇਖਣਾ ਨਹੀਂ।

ਅਸਲੀਅਤ ਇਹ ਹੈ, ਕਿ ਉਮਰ ਜਾਂ ਸਮੇਂ ਦਾ ਪਿਆਰ ਨਾਲ ਕੋਈ ਸਿੱਧਾ ਸੰਬੰਧ ਨਹੀਂ। ਜਦ ਤਕ ਕੋਈ ਦਿਲ ਨਰੋਇਆ ਹੈ, ਜਦ ਤਕ ਉਹ ਪਿਆਰ ਦੇ ਜਜ਼ੀਏ ਤਾਰ ਸਕਦਾ ਹੈ, ਜਦ ਤਕ ਪਿਆਰ-ਪੀੜਾਂ ਸਹਿ ਕੇ ਨਵੀਆਂ ਤਕਦੀਰਾਂ ਆਪਣੀ ਕੁਖੋਂ ਜਮਾ ਸਕਦਾ ਹੈ, ਉਦੋਂ ਤਕ ਉਹ ਇਕ ਨਹੀਂ ਕਈ ਵਾਰੀ ਕਿਸੇ ਪਿਆਰੇ ਦਿਲ ਨਾਲ ਜੁੜਣ ਦੀ ਆਸ ਰਖ ਸਕਦਾ ਹੈ, ਆਪਣੀ ਹੀਰ ਜਾਂ ਰਾਂਝਣ ਦਾ ਰਾਹ ਤਕ ਸਕਦਾ ਹੈ। ਜਿਸ ਮਿਅਦੇ ਵਿਚ ਅਧੀ ਜਾਂ ਪੂਰੀ ਸਦੀ ਦੇ ਬਾਵਜੂਦ ਅਜੇ ਭੀ ਨਰੋਈ ਭੁਖ ਲਗਦੀ ਹੈ, ਉਹ ਖ਼ੁਰਾਕ ਦਾ ਹਕਦਾਰ ਹੈ – ਤੇ ਜਿਸ ਦਿਲ ਦੀ ਅਜੇ ਭੀ ਪਿਆਰ-ਭੁਖ ਮਿਟੀ ਨਹੀਂ, ਜਿਸ ਨੂੰ ਪਿਆਰ ਹੁਲਾਰੇ ਤੋਂ ਭੌਂ ਨਹੀਂ ਚੜ੍ਹਦੇ, ਜਿਹੜੇ ਅਜੇ ਭੀ ਪਿਆਰ-ਛੱਲਾਂ ਦੇ ਪੈਰਾਂ ਵਿਚ ਡਿਗ ਕੇ ਗੋਤੇ ਖਾਣ ਤੇ ਸਿਰ ਤੇ ਚੜ੍ਹ ਤਿੱਤਰ-ਖੰਭੀਆਂ ਬਦਲੀਆਂ ਨਾਲ ਛੂਹਣ ਛੁਹਾਈ ਖੇਡਣ ਦੀ ਰੀਝ ਰਖ ਸਕਦਾ ਹੈ, ਉਹਦੀ ਪਿਆਰ-ਸ਼ਮਾਂ ਜ਼ਰੂਰ ਬਲੇਗੀ, ਉਹਦੀ ਹੀਰ ਜ਼ਰੂਰ ਆਵੇਗੀ, ਉਹਦੇ ਰਾਂਝਣ ਦੀ ਮੁਰਲੀ

ਜ਼ਰੂਰ ਵੱਜੇਗੀ। ਉਹਦੀ ਪਿਆਰ-ਪੀਂਘ ਜ਼ਰੂਰ ਚੜ੍ਹੇਗੀ ਤੇ ਅਗਲਾ ਹੁਲਾਰਾ ਉਹਨੂੰ ਉਚੇਰੀ ਸਿਖਰ ਛੁਹਾ ਜਾਏਗਾ।

ਪਿਆਰ-ਲਗਨ ਬਚਪਨ ਵਿਚ ਹੀ ਆਪਣੇ ਮਾਸ਼ੂਕ ਦੇ ਬੁਨਿਆਦੀ ਨਕਸ਼ ਦਿਲ ਦੀਆਂ ਅਚੇਤ ਤਹਿਾਂ ਵਿਚ ਲੁਕਾ ਕੇ ਰਖ ਦੇਂਦੀ ਹੈ। ਇਹਨਾਂ ਨਕਸ਼ਾਂ ਨਾਲ ਮਿਲਦੀ ਜੁਲਦੀ ਕੋਈ ਸ਼ਖ਼ਸੀਅਤ ਜਦੋਂ ਵੀ ਸਾਡੀ ਖਿਚ ਦੇ ਘੇਰੇ ਵਿਚ ਆਉਂਦੀ ਹੈ, ਓਦੋਂ ਹੀ ਸਾਡੇ ਅੰਦਰ ਅਨੋਖੀ ਜਿਹੀ ਹਿਲ ਜੁਲ ਛਿੜਦੀ ਤੇ ਸਾਡੀਆਂ ਸਾਰੀਆਂ ਸੁਰਤੀਆਂ ਚੌਕੰਨੀਆਂ ਹੋ ਜਾਂਦੀਆਂ ਹਨ। ਤੇ ਜੇ ਇਹ ਸ਼ਖ਼ਸੀਅਤ ਕਿਸੇ ਹੋਰ ਪਿਆਰ-ਸਿਚੇ ਨਾਲ ਜੁੜੀ ਨਾ ਹੋਵੇ, ਤਾਂ ਇਕਾ ਇਕ ਦੋਹਾਂ ਦਿਲਾਂ ਵਿਚੋਂ ਤਾਰੇ ਟੁਟਦੇ ਹਨ ਤੇ ਪਿਆਰ-ਰੌ ਆਰ ਪਾਰ ਫਿਰ ਜਾਂਦੀ ਹੈ। ਦੋਹਾਂ ਚੋਂ ਕੋਈ ਭੀ ਇਹ ਨਹੀਂ ਕਹਿ ਸਕਦਾ, ਕਦੋਂ ਦੂਈ ਦਾ ਪਰਦਾ ਲਹਿ ਗਿਆ, ਤੇ ਕਦੋਂ ਦੋ ਵਖਰੇ ਦਿਲ ਇਕੋ ਪਿਆਰ-ਬੈਟਰੀ ਦੇ ਸਿਰੇ ਬਣ ਕੇ ਸਾਂਝੀ ਧੜਕਣ ਵਿਚ ਇਕ ਹੋ ਗਏ। ਇਕ ਖਿਨ ਪਹਿਲਾਂ ਚੰਗੇ ਭਾਵੇਂ ਇਕ ਦੂਜੇ ਨੂੰ ਲਗਦੇ ਸਨ, ਪਰ ਕੋਈ ਗਲਾਂ ਬੁਲ੍ਹਾਂ ਤੇ ਆ ਕੇ ਰੁਕ ਜਾਂਦੀਆਂ ਸਨ; ਚੁਕੀਆਂ ਅਖਾਂ ਨੀਵੀਆਂ ਪੈ ਜਾਂਦੀਆਂ ਸਨ, ਛੁਹ ਸ਼ਰਮਾ ਜਾਂਦੀ ਤੇ ਪੈਰ ਲੜਖੜਾ ਪੈਂਦੇ ਸਨ।

ਆਸ਼ਕ ਦੀ ਰੂਹ ਵਿਚ ਸਮਾਏ ਮਾਸ਼ੂਕ ਦਾ ਉਹਨੂੰ ਜ਼ਿੰਦਗੀ ਦੇ ਬੇਸ਼ੁਮਾਰ ਰਸਤਿਆਂ ਤੇ ਝੌਲਾ ਪੈਂਦਾ ਹੈ, ਤੇ ਕਿਸੇ ਸੁਲਖਣੀ ਘੜੀ ਕੋਈ ਜਰਨ-ਜੋਗਾ ਦਿਲ ਸਚੀ ਮੁਚੀ ਇਸ਼ਕ ਦੇ ਜਾਦੂ-ਘੇਰੇ ਵਿਚ ਆ ਜਾਂਦਾ ਤੇ ਓਸੇ ਘੜੀ ਪਿਆਰ-ਖੰਡਰਾਂ ਵਿਚ ਨਵੇਂ ਸਿਰਿਓਂ ਉਸਾਰੀ ਸ਼ੁਰੂ ਪੈਂਦੀ ਹੈ, ਜਿਉਂ ਬਾਹਰ ਦੀ ਛੁਹ ਨਾਲ ਸੁਕੇ ਟੁੰਡਾਂ ਵਿਚੋਂ ਸ਼ਗੂਫੇ ਖਿੜ ਪੈਂਦੇ ਹਨ।

ਉਸਾਰੂ ਪ੍ਰੇਰਨਾ – ਸੁਕੇ ਟੁੰਡਾਂ ਵਿਚੋਂ ਸ਼ਗੂਫ਼ਿਆਂ ਦੀ ਸਰ ਸਰ – ਏਸ ਮਹਾਨ ਪਿਆਰ ਦੀ ਪਰਤਖ ਨਿਸ਼ਾਨੀ ਹੈ। ਇਹਦੀ ਛੁਹ ਲਗਦਿਆਂ ਹੀ ਪ੍ਰੇਮੀ ਤੇ ਪ੍ਰੇਮਕਾ ਦੇ ਅੰਦਰ ਕੋਈ ਇਨ-ਕਲਾਬ ਹੜ ਪੈਂਦਾ ਹੈ: ਬੁਧ ਬ੍ਰੀਕ ਹੋ ਜਾਂਦੀ ਹੈ, ਨਕਸ਼ ਪਤਲੇ ਤੇ ਉਜਿਆਰੇ ਹੋ ਜਾਂਦੇ ਹਨ, ਜੀਅ ਸਦਕੇ ਹੋਣ ਨੂੰ ਕਰਦਾ ਹੈ, ਸਿਰਫ਼ ਪਿਆਰੇ ਉਤੇਂ ਹੀ ਨਹੀਂ, ਹਰ ਕਿਸੇ ਉਤੇਂ। ਸਾਰੀ ਕਾਇਨਾਤ ਚੁੰਮਣ-ਯੋਗ ਹੋ ਜਾਂਦੀ ਹੈ।

ਪਿਆਰ ਦੀ ਦੂਜੀ ਨਿਸ਼ਾਨੀ ਇਹ ਹੈ, ਕਿ ਇਹ ਕਿਸੇ ਨੂੰ ਦੁਖਾ ਨਹੀਂ ਸਕਦਾ; ਇਹ ਹਕ ਛਡ ਸਕਦਾ ਹੈ, ਹਕ ਜਮਾਂਦਾ ਨਹੀਂ। ਸਾਰੀ ਉਮਰ ਦੁਖਾਂ ਵਿਚ ਬਿਤਾ ਸਕਦਾ ਹੈ, ਮਜਨੂੰ ਹੋ ਸਕਦਾ ਹੈ, ਪਰ ਕਿਸੇ ਦੂਜੇ ਜਾਂ ਆਪਣੀ ਪ੍ਰੇਮਕਾ ਦੇ ਦੁਖ ਦਾ ਕਾਰਨ ਨਹੀਂ ਬਣਦਾ। ਇਹਦੇ ਵਿਚ ਈਰਖਾ ਨਹੀਂ ਹੁੰਦੀ – ਜਿਨਾਂ ਚਿਰ ਇਹਦਾ ਦਿਲ ਆਪਣੇ ਪਿਆਰੇ ਨਾਲ ਜੁੜਿਆ ਤੇ ਦੋਹਾਂ ਦਿਲਾਂ ਵਿਚ ਪਿਆਰ-ਸ਼ਮਾਂ ਬਲਦੀਆਂ ਹਨ, ਇਹਨੂੰ ਕੋਈ ਤੋਖਲਾ ਨਹੀਂ ਹੋ ਸਕਦਾ – ਤੇ ਜਦੋਂ ਸ਼ਮਾਂ ਬੁਝ ਗਈ, ਓਦੋ ਇਹ ਆਪਣਾ ਕੋਈ ਹਕ ਨਹੀਂ ਸਮਝਦਾ।

ਨਾ ਪਿਆਰ, ਜਿਸਤਰ੍ਹਾਂ ਲੋਕ ਆਖਦੇ ਹਨ, ਝੱਲਾ ਹੀ ਹੁੰਦਾ ਹੈ। ਇਹਦੇ ਕਾਬੂ ਨਾਲ ਕੋਈ ਕਾਬੂ ਮਿਲ ਨਹੀਂ ਸਕਦਾ। ਇਹ ਆਪਣੇ ਤਿਹਾਏ ਪਾਟਦੇ ਬੁਲਾਂ ਨੂੰ ਅੰਮ੍ਰਿਤ ਕਟੋਰੇ ਵਿਚ ਡੋਬ ਕੇ ਭੀ ਮੀਟੇ ਰਖ ਸਕਦਾ ਹੈ। ਇਹਦੀ ਮਰਿਆਦਾ ਦੀ ਕੋਈ ਹੱਦ ਨਹੀਂ, ਇਹਦੇ ਸਬਰ ਦਾ ਕੋਈ ਸਿਰਾ ਨਹੀਂ। ਇਹ ਆਪਣੇ ਦੁਖਾਂ ਵਿਚੋਂ ਸੁਖਾਵੀਂ ਕਵਿਤਾ ਕਢ ਸਕਦਾ ਹੈ, ਆਪਣੀਆਂ ਉਦਾਸੀਆਂ ਵਿਚੋਂ ਦੁਨੀਆਂ ਦੀ ਉਦਾਸੀ ਦੂਰ ਕਰਨ ਵਾਲੇ ਤ੍ਰਾਨੇ ਗੌਂ ਸਕਦਾ ਹੈ। ਦੁਨੀਆਂ ਦਾ ਬਹੁਤ ਸਾਰਾ ਕੋਮਲ ਹੁਨਰ ਇਹਦੀਆਂ ਹਸਰਤਾਂ, ਇਹਦੇ ਅਰਮਾਨਾਂ ਦੇ ਤਾਣੇ ਪੇਟੇ ਵਿਚ

ਇਹਦੇ ਸਦੀਵੀ ਮਾਸ਼ੂਕ ਦੇ ਉਣੇ, ਗੁੰਦੇ ਨੈਣ-ਨਕਸ਼ ਹਨ।

ਧਰਤੀ, ਆਕਾਸ਼ ਤੇ ਪ੍ਰਮਾਣੂਆਂ ਦਾ ਗਿਆਨ ਕਈ ਸਿਆਣੇ ਹਾਸਲ ਕਰਦੇ ਹਨ, ਪਰ ਜ਼ਿੰਦਗੀ ਦਾ ਸਮੁਚਾ ਗਿਆਨ ਪਿਆ... ਕੀਤੇ ਬਿਨਾਂ ਹਾਸਲ ਨਹੀਂ ਹੋ ਸਕਦਾ। ਸਿਰਫ਼ ਆਸ਼ਕ ... ਜ਼ਿੰਦਗੀ ਦੀਆਂ ਸਿਖਰਾਂ ਤੇ ਜ਼ਿੰਦਗੀ ਦੇ ਖੱਲੇ ਨਾਪ ਸਕਦੇ ਹਨ ਤੇ ਸਿਰਫ਼ ਉਹ ਹੀ ਉਹਨਾਂ ਨੂੰ ਬਿਆਨ ਕਰ ਸਕਦੇ ਹਨ।

ਮਸਨੂਈ ਕਦਰਾਂ ਦੀ ਦੁਨੀਆਂ ਵਿਚ ਕੋਈ ਵਿਰਲਾ ਆਸ਼ਕ ਤੇ ਕੋਈ ਵਿਰਲਾ ਸ਼ਾਇਰ! ਅਨਗਿਣਤ ਦਿਲਾਂ ਵਿਚ ਕ... ਪਿਆਰ-ਚੰਗਿਆੜਾ ਤਿੜਕਿਆ ਨਹੀਂ, ਨਾ ਆਰੋਂ ਪਾਰ ਕੁ... ਗਿਆ, ਨਾ ਪਾਰੋਂ ਅਰ ਕੁਝ ਆਇਆ ਹੈ। ਕੋਈ ਬਿਜਲ... ਅੰਦਰੋਂ ਚਮਕੀ ਨਹੀਂ, ਚਾਰ ਦੀਵਾਰੀ ਤੋਂ ਬਾਹਰ ਧਰਤੀ ਨਾਲ ਅਸਮਾਨ ਜੜੀਆਂ ਪਾਂਵਾ ਦਿਸਿਆ ਨਹੀਂ।

ਪਰ ਸਚੇਰੀਆਂ ਕਦਰਾਂ ਦੀ ਲਾਲੀ ਨਾਲ ਸਾਹਮਣੇ ਅੰਬਰ ਸੂਹੇ ਹੋ ਰਹੇ ਹਨ, ਇਹਨਾਂ ਕਦਰਾਂ ਦੀ ਦੁਨੀਆਂ ਅਜ਼ਲ ਤੋਂ ਮਨੁਖ ਦੇ ਸੁਪਨਿਆਂ ਵਿਚੋਂ ਝਾਕਦੀ ਰਹੀ ਹੈ। ਅਜ ਪੂਰਬ ਦੇ ਦੁਮੇਲ ਵਿਚੋਂ ਪਲੋ ਪਲ ਇਹਦੀਆਂ ਲਕੀਰਾਂ ਉਘੜ ਰਹੀਆਂ ਹਨ। ਏਸ ਦੁਨੀਆਂ ਵਿਚ ਸੋਨਾ ਚਾਂਦੀ ਦਿਲਾਂ ਉਤੇ ਕਸ ਘੋਲ ਕੇ ਉਹਨਾਂ ਨੂੰ ਪਿਆਰ-ਬਿਜਲੀ ਦੀ ਰੌ ਨਾਲੋਂ ਅਡਰਾ ਨਹੀਂ ਰਖ ਸਕਣਗੇ ਤੇ ਉਹਦੇ ਸੰਖਾਂ ਰਾਹਾਂ ਰਸਤਿਆਂ ਉਤੇ ਦਿਲ ਦਿਲਾਂ ਨਾਲ ਮਿਲਦੇ ਤੇ ਨਿਤ ਨਵੀਆਂ ਹੋਣੀਆਂ ਨੂੰ ਜਨਮ ਦੇ ਦੇ ਹੋਣਗੇ

ਤ੍ਰੇਲ ਵਾਂਗ ਸੁਚੇ ਤੇ ਕਿਰਨਾਂ ਜੇਡੇ ਉਚੇ ਇਸ਼ਕ ਦੀ ਗੋਦ ਵਿਚ ਦੋ ਆਸ਼ਕ ਦਿਲਾਂ ਦੀ ਮਿਲਣੀ ਸ਼ਖ਼ਸੀ ਜ਼ਿੰਦਗੀ ਦੀ ਤਾਰੀਖ਼ ਦਾ ਅਤਿ ਵਡਾ ਵਾਕਿਆ ਹੈ।

*

*

# ਮਾਂ

ਜੇ ਕਿਤੇ ਇਕ ਜ਼ਿੰਦਗੀ ਦੂਜੀ ਕਿਸੇ ਜ਼ਿੰਦਗੀ ਵਿਚ ਜੀਵੀ ਜਾ ਸਕਦੀ ਹੈ, ਤਾਂ ਉਹਦਾ ਨਮੂਨਾ "ਮਾਂ" ਹੈ। ਬੱਚੇ ਦੀ ਸ਼ੁਹਰਤ ਅਛੂਤ ਹੋ ਗਈ ਹੈ, ਦੁਨੀਆਂ ਦੇ ਲੋਕਾਂ ਨੇ ਉਹਨੂੰ ਆਪਣੇ ਦਰਾਂ ਤੋਂ ਧ੍ਰਿਕਾਰ ਦਿਤਾ ਹੈ, ਤਾਂ ਭੀ ਮਾਂ, ਜੀਕਰ ਉਹ ਬੱਚੇ ਦੀ ਕਾਮਯਾਬੀ ਉਤੇ ਉਹਦੇ ਨਾਲੋਂ ਭੀ ਵਧੇਰੇ ਖ਼ੁਸ਼ ਹੁੰਦੀ ਸੀ, ਓਕਰ ਹੀ ਉਹਦੀ ਹਰ ਨਮੋਸ਼ੀ ਨੂੰ ਉਹਦੇ ਨਾਲੋਂ ਭੀ ਬਹੁਤਾ ਅਪਣਾਨ ਵਿਚ ਆਪਣੀ ਤਸੱਲੀ ਲਭਦੀ ਹੈ।

ਪਰ ਆਮ ਤੌਰ ਤੇ ਬਚਿਆਂ ਨੂੰ ਮਾਂ-ਪਿਆਰ ਦੀ ਮਹਾਨਤਾ ਦਾ ਪੂਰਾ ਪਤਾ ਓਦੋਂ ਹੀ ਲਗਦਾ ਹੈ, ਜਦੋਂ ਇਹ ਮਹਾਨ ਪਿਆਰ ਉਹਨਾਂ ਕੋਲੋਂ ਹਮੇਸ਼ਾਂ ਲਈ ਖੁਸ ਜਾਂਦਾ ਹੈ; ਜਦੋਂ ਉਹ ਆਪਣੀ ਮਾਂ ਨੂੰ ਆਪਣੀ ਪ੍ਰਸੰਸਾ ਦਸਣ ਦੀ ਖ਼ੁਸ਼ੀ ਜਾਂ ਮੌਕਾ ਗੁਆ ਚੁਕਦੇ ਹਨ।

ਬੱਚਿਆਂ ਦੇ ਖਰੁਵਿਆਂ ਰਾਹਾਂ ਰਸਤਿਆਂ ਉਤੇ ਮਾਂ ਆਪਣੇ ਲਾਸਾਨੀ ਪਿਆਰ ਦੇ ਫੁਲ ਬੁੱਕਾਂ ਮੂੰਹੀਂ ਖਲਾਰਦੀ ਰਹਿੰਦੀ ਹੈ, ਇਹਨਾਂ ਫੁਲਾਂ ਨਾਲ ਪਧਰਾਏ ਅੜੋ ਖੋੜੇ ਰਸਤਿਆਂ ਉਤੋਂ ਬੱਚੇ ਬੇ ਖ਼ੌਫ ਲੰਘਦੇ ਰਹਿੰਦੇ ਹਨ, ਏਸ ਗਲੋਂ ਬਿਲਕੁਲ ਬੇ-ਪਤਾ ਕਿ ਕਿੰਨੀਆਂ ਮਚਕੋੜਾਂ ਤੋਂ ਇਹਨਾਂ ਫੁਲਾਂ ਦੀਆਂ ਮੋਟੀਆਂ ਤੈਹਾਂ ਨੇ ਉਹਨਾਂ ਨੂੰ ਬਚਾ ਕੇ ਰਖਿਆ ਹੈ।

ਹਾਦਸਿਆਂ ਭਰੀ ਜ਼ਿੰਦਗੀ ਦੀ ਫਿਲਮ ਛਪਾ ਛਪ ਤੁਰਦੀ ਜਾਂਦੀ ਹੈ, ਤੇ ਮਾਂ ਦਾ ਪਿਆਰ ਮੱਧਮ ਮਿੱਠਾ ਸੰਗੀਤ ਬਣ ਕੇ ਇਹਦੇ ਨਾਲ ਤਾਲ ਦੇਂਦਾ ਰਹਿੰਦਾ ਹੈ। ਇਸ ਤਾਲ ਦਾ ਜ਼ਿੰਦਗੀ ਦੀ ਸੁਖਾਲੀ ਰਵਾਨੀ ਨਾਲ ਕੀ ਸੰਬੰਧ ਹੈ, ਇਹਦਾ ਗਿਆਨ ਓਦੋਂ ਹੀ ਹੁੰਦਾ ਹੈ, ਜਦੋਂ ਇਹ ਤਾਲ ਟੁਟ ਜਾਂਦਾ ਹੈ, ਤੇ ਜ਼ਿੰਦਗੀ ਦੀ ਫ਼ਿਲਮ ਖ਼ੁਸ਼ਕ ਹੁੰਦੀਆਂ ਜਾਂਦੀਆਂ ਗਰਾਰੀਆ ਉਤੇ ਖੜ-ਖੜਾਂਦੀ ਤੁਰਦੀ ਹੈ।

ਦੁਨੀਆਂ ਦੇ ਵਡੇ ਆਦਮੀ, ਐਬਰਾਹਮ ਲਿੰਕਨ, ਟੈਗੋਰ, ਬਰਨਾਰਡ ਸ਼ਾਅ ਤੇ ਅਨੇਕਾਂ ਹੋਰ ਆਪਣੀਆਂ ਮਾਵਾਂ ਨੂੰ ਲਿੰਕਨ ਦੇ ਲਫ਼ਜ਼ਾਂ ਵਿਚ ਯਾਦ ਕਰਦੇ ਹਨ :

> "ਜੋ ਕੁਝ ਮੈਂ ਹਾਂ, ਜਾਂ ਹੋਣ ਦੀ
> ਆਸ ਰਖਦਾ ਹਾਂ, ਆਪਣੀ ਫ਼ਰਿਸ਼-
> ਤਿਆਂ ਵਰਗੀ ਮਾਂ ਦਾ ਸਦਕਾ ਹਾਂ।"

ਸ਼ੁਰੂ ਉਮਰ ਵਿਚ ਹਰ ਬੱਚੇ ਨੂੰ ਆਪਣੇ ਏਸ ਖ਼ਜ਼ਾਨੇ ਦਾ ਅਚੇਤ ਜਿਹਾ ਅਹਿਸਾਸ ਹੁੰਦਾ ਹੈ। ਉਹ ਆਪਣੀ ਮਾਂ ਦੇ ਬਰਾਬਰ ਨਾ ਕਿਸੇ ਮਨੁਖ ਤੇ ਨਾ ਕਿਸੇ ਰਬ ਨੂੰ ਸੋਚ ਸਕਦਾ ਹੈ। ਉਹ ਆਪਣੀ ਮਾਂ ਦਾ ਨਿਰਾ ਦੁਧ ਹੀ ਨਹੀਂ ਪੀਂਦਾ, ਉਹਦੇ

ਦਿਲ ਦੇ ਲਹੂ ਨੂੰ ਕਈ ਤ੍ਰੀਕਿਆਂ ਨਾਲ ਆਪਣੀ ਜਾਨ ਦਾ ਹਿੱਸਾ ਬਣਾਂਦਾ ਹੈ।

ਪਰ ਬਚਪਨ ਦੇ ਬਾਦ ਇਕ ਜ਼ਮਾਨਾ ਆ ਜਾਂਦਾ ਹੈ, ਜਦੋਂ ਮਾਂ ਦੇ ਦਿਲ ਦੇ ਲਹੂ ਦੀ ਮਨੁਖਾਂ ਨੂੰ ਲੋੜ ਨਹੀਂ ਰਹਿੰਦੀ। ਮਾਂ ਦੀ ਜ਼ਿੰਦਗੀ ਤੋਂ ਬਾਹਰ ਉਹਨਾਂ ਦੀ ਜ਼ਿੰਦਗੀ ਦਾ ਤਾਣਾ ਦੂਰ ਨੇੜੇ ਤਣਿਆਂ ਜਾਂਦਾ ਹੈ। ਉਹਨਾਂ ਨੂੰ ਕਈ ਪਿਆਰ ਤੇ ਕਈ ਸਾਥ ਮਿਲਦੇ ਹਨ। ਕਾਮਯਾਬੀਆਂ ਤੇ ਸ਼ੁਹਰਤਾਂ ਦਾ ਸਰੂਰ ਆਉਂਦਾ ਹੈ। ਉਦੋਂ ਉਹ ਕਿੰਨਾ ਕਿੰਨਾ ਸਮਾਂ ਆਪਣੀ ਮਾਂ ਦੀ ਹੋਂਦ ਨੂੰ ਭੁਲ ਜਾਂਦੇ ਹਨ। ਕਈ ਵਾਰੀ ਮਾਂ ਉਤੇ ਪਤਨੀ ਵਲੋਂ ਹੋਈਆਂ ਬੇਇਨਸਾਫ਼ੀਆਂ ਭੀ ਉਹ ਨਹੀਂ ਫੋਲਦੇ। ਮਾਂ ਆਪਣੇ ਪੁਤ੍ਰਾਂ ਦੀਆਂ ਕਾਮਯਾਬੀਆਂ ਬਾਰੇ ਜਾਣਨਾ ਚਾਹੁੰਦੀ ਹੈ, ਪੁਤ੍ਰ ਵਿਸਥਾਰ ਨਾਲ ਗਲ ਕਰਨ ਦਾ ਸਮਾਂ ਨਹੀਂ ਕਢ ਸਕਦੇ। ਮਾਂ ਪੁਤ੍ਰਾਂ ਦੀਆਂ ਚਿੰਤਾਆਂ ਵਿਚ ਹਿੱਸਾ ਲੈਣਾ ਚਾਹੁੰਦੀ ਹੈ – ਪੁਤ੍ਰ ਆਪਣੀਆਂ ਚਿੰਤਾਆਂ ਨੂੰ ਮਾਂ ਦੀ ਮੁਕ ਚੁਕੀ ਤਾਕਤ ਨਾਲੋਂ ਵਡਾ ਸਮਝ ਕੇ ਚੁਪ ਰਹਿੰਦੇ ਹਨ। ਮਾਂ ਨੂੰ ਮਿਲੇ ਬਗ਼ੈਰ ਹੀ ਕਈ ਵਾਰੀ ਉਹ ਬਾਹਰ ਚਲੇ ਜਾਂਦੇ ਹਨ – ਤੇ ਜਦੋਂ ਉਹ ਘਰ ਮੁੜਦੇ ਹਨ, ਕਈ ਵਾਰੀ ਮਾਂ ਦੀਆਂ ਬਾਹਾਂ ਅੱਡੀਆਂ ਰਹਿ ਜਾਂਦੀਆਂ ਤੇ ਪੁਤ੍ਰ ਕੋਲੋਂ ਦੀ ਸਿਰਫ਼ ਨਮਸਕਾਰ ਕਰਕੇ ਕਾਹਲੀ ਕਾਹਲੀ ਲੰਘ ਜਾਂਦੇ ਹਨ।

ਮਨੁਖ ਬਣਿਆ ਪੁਤ੍ਰ ਸਮਝਦਾ ਹੈ, ਹੁਣ ਉਹਦੀ ਆਪਣੀ ਜ਼ਿੰਦਗੀ ਏਡੀ ਮਜ਼ਬੂਤ ਹੋ ਗਈ ਹੈ, ਕਿ ਬੁੱਢੀ ਮਾਂ ਹੁਣ ਉਹਨੂੰ ਕੋਈ ਤਾਕਤ ਨਹੀਂ ਦੇ ਸਕਦੀ। ਉਹ ਨਹੀਂ ਜਾਣਦਾ ਕਿ ਜ਼ਿੰਦਗੀ ਤਾਕਤ ਨਾਲੋਂ ਭੀ ਵਧੇਰੇ ਪ੍ਰਸੰਨ ਤੇ ਪਿਆਰ ਦੀ ਮੁਹਤਾਜ ਹੈ। ਤੇ ਮਾਂ ਤੋਂ ਛੁਟ ਕਿਦ੍ਹਾ ਪਿਆਰ ਸਦੀਵੀ ਹੈ,

ਕਦ੍ਹੀ ਪ੍ਰਸੰਸਾ ਅਟੱਲ ਹੈ ? ਚੰਗੇ ਚੰਗੇ ਦੋਸਤਾਂ ਦੀ ਪ੍ਰਸੰਸ
ਵਿਚ ਵਟ ਪੈ ਜਾਂਦੇ ਹਨ, ਜੀਵਨ-ਸਾਥੀਆਂ ਦੀਆਂ ਵਫ਼ਾਅ
ਡੋਲ ਜਾਂਦੀਆਂ ਹਨ।

ਤੁਹਾਡੇ ਘਰ ਦੀ ਉਹ ਥਾਂ ਜਿਥੋਂ ਤੁਹਾਡੀ ਮਾਂ ਤੁਹਾਡੇ ਕੰਮ ਵਿ
ਦਖ਼ਲ ਨਾ ਦੇਂਦੀ ਹੋਈ ਵੀ ਤੁਹਾਡੇ ਲਈ ਵਾਧੇ ਮੰਗਦੀ ਰਹਿੰ
ਹੈ, ਇਕ ਨਿਰਮਲ ਮਿਠਾ ਜਿਹਾ ਚਸ਼ਮਾ ਹੈ। ਜਦੋਂ ਤੁਸੀਂ ਹਸ
ਆਉਂਦੇ ਹੋ, ਇਸ ਚਸ਼ਮੇ ਦੇ ਪਾਣੀਆਂ ਉਤੇ ਤੁਹਾਡੇ ਹਾਸੇ ਦ
ਹਰ ਲਕੀਰ ਖੀਵੀ ਲਹਿਰ ਬਣ ਜਾਂਦੀ ਹੈ। ਪਰ ਜਦੋਂ ਤੁਸੀਂ
ਉਦਾਸ ਮੂੰਹ ਨਾਲ ਇਹਦੇ ਵਿਚ ਤਕਦੇ ਹੋ, ਓਦੋਂ ਇਹਦੇ ਪਾਣੀ
ਤੁਹਾਡੇ ਖਾਰੇ ਹੰਝੂਆਂ ਨੂੰ ਆਪਣੇ ਵਿਚ ਰਲਾ, ਤੁਹਾਡੀਆਂ ਰੁਨੀਆਂ
ਅੱਖਾਂ ਵਿਚ ਨਵੀਂ ਮਿਠਾਸ ਭਰ ਦੇਂਦੇ ਹਨ।

ਬੁੱਢੀ ਮਾਂ ਭਾਵੇਂ ਅਜ ਤੁਹਾਡੇ ਘਰੋਗੀ ਜੀਵਨ ਵਿਚ ਕੋਈ
ਅਮਲੀ ਹਿੱਸਾ ਨਹੀਂ ਪਾ ਸਕਦੀ, ਪਰ ਤੁਹਾਡੇ ਘਰ ਦੇ ਵਾਯੂ-
ਮੰਡਲ ਨੂੰ ਸੁਖਾਵਾਂ ਬਨਾਣ ਵਿਚ ਉਹਦੇ ਪਿਆਰ, ਉਹਦੀਆਂ
ਅਸੀਸਾਂ, ਉਹਦੀਆਂ ਗਲਵੱਕੜੀਆਂ, ਉਹਦੀਆਂ ਹਮਦਰਦੀਆਂ
ਦਾ ਅਜੇ ਭੀ ਸਭ ਤੋਂ ਬਹੁਤਾ ਹਿੱਸਾ ਹੈ। ਏਸ ਹਿੱਸੇ ਦੀ ਵਡਿਤਨ
ਦਾ ਪਤਾ ਤੁਹਾਨੂੰ ਓਦਨ ਲਗੇਗਾ, ਜਿਦਨ ਤੁਹਾਡੇ ਘਰ ਦੀ
ਪਿਆਰਾਂ ਭਰੀ ਇਹ ਨੁੱਕਰ ਅਚਾਨਕ ਸੁੰਞੀ ਹੋ ਜਾਏਗੀ, ਤੇ
ਆਪ-ਮੁਹਾਰੀਆਂ ਅਸੀਸਾਂ ਤੇ ਸ਼ੁਭ-ਇਛਾਆਂ ਦਾ ਸੋਮਾ ਸੁਕ
ਜਾਏਗਾ।

ਓਦੋਂ ਤੁਹਾਨੂੰ ਉਹ ਦਿਨ ਯਾਦ ਆਉਣਗੇ, ਜਦੋਂ ਤੁਸੀਂ
ਮਾਂ ਦੇ ਕਮਰੇ ਵੜਦੇ ਸੌ ਤੇ ਉਹਦੀਆਂ ਕਮਜ਼ੋਰ ਅੱਖਾਂ ਵਿਚੋਂ
ਇਕ ਲਿਸ਼ਕ ਉਠਦੀ, ਤੇ ਜਦੋਂ ਕਦੇ ਤੁਹਾਡੇ ਦਿਲ ਦੇ ਦਰ ਖੁਲ੍ਹੇ
ਹੁੰਦੇ ਸਨ, ਤੁਹਾਡੀ ਸਾਰੀ ਦੁਨੀਆਂ ਝਮ ਝਮ ਕਰਨ ਲਗ ਪੈਂਦੀ

ਸੀ। ਕਮਜ਼ੋਰ ਬਾਹਾਂ ਵਿਚੋਂ ਇਕ ਗਲਵਕੜੀ ਉਠਦੀ ਤੇ ਤੁਹਾਡੇ ਅੰਗ ਅੰਗ ਵਿਚੋਂ ਜ਼ਿੰਦਗੀ ਦੀ ਥਕਾਵਟ ਕਢ ਲੈਂਦੀ ਸੀ।

ਤੁਹਾਡੇ ਤੇ ਤੁਹਾਡੇ ਹਰ ਖ਼ਤਰੇ ਵਿਚਕਾਰ ਬਾਹਾਂ ਪਾ ਦੇਣ ਵਾਲੀ ਮਾਂ ਜਦੋਂ ਤੁਰ ਜਾਏਗੀ, ਓਦੋਂ ਤੁਸੀਂ ਉਹਨਾਂ ਬੇ-ਵਟਾਂਦਰੇ, ਬੇ-ਸੰਕੋਚ ਤੇ ਬੇ-ਸ਼ਰਤ ਸ਼ੁਭ ਇਛਾਆਂ ਦੀ ਕਦਰ ਪਾ ਸਕੋਗੇ ਜਿਹੜੀਆਂ ਉਹਦੇ ਦਿਲੋਂ ਨਦੀ ਵਾਂਗ ਵਗਦੀਆਂ ਰਹਿੰਦੀਆਂ ਸਨ। ਜਿਉਣਾ ਭੀ ਇਕੋ ਵਾਰ ਤੇ ਮਾਂ-ਪਿਆਰ ਭੀ ਇਕੋ ਵਾਰ! ਏਸ ਪਿਆਰ ਦਾ ਸੋਮਾ ਜਦੋਂ ਸੁਕ ਗਿਆ, ਇਹੋ ਜਿਹੇ ਪਿਆਰ ਦੀ ਕੋਈ ਲਹਿਰ ਤੁਹਾਡੇ ਜੀਵਨ ਨੂੰ ਨਹੀਂ ਚੁੰਮੇਗੀ। ਹੋਰ ਸਾਰੇ ਪਿਆਰੇ ਕਮਾਏ ਜਾ ਸਕਦੇ ਹਨ, ਢੂੰਡੇ ਜਾਂ ਖ਼ਰੀਦੇ ਜਾ ਸਕਦੇ ਹਨ, ਪਰ ਮਾਂ-ਪਿਆਰ ਇਕ ਦਾਤ ਹੈ – ਜਿਨ੍ਹਾਂ ਚਿਰ ਹੈ – ਹੈ – ਜਦੋਂ ਖੋਹੀ ਗਈ – ਫੇਰ ਇਹਦਾ ਕੋਈ ਬਦਲ ਨਹੀਂ।

ਇਸ ਦਾਤ ਦਾ ਲਾਭ, ਥੋੜਾ ਜਾਂ ਬਹੁਤਾ, ਲਗ ਭਗ ਸਾਰੇ ਬੱਚੇ ਉਠਾਂਦੇ ਹਨ; ਪਰ ਇਹਦਾ ਸਵਰਗੀ ਸੁਆਦ ਉਹੀ ਬੱਚਾ ਮਾਣਦਾ ਹੈ, ਜਿਹੜਾ ਬਾਹਰ ਜਾਂਦਿਆਂ ਮਾਂ ਦੀ ਅਸੀਸ ਮੰਗਦਾ ਤੇ ਬਾਹਰੋਂ ਆਇਆਂ ਮਾਂ ਦੇ ਗਲ ਬਾਹਾਂ ਪਾਂਦਾ ਹੈ। ਉਹਦੇ ਕੋਲ ਬਹਿੰਦਾ, ਉਹਦੀਆਂ ਪਿਆਰ-ਉਮਡੀਆਂ ਅੱਖਾਂ ਵਿਚ ਤਕਦਾ ਹੈ, ਤੇ ਜਦੋਂ ਮਾਂ ਬੜੀ ਉਮੰਗ ਨਾਲ ਕਹਿੰਦੀ ਹੈ: "ਪੁਤ੍ਰ, ਕੋਈ ਚੰਗੀ ਜਿਹੀ ਗਲ ਸੁਣਾ!" ਤਾਂ ਸੋਚੀਂ ਨਹੀਂ ਪੈ ਜਾਂਦਾ ਕਿ ਪਾਲਿਟਿਕਸ ਮਾਂ ਨੇ ਸਮਝਣਾ ਨਹੀਂ, ਨਵੇਂ ਸਾਹਿਤ ਨਾਲ ਉਹਦੀ ਦਿਲਚਸਪੀ ਨਹੀਂ। ਉਸ ਨੇ ਮਾਂ ਦੀ ਦੁਨੀਆਂ ਵਿਚ ਇਕ ਉਮਰ ਬਿਤਾਈ ਹੈ – ਏਸ ਦੁਨੀਆਂ ਦੀਆਂ ਕਈ ਸੁਹਣੀਆਂ ਯਾਦਾਂ ਹਨ, ਜਦੋਂ ਜ਼ਿੰਦਗੀ ਵਿਚ ਉਹਦੀ ਮਾਂ ਦੀ ਚੰਗੀ ਮੋਕਲੀ ਥਾਂ ਹੁੰਦੀ ਸੀ। ਕਿਸ ਤਰ੍ਹਾਂ ਮਾਂ ਨੇ ਆਪਣੇ ਸਾਰੇ ਗਹਿਣੇ ਵੇਚ ਕੇ

ਉਹਨੂੰ ਕਾਲਜ ਘਲਿਆ ਸੀ। ਉਹ ਦਿਨ ਯਾਦ ਕਰਾਂਦਾ ਹੈ ਜਿਦਨ ਓਹਨੇ ਇਕ ਬੜਾ ਝੂਠ ਬੋਲਿਆ, ਤੇ ਸ਼ਰਮਿੰਦਗੀ ਦੇ ਮਾਰੇ ਮੌਤ ਪਿਆ ਮੰਗਦਾ ਸੀ – ਪਰ ਜਦੋਂ ਹੌਸਲਾ ਕਰਕੇ ਓਹਨ ਆਪਣੀ ਵੇਦਨਾ ਮਾਂ ਨੂੰ ਦਸ ਦਿਤੀ ਤੇ ਮਾਂ ਨੇ ਓਹਦੇ ਝੂਠ ਨੂੰ ਅਪਣਾ ਕੇ ਸਚ ਬਣਾ ਦਿਤਾ, ਨਾ ਪਿਓ ਨੂੰ ਤੇ ਨਾ ਭਰਾਵਾਂ ਨੂੰ ਓਹਦੇ ਝੂਠ ਦਾ ਕਦੇ ਪਤਾ ਲਗਾ।

ਮਾਵਾਂ ਦੀ ਅਖ਼ੀਰਲੀ ਮੰਗ ਬਿਹ ਹੁੰਦੀ ਹੈ ਕਿ ਉਹ ਆਪਣੇ ਪੁਤ੍ਰਾਂ ਦੇ ਹਥਾ ਵਿਚ ਅਖ਼ੀਰਲਾ ਸੁਆਸ ਲੈਣ, ਉਹਨਾਂ ਨੂੰ ਕਿਸੇ ਆਪਣੇ ਬਚੇ ਦਾ ਦੁਖ ਨਾ ਸਹਿਣਾ ਪਵੇ। ਕੁਦਰਤੀ ਹੋਣੀ ਭੀ ਇਹੋ ਹੈ, ਕਿ ਮਾਵਾਂ ਆਪਣੇ ਬਚਿਆਂ ਤੋਂ ਪਹਿਲਾਂ ਆਪਣੀ ਜੀਵਨ-ਪੰਧ ਮੁਕਾ ਲੈਣ। ਏਸ ਲਈ ਮਾਵਾਂ ਦਾ ਓੜਕ ਵਿੱਛੜ ਜਾਣਾ ਇਹੋ ਜਿਹੀ ਅਨ-ਹੋਣੀ ਗਲ ਨਹੀਂ, ਕਿ ਇਹਨੂੰ ਅਸਹਿ ਸਦਮਾ ਸਮਝਿਆ ਜਾਏ। ਭਾਗਾਂ ਵਾਲੀਆਂ ਮਾਵਾਂ ਪੁਤ੍ਰਾਂ ਦੀ ਗੋਦ ਵਿਚ ਹੀ ਅੱਖਾਂ ਮੀਟਦੀਆਂ ਹਨ। ਪਰ ਪੁਤ੍ਰ ਜੇ ਅਮਿਟ ਹਸਰਤਾਂ ਦੇ ਕੌੜੇ ਹੰਝੂਆਂ ਤੋਂ ਬਚਣਾ ਲੋੜਦੇ ਹਨ, ਤਾਂ ਉਹ ਅਜ ਹੀ ਆਪਣੀ ਮਾਂ ਦੇ ਕੋਲ ਜਾ ਕੇ ਉਹਦੀਆਂ ਆਪਣੇ ਬਚਿਆਂ ਲਈ ਧੜਕਦੀਆਂ ਬਾਹਾਂ ਗਲ ਵਿਚ ਪਾ ਲੈਣ, ਉਹਦਾ ਚੁੰਮਣ ਆਪਣੇ ਮੱਥੇ ਤੇ ਮਹਿਸੂਸ ਕਰਨ। ਏਸ ਚੁੰਮਣ ਨਾਲੋਂ ਵਧੇਰੇ ਸੱਚਾ ਅਮਲ ਹੋਰ ਜ਼ਿੰਦਗੀ ਨੇ ਕਦੇ ਨਹੀਂ ਵੇਖਿਆ।

ਪੁਤ੍ਰ ਆਪਣੀ ਮਾਂ ਨੂੰ ਇਹ ਦੱਸਣ ਦੀ ਖ਼ੁਸ਼ੀ ਲੈਣ, ਕਿ ਉਹਨਾਂ ਨੂੰ ਆਪਣੀ ਬੇ-ਬਹਾ ਦੌਲਤ ਦੀ ਕਦਰ ਹੈ। ਇਹ ਠੀਕ ਹੈ, ਤੁਹਾਡੇ ਨੌਕਰ ਜਾਂ ਤੁਹਾਡੇ ਬਚੇ ਤੁਹਾਡੀ ਮਾਂ ਦੀ ਸੇਵਾ ਕਰਦੇ ਹਨ–ਤੁਸੀਂ ਕਿਸੇ ਨੂੰ ਮਾਂ ਦਾ ਨਿਰਾਦਰ ਨਹੀਂ ਕਰਨ ਦੇਂਦੇ। ਪਰ ਇਹ ਬਿਲਕੁਲ ਕਾਫ਼ੀ ਨਹੀਂ। ਤੁਹਾਡੀ ਮਾਂ

ਨੇ ਤੁਹਾਡਾ ਕੰਮ ਕਦੇ ਕਿਸੇ ਕੋਲੋਂ ਨਹੀਂ ਸੀ ਕਰਾਇਆ। ਉਹਨੂੰ ਇਤਬਾਰ ਹੀ ਨਹੀ ਸੀ, ਕਿ ਉਹਦੇ ਨਾਲੋਂ ਚੰਗੇਰਾ ਕੋਈ ਤੁਹਾਡਾ ਕੰਮ ਕਰ ਸਕਦਾ ਹੈ। ਜਦੋਂ ਤੁਸੀਂ ਕਹਾਣੀ ਸੁਣਨਾ ਚਾਹੁੰਦੇ ਸੋ, ਉਹਨੇ ਕਦੇ ਨਹੀਂ ਸੀ ਸੋਚਿਆ, ਉਹ ਕੀ ਸੁਣਾਵੇ। ਉਹਨੂੰ ਪਤਾ ਹੁੰਦਾ ਸੀ, ਕਿਹੜੇ ਵੇਲੇ ਤੁਹਾਨੂੰ ਕਿਹੜੀ ਕਹਾਣੀ ਚੰਗੀ ਲਗਦੀ ਹੈ।

ਤੁਹਾਡੇ ਬਚੇ ਚੰਗੇ ਹਨ, ਤੁਹਾਡੇ ਯਾਰ ਦੋਸਤ ਭੀ ਤੁਹਾਡੀ ਮਾਂ ਦਾ ਆਦਰ ਕਰਦੇ ਹਨ—ਪਰ ਭੁੱਲੋ ਨਾ ਕਿ ਇਹ ਦੁਨੀਆਂ ਤੁਹਾਡੀ ਮਾਂ ਲਈ ਦਿਨੋ ਦਿਨ ਓਪਰੀ ਹੁੰਦੀ ਜਾਂਦੀ ਹੈ—ਇਹਦੇ ਨਵੇਂ ਰਵਾਜ, ਇਹਦੇ ਨਵੇਂ ਚਾਲੇ, ਇਹਦੀਆਂ ਨਵੀਆਂ ਕਦਰਾਂ ਆਏ ਦਿਨ ਉਹਦੇ ਲਈ ਬੇ-ਪਛਾਣ ਹੁੰਦੇ ਜਾਂਦੇ ਹਨ। ਤੁਹਾਡੇ ਜਵਾਨ ਹੁੰਦੇ ਜਾਂਦੇ ਬਚੇ ਬੁਢੀ ਦਾਦੀ ਦਾ ਆਦਰ ਤਾਂ ਕਰ ਸਕਦੇ ਹਨ, ਪਰ ਉਹਦੇ ਨਾਲ ਗੱਲਾਂ ਨਹੀਂ ਕਰ ਸਕਦੇ, ਨਾ ਉਹਦੀਆਂ ਗਲਾਂ ਸ਼ੌਕ ਨਾਲ ਸੁਣ ਸਕਦੇ ਹਨ। ਸਿਰਫ਼ ਤੁਸੀਂ ਇਕੋ ਹੀ ਸਾਰੇ ਘਰ ਵਿਚ ਮਾਂ ਦੀ ਦੁਨੀਆਂ ਦਾ ਹਿੱਸਾ ਹੋ, ਜਿਸ ਹਿੱਸੇ ਨੂੰ ਉਹ ਚੰਗੀ ਤਰ੍ਹਾਂ ਪਛਾਣਦੀ ਹੈ, ਤੇ ਇਹਨੂੰ ਇਕੱਲਿਆਂ ਮਿਲਣ ਦੀਆਂ ਘੜੀਆਂ ਉਹ ਉਡੀਕਦੀ ਰਹਿੰਦੀ ਹੈ।

ਜੇ ਤੁਸਾਂ ਉਹਦੀਆਂ ਗੱਲਾਂ ਹੁੰਗਾਰਾ ਦੇ ਕੇ ਨਾ ਸੁਣਨੀਆਂ, ਜੇ ਤੁਸਾਂ ਆਪਣੀ ਹਥੀਂ ਮਾਂ ਨੂੰ ਪੱਖਾ ਨਾ ਝਲਿਆ, ਉਹਦੇ ਬਿਸਤ੍ਰੇ ਦੇ ਵਟ ਨਾ ਕਢੇ, ਤਾ ਇਕ ਦਿਨ ਤੁਸੀਂ ਏਸ ਮੌਕੇ ਨੂੰ ਤਰਸੋਗੇ, ਮਾਂ ਦੀਆਂ ਚੀਜ਼ਾਂ ਨਾਲ਼ ਗੱਲਾਂ ਕਰੋਗੇ, ਚੀਜ਼ਾਂ ਨੂੰ ਗਲ਼ ਨਾਲ ਲਾਓਗੇ। ਪਰ—ਪਰ...ਮਾਂ ਹੁਣ ਤੁਹਾਡੇ ਕਾਫ਼ਲੇ ਨਾਲ ਨਹੀਂ। ਤੁਸੀਂ ਓਸ ਪਿਆਰੇ ਸ੍ਰੀਰ ਦਾ ਅਪਣੀ ਹਥੀਂ ਸਸਕਾਰ ਕਰ ਦਿਤਾ, ਜਿਸ ਸ੍ਰੀਰ ਵਿਚੋਂ ਤੁਹਾਡਾ ਸ੍ਰੀਰ ਪੈਦਾ ਹੋਇਆ ਸੀ। ਤੁਸੀਂ ਮਾਂ

ਦੇ ਫੁਲ ਚੁਣ ਲਿਆਏ। ਇਹਨਾ ਫੁਲਾਂ ਨੂੰ ਤੁਸੀਂ ਸਾਂਭ ਸਾਂਭ
ਰਖਣਾ ਚਾਹਿਆ, ਇਹਨਾਂ ਉਤੇ ਰੋਜ਼ਾਨਾ ਤੁਸਾਂ ਆਪਣੇ ਬਾਗ਼ ਚੋਂ
ਤੋੜ ਕੇ ਤਾਜ਼ਾ ਫੁਲ ਚਾੜ੍ਹੇ। ਪਰ ਤੁਸੀਂ ਮਾਂ ਦੇ ਫੁਲਾਂ ਨੂੰ ਬਹੁਤਾ
ਚਿਰ ਆਪਣੇ ਕਬਜ਼ੇ ਵਿਚ ਨਹੀਂ ਰਖ ਸਕਦੇ। ਕੁਦਰਤ ਇਹਨਾਂ
ਫੁਲਾਂ ਨੂੰ ਮੁੜ ਆਪਣੇ ਖੇੜੇ ਵਿਚ ਸ਼ਾਮਲ ਕਰਨ ਲਈ ਵਾਪਸ
ਮੰਗਦੀ ਹੈ। ਤੁਸੀਂ ਗੰਗਾ ਜੀ ਜਾਂ ਕਿਸੇ ਹੋਰ ਭਰ-ਵਗਦੀ ਨਦੀ
ਵਿਚ ਆਪਣੀ ਮਾਂ ਦੀ ਅਖੀਰਲੀ ਨਿਸ਼ਾਨੀ ਪਰਵਾਹ ਆਏ। ਓਸ
ਵੇਲੇ ਤੁਹਾਨੂੰ ਜਾਪੇਗਾ, ਤੁਹਾਡਾ ਇਕ ਹਿੱਸਾ ਅਜ ਮਰ ਗਿਆ
ਹੈ—ਤੁਸੀਂ ਜੀਵੋਗੇ, ਪਰ ਅਪਣੇ ਆਪ ਵਿਚ ਮਹਿਸੂਸ ਨਹੀਂ
ਕਰ ਸਕੋਗੇ।

ਪਰ ਜੇ ਤੁਸੀਂ ਉਹਨਾਂ ਵਿਰਲਿਆਂ ਵਿਚੋਂ ਹੋ ਜਿਨ੍ਹਾਂ ਆਪਣੀ
ਮਾਂ ਦੇ ਅਖ਼ੀਰਲੇ ਸਾਲ ਸੁਖਾਵੇਂ ਬਣਾਨ ਵਿਚ ਰਤਾ ਕਸਰ
ਨਹੀਂ ਛਡੀ ਤਾਂ ਤੁਹਾਡਾ ਮਨ ਹਸਰਤਾਂ ਤੋਂ ਖ਼ਾਲੀ ਸਦਾ ਏਉਂ
ਹੀ ਮਹਿਸੂਸ ਕਰੇਗਾ, ਜਿਉਂ ਤੁਹਾਡੀ ਮਾਂ ਸਦਾ ਤੁਹਾਡੇ ਅੰਗ
ਸੰਗ ਰਹਿੰਦੀ ਹੈ, ਤੇ ਜਿਸ ਦਿਨ ਤੁਸੀਂ ਏਸ ਦੁਨੀਆਂ ਉਤੇ
ਆਪਣੀਆਂ ਅੱਖਾਂ ਮੀਟੋਗੇ ਤਾਂ ਮੁੜ ਇਕ ਵਾਰੀ ਆਪਣੀ ਮਾਂ
ਦੀ ਸੁਖਾਂਲੱਦੀ ਗੋਦ ਵਿਚ ਬੱਚਾ ਬਣਿਆ ਮਹਿਸੂਸ ਕਰੋਗੇ, ਤੇ
ਤੁਹਾਨੂੰ ਮੌਤ ਡਰਾਉਣੀ ਨਹੀਂ, ਸੁਹਾਉਣੀ ਲਗੇਗੀ।



ਤੇਜਾ ਸਿੰਘ

*

# ਸਭਿਆਚਾਰਾਂ ਦਾ ਮੇਲ

੧.

ਹਿੰਦੁਸਤਾਨ ਵਿਚ ਜਾਤੀਆਂ ਦੀ ਪਰਸਪਰ ਸਾਂਝ-ਸੰਝਾਲੀ ਦਾ ਮਸਲਾ ਅਤਿਅੰਤ ਜ਼ਰੂਰੀ ਹੈ। ਬਤੌਰ ਕੌਮ ਦੇ ਅਸੀਂ ਓਨਾ ਚਿਰ ਅਗੇ ਨਹੀਂ ਵਧ ਸਕਦੇ – ਨਹੀਂ ਨਹੀਂ, ਅਸੀਂ ਇਕ ਕੌਮ ਹੀ ਨਹੀਂ ਅਖਵਾ ਸਕਦੇ – ਜਿੱਨਾ ਚਿਰ ਇਥੋਂ ਦੀਆਂ ਮਜ਼੍ਹਬੀ ਬਰਾਦਰੀਆਂ ਵਿਚ ਦਿਲੀ ਮੇਲ ਨਹੀਂ ਹੋ ਜਾਂਦਾ। ਅਚਨਚੇਤੀ ਲੋੜ ਜਾਂ ਭੀੜ ਸਮੇਂ ਨਿਰੇ ਝਟ-ਟਪਾਊ ਨੀਤਕ ਸਿਰ-ਜੋੜ ਜਾਂ ਕਿਸੇ ਤੀਜੀ ਧਿਰ ਦੇ ਵਿਰੁਧ ਨਿਰੀਆਂ ਆਰਜ਼ੀ ਸੰਧੀਆਂ ਕਾਫ਼ੀ ਨਹੀਂ ਹਨ। ਦੁਵੱਲੀ ਸੁਭਾਵਾਂ ਦੇ ਪੇਉਂਦ ਦੀ ਲੋੜ ਹੈ, ਜਿਸ ਵਿਚੋਂ ਇਕੋ ਸਾਂਝੀ ਕੌਮੀਅਤ ਦਾ ਬੂਟਾ ਨਿਸਰੇ, ਅਤੇ ਇਕੋ ਧਰਤੀ ਤੇ ਇਕੋ ਹਵਾ ਵਿਚੋਂ ਖ਼ੁਰਾਕ ਲੈਂਦਾ ਹੋਇਆ ਇਕੋ ਤਰ੍ਹਾਂ ਦੇ ਫੁਲ ਤੇ ਇਕੋ ਤਰ੍ਹਾਂ

ਦਾ ਫਲ ਦੇਵੇ।

ਹੁਣ ਤਕ ਇਸ ਮਨੋਰਥ ਦੀ ਸਿਧੀ ਲਈ ਜਿਤਨੀਆਂ ਕੋਸ਼ਸ਼ਾਂ ਕੀਤੀਆਂ ਗਈਆਂ ਹਨ ਸਾਰੀਆਂ ਨਿਸਫਲ ਰਹੀਆਂ ਹਨ। ਇਹ ਤਿੰਨ ਤਰ੍ਹਾਂ ਦੀਆਂ ਕੋਸ਼ਸ਼ਾਂ ਸਨ। ਇਕ ਤਾਂ ਮਹਾਤਮਾ ਗਾਂਧੀ ਦਾ ਜਤਨ ਸੀ, ਜੋ 'ਖ਼ਿਲਾਫ਼ਤ ਲਹਿਰ' ਦੇ ਸਮੇਂ ਤਜਵੀਜ਼ ਕੀਤਾ ਗਿਆ। ਉਹ ਇਹ ਸੀ ਕਿ ਹਿੰਦੂ ਆਪਣੇ ਮੁਸਲਮਾਨ ਭਰਾਵਾਂ ਦਾ ਦਰਦ ਵੰਡਾਣ ਤੇ ਮੁਸਲਮਾਨ ਹਿੰਦੂਆਂ ਲਈ ਕਸ਼ਟ ਸਹਿਣ। ਸਾਂਝੇ ਕਸ਼ਟ ਦੀ ਕੁਠਾਲੀ ਵਿਚ ਪੈ ਕੇ ਦੋਵੇਂ ਧਿਰਾਂ ਢਲ ਕੇ ਇਕ ਹੋ ਜਾਣਗੀਆਂ। ਇਸ ਤਜਰਬੇ ਲਈ ਇਕ ਦੋ ਗਲਾਂ ਦਾ ਹੋਣਾ ਜ਼ਰੂਰੀ ਹੈ, ਜੋ ਇਸ ਵੇਲੇ ਮੌਜੂਦ ਨਹੀਂ। ਇਕ ਤਾਂ ਅਤਿਅੰਤ ਤੀਬਰ ਇਛਾ ਹੋਵੇ ਇਕ ਦੂਏ ਨਾਲ ਭਲਾ ਕਰਨ ਦੀ, ਅਤੇ ਦੂਜੀ ਇਕ ਆਦਰਸ਼ਕ ਬ੍ਰਿਤੀ ਹੋਵੇ ਜਿਸ ਨਾਲ ਦੂਏ ਧਿਰ ਦੇ ਹਕ ਆਪਣੇ ਹਕ ਦੇ ਬਰਾਬਰ ਦਿਸਣ। ਨਾਲੇ ਇਸ ਤਜਰਬੇ ਲਈ ਜ਼ਰੂਰੀ ਹੈ ਕਿ ਇਕ ਦੂਜੇ ਲਈ ਕਸ਼ਟ ਝਲਣ ਦੇ ਮੌਕੇ ਮਿਲਦੇ ਰਹਿਣ। ਪਰ ਹੋ ਸਕਦਾ ਹੈ ਕਿ ਹਾਲਾਤ ਹੀ ਐਸੇ ਹੋਣ ਕਿ ਇਹ ਮੌਕੇ ਮਿਲਣ ਹੀ ਨਾ, ਕਿਉਂਕਿ ਇਹ ਮੌਕੇ ਬਣਾਨਾ ਕਿਸੇ ਤੀਜੀ ਧਿਰ ਦੇ ਵਸ ਹੈ, ਜੋ ਸਿਆਣੀ ਤੇ ਚੇਤੰਨ ਹੋ ਸਕਦੀ ਹੈ। ਇਹ ਇਕ ਜਜ਼ਬਾਤੀ ਇਲਾਜ ਹੈ, ਤੇ ਸਿਰਫ਼ ਭੀੜਾਂ ਤੇ ਅਚਨਚੇਤੀ ਲੋੜਾਂ ਸਮੇਂ ਕੰਮ ਆ ਸਕਦਾ ਹੈ। ਇਹ ਕੌਮੀ ਉਸਾਰੀ ਦੇ ਪ੍ਰੋਗ-ਰਾਮ ਦਾ ਪੱਕਾ ਤੇ ਸਥਾਈ ਅੰਗ ਨਹੀਂ ਬਣ ਸਕਦਾ, ਤੇ ਨਾ ਹੀ ਮਨੁਖੀ ਸੁਭਾ ਇਕੋ ਸਾਹੇ ਇਸ ਵਿਚ ਜੁਟਿਆ ਰਹਿ ਸਕਦਾ ਹੈ।

ਲਾਲਾ ਲਾਜਪਤ ਰਾਇ ਵਰਗੇ ਲੀਡਰਾਂ ਨੇ ਇਕ ਹੋਰ ਉਪਾ ਭੀ ਦਸਿਆ ਹੈ, ਜਿਸ ਦੀ ਪ੍ਰੋੜਤਾ ਅਜਕਲ ਦੇ ਖੁਲ੍ਹੇ ਜ਼ਮਾਨੇ ਵਿਚ

ਬਹੁਤ ਹੋ ਰਹੀ ਹੈ ਕਿ ਹਿੰਦੂ ਤੇ ਮੁਸਲਮਾਨ ਆਪਣੀਆਂ ਧਾਰਮਕ ਰਹੁ-ਰੀਤਾਂ ਵਿਚ ਘਟ ਸਿਡਈ ਹੋ ਜਾਣ, ਅਤੇ ਇਨ੍ਹਾਂ ਨੂੰ ਕੌਮੀ ਏਕਤਾ ਉਤੇ ਕੁਰਬਾਨ ਕਰ ਦੇਣਾ। ਇਹ ਮੰਗ ਉਤੋ ਉਤੋਂ ਬਹੁਤ ਵਾਜਬੀ ਦਿਸਦੀ ਹੈ ਪਰ ਅਸਲ ਵਿਚ ਇਹ ਮੰਨਣੀ ਬਹੁਤ ਔਖੀ ਹੈ। ਜਿਵੇਂ ਮਜ਼੍ਹਬ ਦੀ ਬਣਤਰ ਹੈ ਜਾਂ ਅਸਾਂ ਹਿੰਦੁਸਤਾਨੀਆਂ ਨੇ ਇਸਨੂੰ ਸਮਝ ਰਖਿਆ ਹੈ, ਇਸ ਵਿਚ ਜਾਣ ਬੁਝ ਕੇ ਤਬਦੀਲੀ ਕਰਨ ਦੀ ਗੁੰਜਾਇਸ਼ ਨਹੀਂ। ਇਕ ਹਿੰਦੂ ਭਾਵੇਂ ਘਰ ਵਿਚ ਹਵਨ ਕਰੇ ਜਾਂ ਨਾ ਕਰੇ, ਪਰ ਜਿਸ ਵੇਲੇ ਅਨਮਤੀ ਲੋਕ ਉਸ ਦੇ ਇਸ ਹਕ ਵਿਚ ਦਖ਼ਲ ਦੇਣ ਤਾਂ ਉਹ ਹਰ ਇਕ ਨੁਕਸਾਨ ਸਹਾਰ ਕੇ ਇਸ ਦੀ ਰਖਵਾਲੀ ਲਈ ਉਠ ਖੜਾ ਹੋਵੇਗਾ। ਹਿੰਦੂ ਗਊ ਨੂੰ ਪਵਿਤਰ ਮੰਨਦੇ ਹਨ, ਪਰ ਮੁਸਲਮਾਨਾਂ ਵਿਚ ਗਊ ਦੀ ਕੁਰਬਾਨੀ ਧਾਰਮਕ ਅਸੂਲ ਹੈ। ਉਨ੍ਹਾਂ ਦਾ ਇਹ ਇਕ ਪਵਿਤਰ ਹਕ ਹੈ। ਜੇ ਉਹ ਚਾਹੁਣ ਤਾਂ ਇਸ ਹੱਕ ਨੂੰ ਭਾਵੇਂ ਕਦੇ ਭੀ ਨਾ ਵਰਤਣ, ਪਰ ਜੇ ਇਸ ਵਿਚ ਕੋਈ ਅਨਮਤੀ ਜਾਣ ਬੁਝ ਕੇ ਅੜਿੱਕਾ ਡਾਹੇ, ਤਦ ਉਹ ਮੁਤਾਣੇ ਹੋ ਖੜੋਣਗੇ। ਕਈਆਂ ਹਾਲਤਾਂ ਵਿਚ ਇਨ੍ਹਾਂ ਹੱਕਾਂ ਤੇ ਡੱਟ ਖਲੋਣਾ ਮਨੁਖ ਦੇ ਧਰਮ ਦੀ ਜ਼ਰੂਰੀ ਸ਼ਰਤ ਹੋ ਜਾਂਦੀ ਹੈ। ਇਨ੍ਹਾਂ ਧਾਰਮਕ ਹੱਕਾਂ ਦੀ ਖਿਚੋ ਖਿੱਚੀ ਦਾ ਇਲਾਜ ਇਹ ਨਹੀਂ ਕਿ ਇਕ ਧਿਰ ਨੂੰ ਆਪਣੇ ਹਕ ਛਡ ਦੇਣ ਉਤੇ ਮਜਬੂਰ ਕੀਤਾ ਜਾਵੇ, ਬਲਕਿ ਦੋਹਾਂ ਧਿਰਾਂ ਦੀ ਇਕ ਦੂਜੇ ਵਲ ਬ੍ਰਿਤੀ ਬਦਲਣੀ ਚਾਹੀਦੀ ਹੈ। ਕਿਸੇ ਇਕ ਨੂੰ ਦੂਜੇ ਦੇ ਰਸਮ ਰਵਾਜ ਪੂਰਾ ਕਰਨ ਵਿਚ ਉਜ਼ਰ ਨਹੀਂ ਹੋਣਾ ਚਾਹੀਦਾ। ਜੇ ਹਿੰਦੂ ਹਵਨ ਕਰਨ, ਤਾਂ ਮੁਸਲਮਾਨਾਂ ਨੂੰ ਖੁਸ਼ੀ ਹੋਣੀ ਚਾਹੀਦੀ ਹੈ ਅਤੇ ਜੇ ਮੁਸਲਮਾਨ ਗਊ-ਬਧ ਕਰਨ ਤਾਂ ਹਿੰਦੂਆਂ ਨੂੰ ਨਕ ਨਹੀਂ ਚਾੜ੍ਹਨਾ ਚਾਹੀਦਾ। (ਇਉਂ ਕਰਨ

ਨਾਲ ਖਵਰੇ ਗਊਆਂ ਘਟ ਮਰੀਣਗੀਆਂ, ਜਿਵੇਂ ਕਿ ਨਿਰੋਲ ਮੁਸਲਮਾਨੀ ਮੁਲਕਾਂ ਵਿਚ ਹੁੰਦਾ ਹੈ)। ਮੁਸਲਮਾਨਾਂ ਨੂੰ ਮਸੀਤ ਦੇ ਸਾਹਮਣੇ ਵਾਜਾ ਵਜਣ ਤੇ ਰੋਸ ਨਹੀਂ ਹੋਣਾ ਚਾਹੀਦਾ। ਹਿੰਦੂਆਂ ਤੇ ਸਿਖਾਂ ਨੂੰ ਭੀ ਚਾਹੀਦਾ ਹੈ ਕਿ ਜਦ ਮਸੀਤ ਵਿਚ ਨਮਾਜ਼ ਪੜ੍ਹੀਂਦੀ ਹੋਵੇ, ਤਾਂ ਅਦਬ ਵਜੋਂ ਆਪੇ ਵਾਜਾ ਬੰਦ ਕਰ ਦੇਣ ਜਾਂ ਵਾਜੇ ਵਾਲੇ ਜਲੂਸ ਦਾ ਵਕਤ ਹੀ ਐਸਾ ਰਖਣ ਕਿ ਉਸ ਵਕਤ ਨਮਾਜ਼ ਨਾ ਪੜ੍ਹੀਂਦੀ ਹੋਵੇ। ਮੈਂ ਤਾਂ ਜਦ ਮੁਸਲਮਾਨਾਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਨਮਾਜ਼ ਪੜ੍ਹਦੇ ਦੇਖਦਾ ਹਾਂ ਤਾਂ ਮੇਰਾ ਦਿਲ ਧਾਰਮਕ ਹੁਲਾਰੇ ਵਿਚ ਆ ਜਾਂਦਾ ਹੈ ਅਤੇ ਸਿਰ ਅਦਬ ਨਾਲ ਝੁਕ ਜਾਂਦਾ ਹੈ। ਉਥੇ ਮੇਰੇ ਸੋਹਣੇ ਭਰਾ ਮੇਰੇ ਆਪਣੇ ਸੋਹਣੇ ਰਬ ਦੀਆਂ ਸੋਹਣੀਆਂ ਸਿਫ਼ਤਾਂ ਕਰ ਰਹੇ ਹੁੰਦੇ ਹਨ ! ਉਥੇ ਮੇਰੇ ਦਿਲ ਨੂੰ ਖੁਲ੍ਹਾ ਕਰਨ ਲਈ ਦਸਮੇਸ਼ ਜੀ ਦੀ ਵੰਗਾਰ ਪੈਂਦੀ ਹੈ: "ਦੇਹੁਰਾ ਮਸੀਤਿ ਸੋਈ, ਪੂਜਾ ਔ ਨਿਵਾਜ ਓਹੀ, ਮਾਨਸ ਸਭੈ ਏਕ, ਪੈ ਅਨੇਕ ਕੌ ਪ੍ਰਭਾਉ ਹੈ ।"

ਤੀਜਾ ਇਕ ਹੋਰ ਉਪਾ ਹੈ ਜੋ ਬਾਕੀ ਉਪਾਵਾਂ ਤੋਂ ਨਿਰਾਸ ਹੋ ਕੇ ਪੇਸ਼ ਕੀਤਾ ਗਿਆ ਹੈ । ਉਹ ਇਹ ਹੈ ਕਿ ਭਿੰਨ ਭਿੰਨ ਜਾਤੀਆਂ ਨੂੰ ਮਜ਼੍ਹਬੀ ਬਿਨਾ ਤੇ ਵਖੋ ਵਖ ਸੰਗਠਨ ਜਾਂ ਤਨਜ਼ੀਮ ਵਿਚ ਪਰੋ ਕੇ ਆਪੋ ਆਪਣਾ ਬਚਾਉ ਕਰਨ ਦੇ ਲਾਇਕ ਬਣਾਇਆ ਜਾਵੇ, ਤਾਂ ਕਿ ਇਕ ਦੂਜੇ ਉਤੇ ਹਮਲਾ ਕਰਨ ਦਾ ਹੌਂਸਲਾ ਈ ਨਾ ਪਏ, ਤੇ ਇਕ ਦੂਜੇ ਦੀ ਇਜ਼ਤ ਕਰਨ ਦੀ ਪ੍ਰੇਰਨਾ ਹੋਵੇ । ਇਸ ਦਾ ਸਿੱਟਾ ਇਹ ਤਾਂ ਹੋ ਸਕਦਾ ਹੈ ਕਿ ਹਰ ਇਕ ਫਿਰਕਾ ਆਪੋ ਆਪਣੀ ਸੁਰਤ ਸੰਭਾਲ ਕੇ ਦੂਜੇ ਦੇ ਵਾਰਾਂ ਤੋਂ ਬਚਣ ਲਈ ਕਾਫ਼ੀ ਤਕੜਾ ਹੋ ਜਾਵੇ, ਪਰ ਇਸ ਦਾ ਇਹ ਨਤੀਜਾ ਕਦੇ ਨਹੀਂ ਹੋ ਸਕਦਾ ਕਿ ਇਹ ਫ਼ਿਰਕੇ ਢਲ ਢੁਲ ਕੇ ਇਕ

ਕੌਮ ਬਣ ਜਾਣ । ਬਲਕਿ ਤੁਸਾਂ ਵੇਖਿਆ ਹੋਣਾ ਹੈ ਕਿ ਇਸ ਲਹਿਰ ਦੇ ਸਿਟੇ ਵਜੋਂ ਇਕ ਧਿਰ ਨੂੰ ਏਲਾਨੀਆ ਤੌਰ ਤੇ ਇਹ ਆਖਣ ਦਾ ਹੀਆ ਪੈ ਗਿਆ ਹੈ ਕਿ ਹਿੰਦੁਸਤਾਨ ਹਿੰਦੂਆਂ ਦਾ ਹੈ, ਤੇ ਦੂਜੀ ਧਿਰ ਇਹ ਰਾਇ ਬਣਾਣ ਤੇ ਮਜਬੂਰ ਹੋ ਗਈ ਕਿ ਮੁਸਲਮਾਨਾਂ ਦੀ ਇਕ ਵਖਰੀ ਕੌਮ ਹੈ, ਜਿਸ ਦਾ ਵਤਨ ਹਿੰਦ ਹੀ ਨਹੀਂ ਬਲਕਿ ਚੀਨ, ਤੁਰਕਿਸਤਾਨ, ਈਰਾਨ ਅਰਬ ਆਦਿ ਸਾਰੇ ਮੁਲਕ ਹਨ । ਹਿੰਦ ਵਿਚ ਭੀ ਓਹ ਆਪਣੇ ਲਈ ਵਖਰੇ ਇਲਾਕੇ ਮੰਗਣ ਲਗ ਪਏ, ਜਿਨ੍ਹਾਂ ਵਿਚ ਓਹ ਆਪਣੀ ਸਭਿੱਤਾ ਤੇ ਆਪਣੀ ਰਹਿਣੀ-ਬਹਿਣੀ ਸੰਭਾਲ ਕੇ ਵਖਰੀ ਤੇ ਨਰੋਲ ਰਖ ਸਕਣ । ਸਭ ਹੈ, ਜੇ ਹਿੰਦ ਹਿੰਦੂਆਂ ਦਾ ਹੈ, ਤਾਂ ਮੁਸਲਮਾਨਾਂ ਲਈ ਕੋਈ ਆਪਣਾ ਵਖਰਾ ਦੇਸ ਹੋਣਾ ਚਾਹੀਦਾ ਹੈ । ਇਹ ਦੋਵੇਂ ਖ਼ਿਆਲ ਰੋਗੀ ਮਨ ਤੋਂ ਪੈਦਾ ਹੋਏ, ਤੇ ਇਹ ਰੋਗ ਸੰਗਠਨ ਤੇ ਤਨਜ਼ੀਮ ਦੇ ਪ੍ਰਚਾਰ ਨੇ ਪੈਦਾ ਕੀਤਾ। ਜਿਸ ਦਾ ਅੰਤਮ ਸਿੱਟਾ ਪਾਕਿਸਤਾਨ ਅਤੇ ਹਿੰਦੂ ਮੁਸਲਮ ਫ਼ਸਾਦ ਨਿਕਲਿਆ । ਹਿੰਦੁਸਤਾਨੀ ਕੌਮ ਇਕ ਹੈ, ਜਿਸ ਦੇ ਅੰਗ ਹਿੰਦੂ ਭੀ ਹਨ ਤੇ ਮੁਸਲਮਾਨ ਭੀ; ਜਾਂ ਇਉਂ ਕਹੋ, ਜਿਵੇਂ ਸਰ ਸਈਅਦ ਅਹਿਮਦ ਕਿਹਾ ਕਰਦੇ ਸਨ, ਕਿ ਹਿੰਦ ਇਕ ਸੁੰਦਰੀ ਹੈ ਜਿਸ ਦੀ ਇਕ ਅੱਖ ਹਿੰਦੂ ਹਨ ਤੇ ਦੂਜੀ ਅੱਖ ਮੁਸਲਮਾਨ । ਇਕ ਅੱਖ ਦੇ ਵਿਗੜਨ ਨਾਲ ਸਾਰੇ ਸਰੀਰ ਦੀ ਸੁੰਦਰਤਾ ਮਾਰੀ ਜਾਂਦੀ ਹੈ । ਇਹ ਕੌਮੀ ਏਕਤਾ ਦਾ ਖ਼ਿਆਲ ਤਦ ਸਫ਼ਲ ਹੋ ਸਕਦਾ ਹੈ ਜੇਕਰ ਦੋਵੇਂ ਧਿਰਾਂ ਆਪਣੇ ਆਪ ਨੂੰ ਅਤੇ ਇਕ ਦੂਜੇ ਨੂੰ ਇਕ ਕੌਮ ਦਾ ਅੰਗ ਸਮਝਣ, ਅਤੇ ਨਿਰੇ ਆਪਣੇ ਹਕਾਂ ਲਈ ਨਹੀਂ ਬਲਕਿ ਆਪਣੇ ਗੁਆਂਢੀਆਂ ਲਈ ਭੀ ਲੜਨਾ ਤੇ ਕਸ਼ਟ ਸਹਿਣਾ ਸਿਖਣ ।

੨.

ਇਹ ਸਚ ਹੈ ਕਿ ਹਿੰਦੁਸਤਾਨ ਅਜੇ ਤੀਕਣ ਇਸ ਔਕੜ ਦਾ ਹੱਲ ਨਹੀਂ ਲਭ ਸਕਿਆ। ਪਰ ਕੀ ਕਿਸੇ ਹੋਰ ਕੌਮ ਨੇ ਲਭਾ ਹੈ ? ਤੁਸੀਂ ਕਹੋਗੇ ਯੂਰਪ ਵਿਚ ਰੋਮਨ-ਕੈਥੋਲਿਕ ਤੇ ਪ੍ਰਾਟੈਸਟੈਂਟ ਜਾਂ ਹੋਰ ਕਈ ਫਿਰਕੇ ਕੋਲ ਕੋਲ ਵਸਦੇ ਹਨ ਅਤੇ ਉਨ੍ਹਾਂ ਦੀਆਂ ਆਪਸ ਵਿਚ ਦੀਆਂ ਤੇੜਾਂ ਆਪੋ ਆਪਣੀ ਕੌਮੀਅਤ ਦਾ ਹਿਸਾ ਬਣ ਕੇ ਰਹਿਣ ਵਿਚ ਕੋਈ ਫ਼ਰਕ ਨਹੀਂ ਪਾਂਦੀਆਂ। ਇਹ ਮਿਸਾਲ ਸਾਨੂੰ ਮਦਦ ਨਹੀਂ ਦੇ ਸਕਦੀ, ਕਿਉਂਕਿ ਉਨ੍ਹਾਂ ਦੀਆਂ ਆਪਸ ਦੀਆਂ ਤੇੜਾਂ ਸਭਿਆਚਾਰੀ ਤੇਤਾਂ ਨਹੀਂ। ਓਹ ਲੋਕ ਕੇਵਲ ਧਾਰਮਕ ਯਕੀਨ ਵਿਚ ਜਾਂ ਪੂਜਾ ਪਾਠ ਦੀ ਰੀਤ ਵਿਚ ਵਖ ਵਖ ਦਿਸਦੇ ਹਨ, ਪਰ ਆਮ ਰਹਿਣ ਬਹਿਣ, ਕਿਰਤ, ਸੋਚਣ ਵਿਚਾਰਣ ਜਾਂ ਮਹਿਸੂਸਨ ਦੇ ਢੰਗਾਂ ਵਿਚ ਇਕੋ ਜਿਹਾ ਵਰਤਦੇ ਹਨ। ਇਸ ਲਈ ਉਨ੍ਹਾਂ ਦੇ ਵਖੇਵੇਂ ਮੇਟਣੇ ਔਖੇ ਨਹੀਂ। ਪੱਛਮੀ ਦੇਸਾਂ ਵਿਚ ਅੜ ਅੜ ਸਭਿਆਚਾਰਾਂ ਵਿਚ ਪਲੇ ਲੋਕਾਂ ਨੂੰ ਜੋੜ ਕੇ ਇਕ ਕਰਨ ਦਾ ਤਜਰਬਾ ਕਦੇ ਸਫਲ ਨਹੀਂ ਹੋਇਆ। ਓਥੇ ਸਮੇਂ ਸਮੇਂ ਇਕ ਔਕੜ ਕਈਆਂ ਦੇਸਾਂ ਨੂੰ ਵਾਪਰਦੀ ਰਹੀ ਹੈ, ਪਰ ਇਸ ਦਾ ਹਲ ਹਮੇਸ਼ਾਂ ਮਾੜੇ ਧੜੇ ਨੂੰ ਮਦਾਨੋਂ ਹੀ ਕਢ ਦੇਣ ਵਿਚ ਸਮਝਿਆ ਗਿਆ ਹੈ, ਭਾਵ ਇਹ ਕਿ ਅਜੇਹੀ ਗੁੰਝਲ ਨੂੰ ਖਿੜੇ-ਮਥੇ ਸੁਲਝਾਉਣ ਦੀ ਥਾਂ ਮੂਲੋਂ ਕਟ ਹੀ ਦੇਂਦੇ ਰਹੇ ਹਨ।

ਅਠਵੀਂ ਤੋਂ ਪੰਦਰਵੀਂ ਸਦੀ ਤੇ ਅੰਤ ਤਕ ਸਪੇਨ ਮੁਸਲਮਾਨਾਂ ਦੇ ਹਥ ਰਿਹਾ, ਪਰ ਜਦ ੧੯੪੭ ਵਿਚ ਇਨ੍ਹਾਂ ਦਾ ਰਾਜ ਖ਼ਤਮ ਹੋ ਗਿਆ, ਤਾਂ ਭੀ ਦੇਸ ਵਿਚ ਚੋਖਾ ਤੇ ਕਾਰਵੰਦਾ

ਹਿਸਾ ਇਨ੍ਹਾਂ ਦੀ ਵਸੋਂ ਦਾ ਸੀ। ਉਸ ਵੇਲੇ ਈਸਾਈਆਂ ਦੀ ਨਵੀਂ ਹਕੂਮਤ ਅਗੇ ਉਹੋ ਸਵਾਲ ਪੇਸ਼ ਹੋਇਆ ਜੋ ਸਾਡੇ ਸਾਮ੍ਹਣੇ ਹੈ ਕਿ ਇਨ੍ਹਾਂ ਅਡਰੀ ਸਭਿਤਾ ਵਾਲੇ ਲੋਕਾਂ ਨੂੰ ਆਪਣੇ ਅੰਦਰ ਕਿਵੇਂ ਸਮੇਟਿਆ ਜਾਏ। ਈਸਾਈ ਹਾਕਮ ਆਪਣੀ ਪਾਲਿਸੀ ਐਸੀ ਬਣਾ ਸਕਦੇ ਸਨ ਜਿਸ ਦੇ ਨਾਲ ਮੁਸਲਮਾਨ ਈਸਾਈਆਂ ਵਿਚ ਰਚ ਮਿਚ ਕੇ ਇਕ ਰਲਵੀਂ ਕੌਮ ਦਾ ਹਿਸਾ ਬਣ ਜਾਂਦੇ। ਇਸ ਨਾਲ ਸਪੇਨ ਨੂੰ ਬਹੁਤ ਲਾਭ ਪੁਜਦਾ, ਕਿਉਂਕਿ ਮੁਸਲਮਾਨ ਲੋਕ ਕਾਰੀਗਰੀ ਅਤੇ ਸਭਿਆਚਾਰ ਵਿਚ ਈਸਾਈਆਂ ਪਾਸੋਂ ਬਹੁਤ ਅਗਾਹਾਂ ਲੰਘੇ ਹੋਏ ਸਨ। ਪਰ ਐਸਾ ਨਾ ਕੀਤਾ ਗਿਆ। ਪਹਿਲੋਂ ਤਾਂ ਮੁਸਲਮਾਨਾਂ ਨੂੰ ਕਿਹਾ ਗਿਆ ਕਿ ਆਪਣੇ ਨਾਂ ਈਸਾਈਆਂ ਵਾਲੇ ਰਖ ਲਓ, ਭਾਵੇਂ ਧਰਮ ਨਾ ਬਦਲੋ। ਫਿਰ ਸਭ ਨੂੰ ਹੁਕਮ ਹੋ ਗਿਆ ਕਿ ਜਾਂ ਤਾਂ ਈਸਾਈ ਮਤ ਧਾਰਨ ਕਰ ਲਓ, ਜਾਂ ਬਿਸਤਰਾ ਬੋਰੀਆ ਚੁਕ ਕੇ ਮੁਲਕ ਤੋਂ ਬਾਹਰ ਹੋ ਜਾਓ। ਕੇਹਾ ਸੌਖਾ ਤਰੀਕਾ ਸੀ ਏਕਤਾ ਵਰਤਾਉਣ ਦਾ! ਸਪੇਨ ਤੇ ਪੁਰਤਗਾਲ ਵਿਚ ਏਹੋ ਤਰੀਕਾ ਯਹੂਦੀਆਂ ਨਾਲ ਵਰਤਿਆ ਗਿਆ। ਇੰਗਲੈਂਡ ਵਾਲਿਆਂ ਨ ਯਹੂਦੀਆਂ ਨੂੰ ੧੨੯੦ ਵਿਚ ਦੇਸ ਨਿਕਾਲਾ ਦੇ ਦਿਤਾ, ਅਤੇ ਓਹ ਕਈ ਸਦੀਆਂ ਤੀਕ ਇਸ ਦੇਸ ਤੋਂ ਬਾਹਰ ਰਹੇ। ਫੇਰ ਆਏ ਭੀ, ਤਾਂ ਚਿਰਾਂ ਤੀਕ ਪੂਰੇ ਹਕ ਨਾ ਲੈ ਸਕੇ। ਅੰਤ ੧੮੫੮ ਵਿਚ ਪਾਰਲੀਮਿੰਟ ਦੀ ਮਿੰਬਰੀ ਦਾ ਹਕ ਮਿਲਿਆ। ਫਰਾਂਸ ਵਾਲਿਆਂ ਨੇ ਉਹਨਾਂ ਨੂੰ ਬਰਾਬਰੀ ਦਾ ਹਕ ੧੭੯੦ ਵਿਚ ਦਿਤਾ ਤੇ ਜਰਮਨੀ ਵਾਲਿਆਂ ਨੂੰ ੧੮੭੧ ਵਿਚ, ਪਰ ਇਹ ਹਕ ਮੁੜ ਹਿਟਲਰ ਦੀ ਹਕੂਮਤ ਨੇ ਖੋਹ ਲਏ ਤੇ ਇਹ ਵਿਚਾਰੇ ਹੁਣ ਦਰ-ਬ-ਦਰ ਧਕੇ ਖਾ ਰਹੇ ਹਨ। ਯੂਰਪ ਤੇ ਅਮਰੀਕਾ ਵਾਲੇ ਈਸਾਈ ਆਪਣੇ ਸਦੀਆਂ ਦੇ ਧੋਣ ਇਉਂ

ਧੋਣਾ ਚਾਹੁੰਦੇ ਹਨ ਕਿ ਯਹੂਦੀਆਂ ਨੂੰ ਅਰਬਾਂ ਦੇ ਖ਼ਰਚ ਤੇ ਫਲਸ-ਤੀਨ ਵਿਚ ਵਸਾਇਆ ਜਾਵੇ। ਪਰਾਏ ਮੁੰਡੇ ਅੰਮਾਂ ਦਾਤੀ! ਇਨ੍ਹਾਂ ਵਿਚਾਰਿਆਂ ਨੇ ਜੋ ਦੁਖੜੇ ਰੂਸ, ਪੋਲੈਂਡ ਤੇ ਆਸਟਰੀਆ ਹੰਗਰੀ ਵਿਚ ਸਹੇ ਹਨ, ਉਨ੍ਹਾਂ ਦੀ ਕਹਾਣੀ ਲੂੰ ਕੰਡੇ ਕਰ ਦੇਣ ਵਾਲੀ ਹੈ। ਯੂਰਪ ਮੁਸਲਮਾਣਾਂ ਤੇ ਯਹੂਦੀਆਂ ਨੂੰ ਆਪਣੇ ਅੰਦਰ ਕਿਉਂ ਨਹੀਂ ਸਮਾ ਸਕਿਆ? ਕੇਵਲ ਇਸ ਲਈ ਕਿ ਇਹ ਲੋਕ ਆਸ ਪਾਸ ਦੇ ਲੋਕਾਂ ਕੋਲੋਂ ਸਭਿਆਚਾਰ ਵਿਚ ਵਖਰੇ ਸਨ। ਇਨ੍ਹਾਂ ਨੂੰ ਸਮਾਜਕ ਅਰਾਮ ਉਤਨਾ ਕੁ ਹੀ ਮਿਲਿਆ ਹੋਇਆ ਹੈ ਜਿੰਨਾ ਕੁ ਇਹ ਲੋਕ ਆਪਣੇ ਸਭਿਆਚਾਰ ਨੂੰ ਛੱਡ ਕੇ ਪਰਾਇਆ ਸਭਿਆਚਾਰ ਗ੍ਰਹਿਣ ਕਰ ਸਕੇ ਹਨ। ਤੁਰਕ ਲੋਕ ਸਦੀਆਂ ਤੀਕ ਯੂਰਪੀਨ ਕੌਮਾਂ ਦੀ ਅੱਖ ਦਾ ਕੰਡਾ ਬਣੇ ਰਹੇ। ਅੰਤ ਉਨ੍ਹਾਂ ਨੂੰ ਪਤਾ ਲਗ ਗਿਆ ਕਿ ਯੂਰਪੀਨ ਕੌਮਾਂ ਨਾਲ ਇਕ-ਮਿਕ ਹੋਣ ਵਿਚ ਉਨ੍ਹਾਂ ਦਾ ਏਸ਼ਿਆਈ ਸਭਿਆਚਾਰ ਹੀ ਇਕ ਵੱਡੀ ਰੁਕਾਵਟ ਹੈ। ਸੋ ਓਹ ਛੇਤੀ ਛੇਤੀ ਆਪਣੇ ਸਭਿਆਚਾਰ ਦਾ ਜੁੱਲਾ ਲਾਹ ਕੇ ਪਰ੍ਹਾਂ ਸੁਟ ਰਹੇ ਹਨ ਅਤੇ ਪਛਮੀ ਜੀਵਨ ਦਾ ਸਾਂਗ ਭਰ ਰਹੇ ਹਨ, ਤਾਂ ਜੋ ਯੂਰਪ ਦੀ ਪਵਿੱਤਰ ਧਰਤੀ ਉਤੇ ਵਸਣ ਵਾਲੇ ਲੋਕਾਂ ਦੀ ਨਜ਼ਰ ਵਿਚ ਪ੍ਰਵਾਨ ਹੋ ਸਕਣ ਕਦੀ ਸਮਾਂ ਸੀ ਜਦੋਂ ਅਰਬੀ ਸਭਿਆਚਾਰ ਦਾ ਜ਼ੋਰ ਸੀ ਤੇ ਯੂਰਪੀਨ ਲੋਕ ਭੀ ਦੂਰੋਂ ਦੂਰੋਂ ਚਲ ਕੇ ਮਰਾਕੋ ਤੇ ਸਪੇਨ ਦੀਆਂ ਮੁਸਲਿਮ ਯੂਨੀਵਰਸਟੀਆਂ ਵਿਚ ਅਰਬੀ ਦੇ ਰਾਹੀ ਉੱਚੀ ਵਿਦਿਆ ਲੈਣ ਆਉਂਦੇ ਸਨ, ਇਨ੍ਹਾਂ ਲੋਕਾਂ ਦੀ ਰਹਿਣੀ ਬਹਿਣੀ ਦੀ ਨਕਲ ਕਰਦੇ ਅਤੇ ਪਾਤਸ਼ਾਹਾਂ ਤਕ ਇਨ੍ਹਾਂ ਦੇ ਸੋਫ਼ਿਆਂ, ਗਲੀਚਿਆਂ, ਪਰਦਿਆਂ, ਪਿਰਚਾਂ ਪਿਆਲੀਆਂ, ਚਾਹਾਂ ਤੇ ਕਾਹਵਿਆਂ ਦੀ ਵਰਤੋਂ ਕਰਨ ਵਿਚ ਫ਼ਖ਼ਰ ਸਮਝਦੇ ਸਨ। ਪਰ ਹੁਣ ਇਸੇ ਸੱਭਿਤਾ ਦੇ ਮੋਢੀਆਂ

ਦੀ ਉਲਾਦ ਅਰਬੀ ਅਖਰਾਂ ਤੇ ਬੋਲੀ ਨੂੰ ਛੱਡ ਲਾਤੀਨੀ ਅਖਰਾਂ ਤੇ ਰੀਝ ਰਹੀ ਹੈ ਤੇ ਆਪਣੀ ਬੋਲੀ ਵਿਚੋਂ ਅਰਬੀ ਲਫ਼ਜ਼ਾਂ ਨੂੰ ਕੱਢ ਕੇ ਯੂਰਪੀਨ ਬੋਲਿਆਂ ਦੇ ਲਫ਼ਜ਼ ਭਰ ਰਹੀ ਹੈ। ਜਿਨ੍ਹਾਂ ਲੋਕਾਂ ਨੇ ਦਾੜ੍ਹੀ ਤੇ ਪਗੜੀ ਦਾ ਰਿਵਾਜ ਸਪੇਨ ਤੋਂ ਲੈ ਆਸਾਮ ਬੰਗਾਲ ਤਕ ਫੈਲਾਇਆ ਸੀ, ਅਜ ਓਹੀ ਇਨ੍ਹਾਂ ਚੀਜ਼ਾਂ ਨੂੰ ਅਸੱਭਿਤਾ ਦੇ ਨਿਸ਼ਾਨ ਮੰਨ ਕੇ ਮੂੰਹ ਸਿਰ ਦਾ ਫੈਸ਼ਨ ਕੁਝ ਹੋਰ ਹੀ ਬਣਾ ਰਹੇ ਹਨ । ਇਸ ਵਿਚ ਦੋਹਾਂ ਸਭ੍ਹਿੱਤਾਂ ਦਾ ਮੇਲ ਨਹੀਂ, ਬਲਕਿ ਇਕ ਸਭਿੱਤਾ ਦੀ ਭਾਂਜ ਤੇ ਦੂਜੀ ਦਾ ਦਾਬਾ ਮੰਨਿਆ ਗਿਆ ਹੈ । ਇਹ ਉਹ ਸੁਲਹ ਹੈ ਜਿਸ ਵਿਚ ਇਕ ਧਿਰ ਦੂਜੀ ਧਿਰ ਦੀਆਂ ਸ਼ਰਤਾਂ ਮੰਨ ਕੇ ਆਪਣੇ ਹਥਿਆਰ ਸੁਟ ਦੇਵੇ।

ਇਹ ਗ਼ਲ ਸਾਫ਼ ਹੈ ਕਿ ਯੂਰਪ ਦੇ ਇਤਿਹਾਸ ਵਿਚੋਂ ਇਕ ਮਿਸਾਲ ਵੀ ਨਹੀਂ ਮਿਲਦੀ ਜਿਥੇ ਭਿੰਨ ਭਿੰਨ ਸਭਿਆਚਾਰਾਂ ਵਾਲੇ ਫਿਰਕਿਆਂ ਜਾਂ ਕੌਮਾਂ ਨੂੰ ਜੋੜ ਕੇ ਇਕਮਈ ਕੀਤਾ ਗਿਆ ਹੋਵੇ। ਅਮਰੀਕਾ ਤੇ ਦਖਣੀ ਅਫਰੀਕਾ ਵਿਚ ਵੀ ਪਛਮੀ ਸਭਿਤਾ ਵਾਲੇ ਲੋਕ ਅਡਰੀ ਸਭਿਤਾ ਵਾਲੇ ਏਸ਼ਿਆਈਆਂ ਨਾਲ ਇਕ-ਮਿਕ ਨਹੀਂ ਹੋ ਸਕਦੇ । ਉਥੇ ਭੀ ਇਹੋ ਜਹੀ ਔਕੜ ਨੂੰ ਹਲ ਕਰਨ, ਵਾਸਤੇ ਉਹੋ ਪੁਰਾਣਾ ਹਥਿਆਰ ਵਰਤਿਆ ਜਾਂਦਾ ਹੈ ਕਿ ਓਪਰੇ ਨੂੰ ਨਾਲ ਮੇਲਣ ਦੀ ਥਾਂ ਘਰੋਂ ਹੀ ਕਢ ਦਿਓ।

## ੩.

ਹੱਛਾ, ਤਾਂ ਫਿਰ ਇਸ ਔਕੜ ਦਾ ਕੋਈ ਹਲ ਨਹੀਂ ? ਜੇ ਹੋਰਨਾਂ ਲੋਕਾਂ ਦਾ ਇਤਿਹਾਸ ਇਸ ਗਲ ਵਿਚ ਸਾਡੀ ਬਾਹੁੜੀ ਨਹੀਂ ਕਰਦਾ, ਤਾ ਕੀ ਸਾਡਾ ਆਪਣਾ ਇਤਿਹਾਸ ਭੀ ਕੋਈ ਰਾਹ

ਨਹੀਂ ਦਸਦਾ ? ਮੇਰਾ ਆਪਣਾ ਖ਼ਿਆਲ ਹੈ ਕਿ ਸਾਡੇ ਇਤਿਹਾਸ ਵਿਚ ਇਕ ਅਜੇਹਾ ਸਮਾਂ ਆਇਆ ਸੀ ਜਦੋਂ ਇਸ ਮੁਸ਼ਕਲ ਦਾ ਸਹੀ ਹਲ ਲਭਣ ਦਾ ਜਤਨ ਕੀਤਾ ਗਿਆ ਸੀ, ਭਾਵੇਂ ਇਹ ਜਤਨ ਭੀ ਰੁਕ ਸਕਣ ਵਾਲੇ ਕਾਰਨਾਂ ਕਰਕੇ ਨਿਸਫਲ ਹੀ ਰਿਹਾ। ਮੇਰਾ ਇਸ਼ਾਰਾ ਸ਼ਹਿਨਸ਼ਾਹ ਅਕਬਰ ਦੀ ਉਸ ਪਾਲਿਸੀ ਵਲ ਹੈ, ਜੋ ਉਸ ਨੇ ਹਿੰਦੂ ਮੁਸਲਮਾਨਾਂ ਨੂੰ ਸਭਿਆਚਾਰੀ ਤੌਰ ਤੇ ਇਕ ਕਰ ਦੇਣ ਲਈ ਵਰਤੀ। ਇਸ ਆਸ਼ੇ ਵਿਚ ਉਹ ਇਕਲਾ ਨਹੀਂ ਸੀ। ਸਮੇਂ ਦੀ ਸਾਰੀ ਰੁਚੀ ਉਸ ਦੇ ਨਾਲ ਕੰਮ ਕਰ ਰਹੀ ਸੀ। ਜਦ ਮੁਸਲਮਾਨਾਂ ਨੂੰ ਹਿੰਦੁਸਤਾਨ ਵਿਚ ਰਹਿੰਦਿਆਂ ਚੋਖਾ ਚਿਰ ਹੋ ਗਿਆ ਅਤੇ ਬਹੁਤ ਸਾਰੇ ਹਿੰਦੂ ਇਸਲਾਮ ਦੇ ਦਾਇਰੇ ਵਿਚ ਆ ਗਏ, ਤਾਂ ਉਨ੍ਹਾਂ ਲਈ ਇਹ ਦੇਸ ਬਿਗਾਨਾ ਨਾ ਰਿਹਾ। ਉਸ ਵੇਲੇ ਕੁਦਰਤੀ ਸੀ ਕਿ ਕੋਈ ਐਸੇ ਵਿਚਾਰਵਾਨ ਸਜਨ ਨਿਕਲਦੇ ਜੋ ਉਹਨਾਂ ਦਾ ਇਸ ਨਵੀਂ ਸਹੇੜੀ ਧਰਤੀ ਨਾਲ ਪਿਆਰ ਪਾਉਂਦੇ ਅਤੇ ਕੋਈ ਅਜੇਹਾ ਪੌਂਝੜਾ ਲਭਦੇ ਜਿਸ ਉਤੇ ਅਸਲੀ ਵਸਨੀਕਾਂ ਤੇ ਨਵੇਂ ਆਇਆਂ ਦੀ ਮਿਲੌਣੀ ਬਝ ਸਕਦੀ ।

ਸ਼ੁਰੂ ਸ਼ੁਰੂ ਵਿਚ ਜਤਨ ਹੋਇਆ ਕਿ ਲੋਕਾਂ ਦੇ ਧਾਰਮਕ ਜੀਵਨ ਨੂੰ ਇਕ ਕਰ ਦਈਏ। ਗੁਰੂਆਂ ਤੇ ਭਗਤਾਂ ਨੇ ਹਿੰਦੂਆਂ ਦੇ ਦਿਲਾਂ ਵਿਚੋਂ ਮੁਸਲਮਾਨਾਂ ਦੇ ਵਿਰੁਧ ਜੋ ਪਖਪਾਤ ਦੇ ਤੌਖ਼ਲੇ ਬਣੇ ਹੋਏ ਸਨ ਕਢਣ ਦਾ ਜਤਨ ਕੀਤਾ ਅਤੇ ਐਸੀ ਸਾਂਝੀ ਸਿਖਿਆ ਦਿਤੀ ਜੋ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਨੂੰ ਰੁਚਦੀ ਸੀ। ਬੰਗਾਲ ਵਿਚ ਗੌੜ ਦੇ ਸੁਲਤਾਨ ਹੁਸੈਨ ਸ਼ਾਹ ਨੇ ਦੋਹਾਂ ਧਿਰਾਂ ਲਈ ਇਕ ਸਾਂਝੇ ਰੱਬ ਦੀ ਪੂਜਾ ਸ਼ੁਰੂ ਕਰਾਈ ਜਿਸ ਦਾ ਨਾਂ 'ਸਤਿਆ ਪੀਰ' ਰਖਿਆ। ਸਾਧੂ ਪ੍ਰਾਨ ਨਾਥ ਨੇ ਵੇਦ ਤੇ

ਕੁਰਾਨ ਵਿਚੋਂ ਸਾਂਝੀਆਂ ਤੁਕਾਂ ਕਢ ਕੇ ਇਕ ਨਵੀਂ ਪੁਸਤਕ ਤਿਆਰ ਕੀਤੀ ਅਤੇ ਹਿੰਦੂਆਂ ਤੇ ਮੁਸਲਮਾਨਾਂ ਲਈ ਇਕ ਸਾਂਝਾ ਮਤ ਬਣਾਇਆ, ਜਿਸ ਦੇ ਅਨੁਸਾਰੀ ਖਾਣ ਪੀਣ ਵਿਚ ਸਾਂਝ ਵਰਤਦੇ ਸਨ। ਪੰਜਾਬ ਦੇ ਦਖਣ-ਪੱਛਮ ਵਿਚ ਸਖੀ ਸਰਵਰ ਨੇ ਇਹੋ ਜਹੀ ਸਾਂਝੀ ਲਹਿਰ ਚਲਾਈ। ਸਰਹਦੀ ਇਲਾਕੇ ਵਿਚ ਬਿਆਜ਼ੀਦ ਨੇ 'ਰੌਸ਼ਨੀਆ' ਨਾਂ ਦਾ ਇਕ ਮਲੰਗੀ ਫਿਰਕਾ ਚਲਾਇਆ। ਅਕਬਰ ਬਾਦਸ਼ਾਹ ਨੇ ਆਪ ਇਕ ਸਾਂਝੇ ਧਰਮ ਦੀ ਨੀਂਹ ਰਖੀ, ਜਿਸ ਦਾ ਨਾਂ 'ਦੀਨ-ਇਲਾਹੀ' ਸੀ। ਇਸ ਵਿਚ ਸਾਰੇ ਧਰਮਾਂ ਵਿਚੋਂ ਚੰਗੀਆਂ ੨ ਗੱਲਾਂ ਚੁਣ ਕੇ ਸ਼ਾਮਲ ਕੀਤੀਆਂ। ਪਰ ਇਹ ਸਾਰੇ ਜਤਨ ਬਿਰਥੇ ਗਏ, ਕਿਉਂਕਿ ਧਰਮ ਕੋਈ ਹੁਨਰ ਜਾਂ ਫ਼ਿਲਸਫ਼ਾ ਨਹੀਂ ਜੋ ਚੰਗੀਆਂ ੨ ਗੱਲਾਂ ਦੇ ਇਕੱਠੀਆਂ ਕਰਨ ਤੋਂ ਬਣ ਜਾਵੇ। ਇਹ ਤਾਂ ਇਕ ਜ਼ਿੰਦਗੀ ਹੈ ਜਿਸ ਦੀ ਰੌ ਚਲਾਣ ਵਾਲੀ ਕੋਈ ਅਪਾਰ ਸ਼ਖ਼ਸੀਅਤ ਅਕਬਰ ਦੇ ਅੰਦਰ ਨਹੀਂ ਸੀ। ਇਸ ਲਈ ਉਹ ਹਿੰਦੂਆਂ ਤੇ ਮੁਸਲਮਾਨਾਂ ਦੇ ਧਾਰਮਕ ਜੀਵਨ ਪ੍ਰਵਾਹ ਨੂੰ ਇਕ ਵਾਹੇ ਵਿਚ ਨਾ ਚਲਾ ਸਕਿਆ। ਪਰ ਕੌਮੀ ਏਕਤਾ ਲਈ ਜਿਹੜੇ ਹੋਰ ਉਪਰਾਲੇ ਉਸ ਨੇ ਕੀਤੇ ਓਹ ਠੀਕ ਸਨ, ਅਤੇ ਉਹ ਜ਼ਰੂਰ ਕਾਮਯਾਬ ਹੋ ਜਾਂਦੇ ਜੇਕਰ ਉਸ ਦੇ ਪਿਛੋਂ ਆਉਣ ਵਾਲੇ ਬਾਦਸ਼ਾਹ ਉਸ ਦੇ ਕੰਮ ਨੂੰ ਅਧਵਾਟੇ ਨਾ ਵਿਚਲਾ ਦਿੰਦੇ।

ਇਸ ਕੰਮ ਦਾ ਮਨੋਰਥ ਇਹ ਸੀ ਕਿ ਦੇਸ ਵਿਚ ਪ੍ਰਚਲਤ ਭਿੰਨ ਭਿੰਨ ਸਭਿਆਚਾਰਾਂ ਨੂੰ, ਜੋ ਵਖੇਵਿਆਂ ਤੇ ਵਿਥਾਂ ਦਾ ਮੂਲ ਕਾਰਨ ਸਨ, ਇਕ ਪੈਂਤੜੇ ਤੇ ਲਿਆ ਕੇ ਮੇਲ ਦਿਤਾ ਜਾਵੇ। ਲੋਕੀ ਧਰਮਾਂ ਨੂੰ ਇਕੱਠਾ ਨਹੀਂ ਹੋਣ ਦਿੰਦੇ, ਪਰ ਜੇ ਉਨ੍ਹਾਂ ਦੇ ਹੁਨਰੀ ਜਜ਼ਬਿਆਂ ਤੇ ਮੁਹਜ ਨੂੰ ਸਿਧਾ ਅਪੜ ਕੇ ਪ੍ਰੇਰਿਆ

ਥਾਵੇ ਤਾਂ ਓਹ ਅਗੋਂ ਇਨੇ ਤੜਿੰਗ ਨਹੀਂ ਹੁੰਦੇ। ਜੇ ਅਸੀਂ ਉਨ੍ਹਾਂ ਦੇ ਦਿਲਾਂ ਉਤੇ ਆਪਣੇ ਧਾਰਮਕ ਖ਼ਿਆਲਾਂ ਦਾ ਸਿੱਕਾ ਬਿਠਾਣ ਦਾ ਜਤਨ ਕਰੀਏ, ਤਾਂ ਓਹ ਝਟ ਕੰਨ ਖੜੇ ਕਰ ਲੈਂਦੇ ਹਨ ਅਤੇ ਇਉਂ ਦਿਲਾਂ ਦੇ ਬੂਹੇ ਮਾਰ ਕੇ ਅੰਦਰ ਵੜ ਬਹਿੰਦੇ ਹਨ ਕਿ ਚੰਗੇ ਤੋਂ ਚੰਗੇ ਕਹੇ ਦਾ ਕੋਈ ਅਸਰ ਨਹੀਂ ਹੁੰਦਾ। ਪਰ ਜਦ ਅਸੀਂ ਹੁਨਰ ਦੀਆਂ ਖ਼ੂਬਸੂਰਤੀਆਂ ਅਤੇ ਖ਼ਿਆਲ ਜਾਂ ਬੋਲੀ ਦੀਆਂ ਬਰੀਕੀਆਂ ਤੇ ਕੋਮਲ-ਤਾਈਆ ਦੇ ਰਾਹੀਂ ਉਨ੍ਹਾਂ ਪਾਸ ਅਪੜਦੇ ਹਾਂ, ਤਾਂ ਓਹ ਬੜੇ ਬੀਬੇ ਤੇ ਸੁਲੱਗ ਬਣ ਜਾਂਦੇ ਹਨ। ਹੈਵਲ ਸਾਹਬ ਆਪਣੀ ਪੁਸਤਕ 'ਹਿੰਦ ਦਾ ਇਮਾਰਤੀ ਹੁਨਰ' ਵਿਚ ਲਿਖਦਾ ਹੈ: "ਮੁਸਲਮਾਨ ਬਾਦਸ਼ਾਂਹਾਂ ਨੇ ਹੁਨਰਾਂ ਅਤੇ ਵਿਦਿਆ ਨੂੰ ਬਿਨਾਂ ਪਖਪਾਤ ਦੇ ਅਪਣਿਆਕੇ ਫ਼ਿਰਕੂ ਵਟਾਂ ਬੰਨਿਆਂ ਨੂੰ ਦੂਰ ਕਰਨ ਦਾ ਸਭ ਤੋਂ ਚੰਗਾ ਸਾਧਨ ਬਣਾਇਆ।" ਅਕਬਰ ਨੇ ਬਦੌਨੀ, ਫ਼ੈਜ਼ੀ, ਨਕੀਬ ਖ਼ਾਨ ਆਦਿ ਮੁਸਲਮਾਨ ਆਲਮਾਂ ਨੂੰ ਹਿੰਦੂ ਗ੍ਰੰਥ ਪੜ੍ਹਨ ਤੇ ਉਲਥਣ ਤੇ ਲਾਇਆ ਤੇ ਮੁਸਲਮਾਨਾਂ ਦੀਆਂ ਕਿਤਾਬਾਂ ਨੂੰ ਹਿੰਦੂਆਂ ਦੇ ਦ੍ਰਿਸ਼ਟੀ ਗੋਚਰੇ ਕੀਤਾ। ਨਵਾਜ਼, ਜਮੀ ਆਦਿ ਮੁਸਲਮਾਨ ਕਵੀ ਆਪਣੀ ਕਵਿਤਾ ਹਿੰਦੀ ਜਾਂ ਬ੍ਰਿਜ-ਭਾਸ਼ਾ ਵਿਚ ਲਿਖਣ ਲਗੇ, ਜਿਸ ਵਿਚ ਫ਼ਾਰਸੀ ਦੇ ਲਫ਼ਜ਼ ਢੁਕਵੇਂ ਬਧੇ ਜਾਂਦੇ ਸਨ। ਕਈ ਹਿੰਦੂ ਕਵੀ ਭੀ ਆਪਣੀ ਹਿੰਦੀ ਰਚਨਾ ਵਿਚ ਫ਼ਾਰਸੀ ਵਰਤਣ ਲਗ ਪਏ। ਸਿੱਟਾ ਇਹ ਹੋਇਆ ਕਿ ਹਿੰਦੂਆਂ ਤੇ ਮੁਲਸਮਾਨਾਂ ਦੀ ਇਕ ਸਾਂਝੀ ਬੋਲੀ ਤਿਆਰ ਹੋ ਗਈ, ਜਿਸ ਨੂੰ 'ਉਰਦੂ' ਆਖਣ ਲੱਗੇ। ਇਹ ਗੱਲ ਗਲਤ ਹੈ ਕਿ ਉਰਦੂ ਸ਼ਾਹ ਜਹਾਨ ਦੇ ਵੇਲੇ ਇਕਵਾਰਗੀ ਹੀ ਦੇਸ ਵਿਚ ਪ੍ਰਚਲਤ ਹੋ ਗਈ। ਇਹ ਤਾਂ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਬੋਲੀਆਂ ਦੇ ਰਲਣ

ਮਰਣ ਤੋਂ ਸਹਿਜੇ ਸਹਿਜੇ ਬਣੀ ਤੇ ਸ਼ਾਹ ਜਹਾਨ ਦੇ ਵੇਲੇ ਇਸ ਨੇ ਵਰਤਮਾਨ ਸ਼ਕਲ ਫੜੀ। ਇਸ ਦੀ ਉਸਰਗੀ ਦੇ ਸਬੂਤ ਸਾਨੂੰ ਚਾਂਦ ( ੧੧੯੩ ), ਅਮੀਰ ਖ਼ੁਸਰੋ (੧੩੨੫), ਕਬੀਰ (੧੪੪੦-੧੫੧੮), ਗੁਰੂ ਨਾਨਕ (੧੪੬੯-੧੫੩੮), ਤੁਲਸੀ ਦਾਸ (੧੬੨੩), ਆਦਿ ਦੀਆਂ ਰਚਨਾਵਾਂ ਵਿਚੋਂ ਮਿਲਦੇ ਹਨ। ਇਸਨੂੰ ਬ੍ਰਿਜ ਭਾਸ਼ਾ ਤੇ ਅਰਬੀ ਫ਼ਾਰਸੀ ਦੀਆਂ ਖ਼ਾਸ ਖ਼ਾਸ ਖ਼ੂਬੀਆਂ ਗੁੜ੍ਹਤੀ ਵਿਚ ਮਿਲੀਆਂ । ਬ੍ਰਿਜ-ਭਾਸ਼ਾ ਵਿਚ ਜ਼ੋਰ ਬਿਆਨ ਤੇ ਹੁੰਦਾ ਹੈ, ਅਤੇ ਫ਼ਾਰਸੀ ਅਰਬੀ ਦਾ ਵਿਚਾਰ ਉਤੇ । ਮੁਹੰਮਦ ਹੁਸੈਨ 'ਆਜ਼ਾਦ' ਆਪਣੀ ਕਿਤਾਬ 'ਆਬਿ-ਹੱਯਾਤ' ਵਿਚ ਦਸਦੇ ਹਨ ਕਿ ਬ੍ਰਿਜ-ਭਾਸ਼ਾ ਵਿਚ ਲਿਖਾਰੀ ਦਾ ਆਸ਼ਾ ਇਹ ਹੁੰਦਾ ਹੈ ਕਿ ਪੜ੍ਹਨ ਵਾਲੇ ਨੂੰ ਕਿਸੇ ਗਲ ਦੇ ਸੋਹਣੇ ੨ ਵੇਰਵੇ ਦਸ ਕੇ ਚਕ੍ਰਿਤ ਕੀਤਾ ਜਾਵੇ, ਤੇ ਫ਼ਾਰਸੀ ਅਰਬੀ ਵਿਚ ਅਸਲ ਦੀ ਨਿਕੀ ਜਹੀ ਗਰੀ ਉਤੇ ਅਲੰਕਾਰਾਂ ਤੇ ਪ੍ਰਮਾਣਾਂ ਦਾ ਵੱਡਾ ਸਾਰਾ ਛੋਪਾ ਚਾੜ੍ਹਿਆ ਹੁੰਦਾ ਹੈ, ਜਿਸ ਵਿਚੋਂ ਕਈ ਵੇਰ ਗਰੀ ਲਭਣੀ ਹੀ ਔਖੀ ਹੋ ਜਾਂਦੀ ਹੈ । ਇਕ ਬਾਹਲਾ ਕਰਕੇ ਬਣਾਉ ਤੇ ਨਿਭਾਉ ਵਿਚ ਮੂਰਤਤਕ (Sculptural) ਹੈ ਤੇ ਦੂਜੀ ਚਿਤ੍ਰਕਾਰੀ ਵਾਂਗੂ ਸੂਰਤਕ ( Picturesque ), ਜਿਸ ਵਿਚ ਸ਼ਿਅਰ ਤੇ ਸ਼ਿਅਰ ( ਬਿਨਾਂ ਕਿਸੇ ਕੇਂਦਰੀ ਖਿਆਲ ਦੇ ) ਇਉਂ ਜੜਿਆ ਹੁੰਦਾ ਹੈ ਜਿਵੇਂ ਪਚਰਕਾਰੀ ਵਿਚ ਵਖੋ ਵਖ ਪਚਰਾਂ। ਉਰਦੂ ਵਿਚ ਇਹ ਦੋਵੇਂ ਗੁਣ ਆ ਗਏ। ਸਮਾਂ ਪਾ ਕੇ ਇਹ ਸਾਰੇ ਹਿੰਦ ਦੀ ਸਾਂਝੀ ਬੋਲੀ ਬਣ ਜਾਂਦੀ, ਜੇਕਰ ਅਕਬਰ ਤੋਂ ਪਿਛੋਂ ਆਉਣ ਵਾਲੇ ਲੋਕ ਇਸ ਨੂੰ ਫ਼ਾਰਸੀ ਗਜ਼ਲ ਤੇ ਕਸੀਦੇ ਦੀ ਚੇਟਕ ਨਾ ਲਾ ਦਿੰਦੇ। ਫ਼ਿਰ ਭੀ ਮੁਹੰਮਦ ਮੀਰ ਤਕੀ ਦੀਆਂ ਮਸਨਵੀਆਂ ਅਤੇ ਆਜ਼ਾਦ, ਹਾਲੀ ਤੇ ਨਜ਼ੀਰ ਦੀਆਂ ਰਚਨਾਵਾਂ ਦਸ ਰਹੀਆਂ

ਹਨ ਕਿ ਉਰਦੂ ਦੇ ਕੌਮੀ ਜ਼ਬਾਨ ਬਣ ਜਾਣ ਦਾ ਚੋਖਾ ਮੌਕਾ ਹੈ। ਇਹ ਮੌਕਾ ਓਦੋਂ ਬਹੁਤ ਜ਼ਿਆਦਾ ਸੀ ਜਦੋਂ ਹਿੰਦੁਸਤਾਨ ਦੀਆਂ ਸੂਬਕ ਬੋਲੀਆਂ ਇਕ ਦੂਜੇ ਦੇ ਬਹੁਤ ਨੇੜੇ ਸਨ। ਹੁਣ ਤਾਂ ਅੰਗ੍ਰੇਜ਼ੀ ਨੇ ਵਿੱਚ ਪੈ ਕੇ ਇਨ੍ਹਾਂ ਨੂੰ ਇਕ ਦੂਜੀ ਤੋਂ ਬਹੁਤ ਦੂਰ ਸਿਟ ਦਿਤਾ ਹੈ, ਕਿਉਂਕਿ ਅੰਗ੍ਰੇਜ਼ੀ ਦਾ ਮੂਲਿਕ ਸੰਬੰਧ ਕਿਸੇ ਸਥਾਨਕ ਬੋਲੀ ਨਾਲ ਨਹੀਂ। ਜੇ ਇਸ ਦੀ ਥਾਂ ਕੋਈ ਹਿੰਦ ਦੀ ਆਪਣੀ ਬੋਲੀ ਕੇਂਦਰੀ ਥਾਂ ਮਲਦੀ, ਤਾਂ ਆਸ ਪਾਸ ਦੀਆਂ ਸਥਾਨਕ ਬੋਲੀਆਂ ਨਾਲ ਮੂਲਿਕ ਸਾਂਝ ਹੋਣ ਕਰਕੇ ਸਾਰਿਆਂ ਨੂੰ ਜੋੜੀ ਰਖਦੀ। ਪਰ ਅੰਗ੍ਰੇਜ਼ੀ ਓਪਰੀ ਹੋਣ ਕਰਕੇ ਸਾਰੀਆਂ ਪ੍ਰਾਂਤਕ ਬੋਲੀਆਂ ਨੂੰ ਨਖੇੜੀ ਰਖਦੀ ਰਹੀ ਹੈ। ਇਸੇ ਲਈ ਭਾਵੇਂ ਨਾਮਦੇਵ ਦੀ ਬੋਲੀ ਅਜੇ ਭੀ ਪੰਜਾਬ ਵਿਚ ਸਮਝ ਆ ਸਕਦੀ ਹੈ ਪਰ ਅਤਰੇ ਦੀ ਮਰਾਠੀ ਸਾਡੇ ਮੁਹਾਵਰੇ ਤੋਂ ਬਹੁਤ ਦੂਰ ਜਾ ਪਈ ਹੈ। ਇਸੇ ਤਰ੍ਹਾਂ ਕਬੀਰ ਦੀ ਹਿੰਦੀ ਪੰਜਾਬੀ ਤੋਂ ਇੱਨੀ ਦੂਰ ਨਹੀਂ ਜਿੰਨੀ ਕਿ ਅਜ ਕਲ ਦੇ ਕਿਸੇ ਉੱਚ-ਕੋਟੀ ਦੇ ਹਿੰਦੀ ਲਿਖਾਰੀ ਦੀ। ਜ਼ਬਾਨ ਦੀ ਜੋ ਏਕਤਾ ਤਿੰਨ ਸੌ ਵਰ੍ਹੇ ਪਹਿਲਾਂ ਸੀ ਉਹ ਹੁਣ ਨਹੀਂ ਰਹੀ।

ਜ਼ਬਾਨ ਦੀ ਏਕਤਾ ਤੋਂ ਇਲਾਵਾ ਹਿੰਦੁਸਤਾਨ ਦੇ ਸਾਂਝੇ ਤੇ ਮਿਲਵੇਂ ਹੁਨਰ ਪੈਦਾ ਕਰਨ ਲਈ ਸਫਲ ਜਤਨ ਕੀਤਾ ਗਿਆ। ਬਾਬਰ ਤੇ ਹੁਮਾਯੂੰ ਆਪਣੇ ਕਲਾ-ਰਸ ਵਿਚ ਪਰਦੇਸੀ ਸਨ, ਪਰ ਅਕਬਰ ਦੇ ਦਿਲ ਵਿਚ, ਜਿਵੇਂ ਫ਼ਰਗੁਸਨ ਲਿਖਦਾ ਹੈ, ਹਿੰਦੂ ਹੁਨਰਾਂ ਲਈ ਓਨਾ ਹੀ ਪਿਆਰ ਸੀ ਜਿੰਨਾ ਕਿ ਮੁਸਲਮਾਨੀ ਹੁਨਰਾਂ ਨਾਲ। ਉਸ ਨੇ ਨਾ ਕੇਵਲ ਇਮਾਰਤੀ ਹੁਨਰ ਵਿਚ ਬਲਕਿ ਰਾਗ ਤੇ ਚਿਤਰਕਾਰੀ ਵਿਚ ਵੀ ਦੋਹਾਂ ਤਰਜ਼ਾਂ ਦੇ ਵਧੀਆ ਗੁਣਾਂ ਨੂੰ ਮਿਲਾ ਕੇ ਇਕ ਸਾਂਝੀ ਕੌਮੀ ਤਰਜ਼ ਕੱਢੀ, ਜੋ ਸਾਰੇ ਦੇਸ ਵਿਚ ਪ੍ਰਚਲਤ

ਹੋ ਗਈ ਅਤੇ ਹੁਣ ਤਕ ਚਲੀ ਆਉਂਦੀ ਹੈ। ਸ਼ਖ਼ਸੀ ਉਪਾਸਨਾ ਵਿਚ ਯਕੀਨ ਰਖਣ ਵਾਲੇ ਹਿੰਦੂਆਂ ਦੇ ਮੰਦਰ ਨੋਕਦਾਰ ਸਿਖਰ ਲੈ ਕੇ ਅਸਮਾਨ ਵਲ ਵਧਦੇ ਹਨ, ਪਰ ਉਹਨਾਂ ਵਿਚ ਬੈਠਣ ਲਈ ਥਾਂ ਕੇਵਲ ਇਕ ਪੁਜਾਰੀ ਲਈ ਹੁੰਦੀ ਹੈ। ਮੁਸਲਮਾਣ ਜਮਾਇਤ ਵਿਚ ਯਕੀਨ ਰੱਖਦੇ ਹਨ, ਇਸ ਲਈ ਉਹਨਾਂ ਦੀਆਂ ਮਸੀਤਾਂ ਵਿਚ ਥਾਂ ਬਹੁਤ ਖੁਲ੍ਹੀ ਹੁੰਦੀ ਹੈ। ਅਕਬਰ ਦੀ ਚਲਾਈ ਹੋਈ ਤਰਜ਼ ਅਨੁਸਾਰ ਇਮਾਰਤਾਂ ਬਹੁਤ ਉੱਚੀਆਂ ਤੇ ਖੁਲ੍ਹੀਆਂ ਬਣਨ ਲਗੀਆਂ। ਸਿਖਰ ਦੀ ਥਾਂ ਗੁੰਬਦ ਨੇ ਮੱਲ ਲਈ, ਪਰ ਗੁੰਬਦ ਭੀ ਛੱਤ ਤੋਂ ਸਿੱਧੀ ਨਹੀਂ ਉੱਠਦੀ ਤੇ ਨਾ ਏਡੀ ਭਰਵੀਂ ਹੁੰਦੀ ਹੈ, ਬਲਕਿ ਹੇਠਾਂ ਤੋਂ ਵੱਲ ਖਾ ਕੇ ਗੋਲ ਹੁੰਦੀ ਤੇ ਕੰਵਲ ਦੀਆ ਪੱਤੀਆਂ ਨਾਲ ਸਜਾਈ ਜਾਂਦੀ ਹੈ। ਹਿੰਦੂ ਕਲਾ ਤੇ ਪੰਜ-ਰਤਨੀ ਖ਼ਿਆਲ ਮੁਜਬ ਗੁੰਬਦਾਂ ਭੀ ਇਕ ਦੀ ਥਾਂ ਪੰਜ ਹੁੰਦੀਆਂ ਹਨ। ਚੋਟੀ 'ਸਿਖਰ' ਦੀ ਸ਼ਕਲ ਦੀ ਬਣੀ ਹੁੰਦੀ ਹੈ। ਇਸ ਵਿਚ ਹਿੰਦੂਆਂ ਦੇ ਮੂਰਤਕ ਢਾਂਚੇ ਉਤੇ ਅਰਬ ਤੇ ਈਰਾਨ ਦੀਆਂ ਸਜਾ-ਵਟਾਂ ਕੀਤੀ ਹੁੰਦੀਆਂ ਹਨ, ਹਿੰਦੂਆਂ ਦੀਆਂ ਬਗ਼ਲਦਾਰ ਕਾਨਸਾਂ ਤੇ ਛਜਿਆਂ ਉਤੇ ਮੁਸਲਮਾਣੀ ਕਮਾਨਚੇ ਚੜ੍ਹਾਏ ਹੁੰਦੇ ਹਨ। ਦਰਵਾਜ਼ਾ ਹਾਥੀ ਦੇ ਮੁਹਾਂਦਰੇ ਦਾ ਅਤੇ ਪਾਉੜੀਆਂ ਉਤੇ ਹੌਦੇ ਦੀ ਸ਼ਕਲ ਦਾ ਕੱਜਣ ਬਣਿਆ ਹੁੰਦਾ ਹੈ। ਅਕਬਰ ਦੇ ਪਿਛੋਂ ਜੋ ਇਮਾਰਤਾਂ ਤਾਜ ਮਹੱਲ ਵਰਗੀਆਂ ਬਣਾਈਆਂ ਓਹ ਆਗਰੇ ਤੇ ਫਤਹਿਪੁਰ ਸੀਕਰੀ ਵਿਚ ਬਣੀਆਂ ਸਾਂਝੀ ਤਰਜ਼ ਵਾਲੀਆਂ ਇਮਾਰਤਾਂ ਦੀ ਪੈ ਵਿਚ ਹੀ ਹਨ। ਉਹਨਾਂ ਵਿਚ ਅਕਬਰੀ ਤਰਜ਼ ਨੂੰ ਬਿਲਕੁਲ ਨਹੀਂ ਭੰਨਿਆ ਗਿਆ। ਹਾਂ ਪਿਛੋਂ ਜਾ ਕੇ ਇਸ ਤਰਜ਼ ਵਿਚ ਫਰਕ ਜ਼ਰੂਰ ਪਿਆ, ਪਰ ਓਦੋਂ ਜਦੋਂ ਔਰੰਗਜ਼ੇਬ ਨੇ ਹਿੰਦੂ ਕਾਰੀਗਰਾਂ ਦਾ ਬਾਈਕਾਟ ਕਰ ਕੇ ਨਰੋਲ ਮੁਸਲਮਾਨਾਂ ਨੂੰ

ਲਾਉਣਾ ਅਰੰਭ ਦਿਤਾ, ਅਤੇ ਇਸ ਤਰਾਂ ਹਿੰਦੁਸਤਾਨੀ ਹੁਨਰ ਵਿਚ ਉਹੋ ਖੱਪਾ ਫੇਰ ਆਣ ਪਿਆ ਜਿਸ ਉਤੇ ਅਕਬਰ ਨੇ ਪੁਲ-ਬੰਦੀ ਕਰਨ ਦਾ ਜਤਨ ਕੀਤਾ ਸੀ। ਇਸ ਦਾ ਮਿੱਟਾ ਇਹ ਹੋਇਆ ਕਿ ਮੁਗ਼ਲ ਦਰਬਾਰ ਦੀ ਕਲਾ-ਬੁਧਿ ਗਿਰਾਵਟ ਵਿਚ ਆ ਗਈ। ਪਰ ਜਿਹੜੀ ਚਾਲ ਇਕ ਵਾਰ ਬਝ ਤੁਰੇ, ਉਹ ਥੋੜੀ ਕੀਤਿਆਂ ਫਰ ਨਹੀਂ ਹਟਦੀ। ਇਸ ਨੂੰ ਪੰਜਾਬ ਵਿਚ ਸਿਖ ਰਾਜਿਆਂ, ਰਾਜਪੂਤਾਨੇ ਤੇ ਗੁਜਰਾਤ ਵਿਚ ਹਿੰਦੂ ਰਾਜਿਆਂ ਤੇ ਹੋਰ ਦੇਸੀ ਆਜ਼ਾਦ ਰਜਵਾੜਿਆਂ ਨੇ ਚਲਦਾ ਰਖਿਆ।

ਸੰਗੀਤ ਵਿਚ ਵੀ ਤਾਨ ਸੈਨ ਜਹੇ ਰਾਗ ਦੇ ਮਾਹਿਰਾਂ ਨੇ ਕੁਝ ਜੋੜ-ਤੋੜ ਕੀਤੇ। ਉਸ ਬਾਰੇ ਅਬੁਲ ਫ਼ਜ਼ਲ ਲਿਖਦਾ ਹੈ, ਕਿ ਉਸ ਨੇ ਆਪਣੇ ਹੁਨਰ ਵਿਚ ਕਈ ਨਵੀਆਂ ਪਲਟਾਂ ਲਿਆਂਦੀਆਂ। ਪੁਰਾਣੇ ਖ਼ਿਆਲਾਂ ਦੇ ਹਿੰਦੂ ਉਸ ਉਤੇ ਇਹ ਦੂਸ਼ਣ ਲਾਂਦੇ ਹਨ। ਕਿ ਉਸ ਨੇ ਸੰਪਰਦਾਈ ਰਾਗਾਂ ਨੂੰ ਵਿਗਾੜ ਦਿਤਾ ਸੀ। ਉਹਨਾਂ ਦੇ ਇਸ ਕਥਨ ਤੇ ਮਲੂਮ ਹੁੰਦਾ ਹੈ ਕਿ ਉਸ ਨੇ ਪੁਰਾਣੀਆਂ ਲੀਹਾਂ ਨੂੰ ਛੱਡ ਕੇ ਰਾਗ ਨੂੰ ਕਿਸੇ ਐਸੇ ਰਾਹੇ ਪਾਇਆ ਜੋ ਮੁਸਲਮਾਨੀ ਰਸ ਨੂੰ ਭੀ ਸੂਤ ਬਹਿ ਸਕੇ। ਨਵੇਂ ਜ਼ਮਾਨੇ ਦੀਆਂ ਲੋੜਾਂ ਨੂੰ ਮੁਖ ਰਖ ਕੇ ਸਿਖ ਗੁਰੂ ਸਾਹਿਬਾਨ ਨੇ ਵੀ ਕੁਝ ਅਦਲਾ ਬਦਲੀਆਂ ਕੀਤੀਆਂ। ਉਹ ਅਜੇਹੀ ਖ਼ੁਸ਼ੀ ਦੇ ਖਿਲਾਫ਼ ਸਨ ਜੋ ਮਨੁਖ ਨੂੰ ਝੱਲਾ ਕਰ ਕੇ ਸੰਜੀਦਗੀ ਦੀਆਂ ਹੱਦਾਂ ਟਪਾ ਦੇਵੇ, ਇਸ ਲਈ ਉਹਨਾਂ ਨੇ ਮੇਘ, ਹਿੰਡੋਲ ਆਦਿ ਰਾਗਾਂ ਨੂੰ ਵਰਤਣਾ ਛੱਡ ਦਿਤਾ। ਓਹ ਐਸੇ ਵੈਰਾਗ ਦੇ ਭੀ ਖ਼ਿਲਾਫ਼ ਸਨ ਜੋ ਮਨੁਖ ਨੂੰ ਸਾੜ ਭੁਨ ਕੇ ਕਿਸੇ ਕੰਮ ਜੋਗਾ ਹੀ ਨਾ ਛੱਡੇ, ਇਸ ਲਈ ਦੀਪਕ, ਜੋਗ ਆਦਿ ਰਾਗਾਂ ਨੂੰ ਭੀ ਤਿਲਾਂਜਲੀ ਦੇ ਦਿਤੀ। ਹਾਂ ਇਹਨਾਂ ਨੂੰ ਬਸੰਤ, ਗੌੜੀ ਆਦਿ ਸੰਜੀਦਾ ਰਾਗਾਂ ਨਾਲ ਮਿਲਾ ਕੇ ਵਰਤਨ ਵਿਚ ਕੋਈ ਹਰਜ ਨਹੀਂ

ਸਮਝਿਆ। ਜੋਸ਼ ਦੁਆਣ ਲਈ ਵਾਰਾਂ ਦੀਆਂ ਨਵੀਆਂ ਨਵੀਆਂ ਧਾਰਨਾਂ ਪ੍ਰਚਲਤ ਕੀਤੀਆਂ, ਜਾਂ ਪੁਰਾਣੀਆਂ ਧਾਰਨਾਂ ਨੂੰ ਮਾਂਜ ਲਿਸ਼ਕਾ ਕੇ ਨਵੇਂ ਢੰਗ ਨਾਲ ਵਰਤਿਆ। ਆਸਾ, ਤਿਲੰਗ ਆਦਿ ਸਰਹੱਦੀ ਰਾਗਾਂ ਵਿਚ ਨਾ ਕੇਵਲ ਹੁਨਰੀ ਮੇਲ ਕੀਤਾ, ਬਲਕਿ ਉਹਨਾਂ ਵਿਚ ਗਾਏ ਜਾਣ ਵਾਲੇ ਸ਼ਬਦਾਂ ਵਿਚ ਭੀ ਰਾਗ ਦੀਆਂ ਲੋੜਾਂ ਨੂੰ ਪੂਰਾ ਕਰਨ ਵਾਸਤੇ ਹਿੰਦੀ ਦੇ ਨਾਲ ਨਾਲ ਫ਼ਾਰਸੀ ਤੇ ਅਰਬੀ ਦੇ ਲਫ਼ਜ਼ ਭੀ ਭਰ ਦਿਤੇ।

ਮਜ਼ਬਾਂ ਨੂੰ ਇਕ ਕਰਨਾ ਤਾਂ ਔਖਾ ਸੀ, ਪਰ ਇਹਨਾਂ ਮਜ਼੍ਹਬਾਂ ਦੇ ਪਿਛੇ ਕੰਮ ਕਰਨ ਵਾਲੇ ਸਭਿਆਚਾਰੀ ਭਾਵਾਂ ਦਾ ਮੇਲ ਕਰਨਾ ਔਖਾ ਨਹੀਂ ਸੀ। ਇਹ ਮੇਲ ਅਗੇ ਹੀ ਸੂਫੀ ਮਤ ਵਾਲੇ ਖ਼ਿਆਲਾਂ ਵਿਚ ਹੋਖਾ ਸੀ। ਅਕਬਰ ਇਹਨਾਂ ਸੂਫੀਆਂ ਨੂੰ ਬਹੁਤ ਚਾਹੁੰਦਾ ਸੀ। ਹੋਰ ਲੋਕ ਭੀ, ਭਾਵੇਂ ਹਿੰਦੂ ਹੋਣ ਭਾਵੇਂ ਮੁਸਲਮਾਨ, ਇਨ੍ਹਾਂ ਸੂਫੀਆਂ ਦੇ ਅਸਰ ਹੇਠਾਂ ਸਨ। ਇਸ ਅਸਰ ਨੇ ਮੁਲਕ ਵਿਚ ਖ਼ਿਆਲਾਂ ਦੀ ਇਕ ਸਾਂਝੀ ਰੌ ਪੈਦਾ ਕੀਤੀ, ਜਿਸ ਦੇ ਉਘੇ ਉਘੇ ਅੰਗ ਇਹ ਸਨ :

(੧) ਦੇਵੀ ਦੇਵਤਿਆਂ ਦੀ ਥਾਂ ਇਕ ਰੱਬ ਨੂੰ ਮੰਨਣਾ।

(੨) ਮਨੁਖਾਂ ਨੂੰ ਜਾਤ ਪਾਤ ਵਿਚ ਵੰਡਣ ਦੀ ਥਾਂ ਸਭ ਨੂੰ ਇਕੋ ਭਾਈਚਾਰਾ ਮੰਨਣਾ।

(੩) ਧਰਮ ਪਿਆਰ ਹੈ, ਨਾ ਕਿ ਗਿਆਨ ਜਾਂ ਕਰਮ।

(੪) ਬ੍ਰਾਹਮਣਾਂ, ਮੁਲਾਣਿਆਂ ਜਾਂ ਪੁਜਾਰੀਆਂ ਦੀ ਥਾਂ ਇਕ ਸਰਬ-ਸਾਂਝੇ ਗੁਰੂ ਜਾਂ ਪੀਰ ਦੀ ਲੋੜ।

(੫) ਸੰਸਕ੍ਰਿਤ ਦੀ ਥਾਂ ਆਪਣੀ ਲੋਕ-ਬੋਲੀ ਨੂੰ ਉਪਾਸਨਾ ਜਾਂ ਇਬਾਦਤ ਲਈ ਵਰਤਣਾ।

ਰੱਬ ਦੀ ਏਕਤਾ ਦੇ ਵਿਚਾਰ ਵਿਚ ਭੀ ਕੁਝ ਤਬਦੀਲੀ ਆਈ।

ਹੁਣ ਉਹ ਪੂਰਬੀ ਫ਼ਿਲਸਫ਼ੇ ਵਾਲਾ ਨਿਰੀ ਇਕ ਨਿਰਗੁਣ ਮਨੌਤ ਨਹੀਂ ਸੀ ਰਿਹਾ, ਅਤੇ ਨਾ ਹੀ ਰਚਨਾ ਤੋਂ ਬਾਹਰਵਾਰ ਕੋਈ ਦੂਰ ਅਰਸ਼ਾਂ ਤੇ ਬੈਠੀ ਪਰੇ-ਪਰੇਰੀ ਹਸਤੀ ਸੀ, ਜਿਸ ਦਾ ਖ਼ਿਆਲ ਮੁਸਲਮਾਨਾਂ ਨੇ ਆਪਣੇ ਨਾਲ ਲਿਆਂਦਾ ਸੀ। ਉਸ ਦੀ ਬਾਬਤ ਇਕ ਸਾਂਝਾ ਖਿਆਲ ਇਹ ਬਣਿਆ ਕਿ ਉਹ ਸਾਡੇ ਨਾਲ ਇਕ ਵਸਦੀ ਰਸਦੀ ਸ਼ਖ਼ਸੀਅਤ ਹੈ ਜੋ ਸਰਬ-ਵਿਆਪਕ ਹੋਣ ਦੇ ਬਾਵਜੂਦ ਨਿਰਲੇਪ ਤੇ ਅਗੰਮ ਹੈ।

'ਕੋ ਕਹਤੋ ਸਭ ਬਾਹਰਿ ਬਾਹਿਰ, ਕੋ ਕਹਤੋ ਸਭ ਮਹੀਅਉ।
ਬਰਨੁ ਨ ਦੀਸੈ ਚਿਹਨੁ ਨ ਲਖੀਐ, ਸੁਹਾਗਨਿ ਸਾਤਿ
ਬੁਝਹੀਅਉ। ੧।

ਸਰਬ-ਨਿਵਾਸੀ ਘਟਿ ਘਟਿ ਵਾਸੀ, ਲੇਪੁ ਨਹੀਂ ਅਲਪਹੀਅਉ।
ਨਾਨਕੁ ਕਹਤ ਸੁਨਹੁ ਰੇ ਲੋਗਾ, ਸੰਤ ਰਸਨ ਕੋ ਬਸਹੀਅਉ।੨।
[ਜੈਤਸਰੀ ਮ: ੫]

ਇਹ ਵਿਚਾਰ ਹਿੰਦੁਸਤਾਨ ਦੀਆਂ ਸਭਨਾਂ ਜਾਤੀਆਂ ਵਿਚ ਪਸਰ ਗਏ, ਤੇ ਇਨ੍ਹਾਂ ਨੇ ਆਪਸ ਵਿਚ ਦੇ ਮਤ-ਭੇਦ ਤੇ ਪਖ-ਪਾਪ ਨੂੰ ਐਸਾ ਮਿਟਾਇਆ ਕਿ ਸਾਰਿਆਂ ਪਾਸਿਆਂ ਦੇ ਆਗੂ ਆਪੋ ਵਿਚ ਭਰਾਵਾਂ ਤੇ ਮਿਤਰਾਂ ਵਾਂਗ ਮਿਲਣ ਲਗ ਪਏ। ਸਾਡੇ ਦਿਲ ਕਿਤੇ ਖ਼ੁਸ਼ ਹੁੰਦੇ ਹਨ ਜਦ ਅਸੀਂ ਪੜ੍ਹਦੇ ਹਾਂ ਕਿ ਗੁਰੂ ਨਾਨਕ ਦੇਵ ਤੇ ਬਾਬਾ ਫ਼ਰੀਦ ਜੀ ਕਿਵੇਂ ਜਫੀ ਪਾ ਕੇ ਮਿਲਦੇ ਸਨ ਤੇ ਸਾਰੀ ਰਾਤ ਆਪਣੇ ਸਾਂਝੇ ਰਬ ਦੀਆਂ ਸਿਫ਼ਤਾਂ ਗਾਉਂਦੇ ਤੇ ਆਪਸ ਵਿਚ ਦੇ ਪਿਆਰ ਦੀਆਂ ਗਲਾਂ ਕਰਦੇ ਬਿਤਾਂਦੇ ਸਨ! ਖਿਆਲਾਂ ਦੀ ਸਾਂਝ ਇਤਨੀ ਵਧ ਗਈ ਸੀ ਕਿ ਜਦ ਗੁਰੂ ਅਰਜਨ ਦੇਵ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਲਗੇ ਤਾਂ ਉਨ੍ਹਾਂ ਨੂੰ ਆਪਣੀ ਬਾਣੀ ਦੇ ਨਾਲ ਹਿੰਦੂ ਤੇ ਮੁਸਲਮਾਨ ਫ਼ਕੀਰਾਂ ਦੀ ਬਾਣੀ ਚੜ੍ਹਾਣ ਲਗਿਆਂ ਕੋਈ ਸੰਗ ਨਾ ਜਾਪੀ।

## ੪.

ਇਹ ਤਰੀਕੇ ਸਨ ਜਿਹਨਾਂ ਨਾਲ ਅਗੇ ਹਿੰਦੁਸਤਾਨ ਵਿਚ ਏਕਤਾ ਆਈ ਸੀ। ਅਤੇ ਹੁਣ ਵੀ ਜੇਕਰ ਅਸਾਂ ਇਕ-ਮੁਠ ਹੋਣਾ ਹੈ ਤਾਂ ਏਹੋ ਜਹੇ ਤਰੀਕੇ ਵਰਤਣੇ ਪੈਣਗੇ। ਪਰ ਅਸੀਂ ਤਾਂ ਇਨ੍ਹਾਂ ਵਿਚੋਂ ਹਰ ਇਕ ਤਰੀਕੇ ਦੇ ਉਲਟ ਜਾ ਰਹੇ ਹਾਂ। ਸਾਰੇ ਹਿੰਦੁਸ-ਤਾਨ ਲਈ ਇਕ ਜ਼ਬਾਨ ਪ੍ਰਚਲਤ ਕਰਨ ਦੀ ਥਾਂ ਅਸੀਂ ਹਿੰਦੀ ਨੂੰ ਨਰੋਲ ਹਿੰਦੂ ਰੰਗ ਦੇ ਕ ਇਸ ਵਿਚ ਸੰਸਕ੍ਰਿਤ ਦੇ ਛੁਟੜ ਲਫ਼ਜ਼ ਭਰ ਰਹੇ ਹਾਂ, ਜਿਵੇਂ ਕਿ ਮੁਸਲਮਾਨਾਂ ਦਾ ਇਸ ਨਾਲ ਕੋਈ ਵਾਸਤਾ ਹੀ ਨਹੀਂ ਹੁੰਦਾ, ਅਤੇ ਉਰਦੂ ਨੂੰ ਫ਼ਾਰਸੀ ਦੀ ਅਜੇਹੀ ਪੁਠ ਚਾੜ੍ਹ ਰਹੇ ਹਾਂ ਕਿ ਹਿੰਦੂ ਇਸ ਦੇ ਨਾਂ ਤੋਂ ਕਤਰਾਂਦੇ ਹਨ। ਇਹਨਾਂ ਵਿਚੋ ਕਿਸੇ ਇਕ ਲਈ ਇਹ ਦਾਹਵਾ ਕਰਨਾ ਹੀ ਕਾਫ਼ੀ ਨਹੀਂ ਕਿ ਇਹ ਸਾਰੇ ਹਿੰਦ ਦੀ ਕੌਮੀ ਬੋਲੀ ਹੈ। ਇਸ ਦੀ ਬਣਤਰ ਤੇ ਇਸ ਦੀ ਸ਼ਬਦਾਵਲੀ ਨੂੰ ਕਿਉਂ ਢਾਲਣਾ ਚਾਹੀਦਾ ਹੈ ਕਿ ਸਾਰੇ ਹਿੰਦ-ਵਾਸੀ ਇਸ ਨੂੰ ਆਪਣੀ ਆਖ ਸਕਣ।

ਇਕ ਦੂਜੇ ਨੂੰ ਸਮਝਣ ਲਈ ਜ਼ਰੂਰੀ ਹੈ ਕਿ ਹਿੰਦੂ ਮੁਸਲਮਾਨਾਂ ਦੀ ਅਤੇ ਮੁਸਲਮਾਨ ਹਿੰਦੂਆਂ ਦੀ ਰਹਿਣੀ-ਬਹਿਣੀ ਨੂੰ ਹਮਦਰਦੀ ਨਾਲ ਜੋਖਣ-ਪਰਖਣ, ਤੇ ਜਿਹੜੀਆਂ ਗਲਾਂ ਗ੍ਰਹਿਣ ਕਰਨ ਵਾਲੀਆਂ ਹੋਣ ਉਹਨਾਂ ਨੂੰ ਪਿਆਰ ਨਾਲ ਅਪਣਿਆਉਣ। ਪਰ ਹਿੰਦੂ ਤੇ ਮੁਸਲਮਾਨ ਤਾਂ ਆਪੋ ਆਪਣੇ ਫਿਰਕੂ ਆਸ਼੍ਰਮਾਂ ਦੀਆਂ

ਚਾਰ ਦਿਵਾਰੀਆਂ ਵਿਚ ਬੈਠੇ ਆਪਣੇ ਹੀ ਪਿਛੇ ਉਤੇ ਮਾਣ ਕਰਦੇ ਤੇ ਆਪਣੇ ਹੀ ਪਿਛੇ ਦੀ ਖੋਜ ਪੜਤਾਲ ਵਿਚ ਲਗੇ ਰਹਿੰਦੇ ਹਨ । ਕਿਤਨੇ ਹਿੰਦੂ ਆਸ਼੍ਰਮਾਂ ਵਿਚ ਫ਼ਾਰਸੀ, ਅਰਬੀ ਜਾਂ ਪੰਜਾਬੀ ਪੜ੍ਹਾਈ ਜਾਂਦੀ ਹੈ ? ਤੇ ਕਿਤਨੇ ਮੁਸਲਿਮ, ਆਸ਼੍ਰਮਾਂ ਵਿਚ ਸੰਸਕ੍ਰਿਤ, ਹਿੰਦੀ ਜਾਂ ਪੰਜਾਬੀ ਦੇ ਪੜ੍ਹਾਣ ਦਾ ਪ੍ਰਬੰਧ ਹੈ? ਕਿਤਨੇ ਹਿੰਦੂ ਫ਼ਾਰਸੀ ਜਾਂ ਅਰਬੀ ਪੜ੍ਹਦੇ ਹਨ ? ਅਤੇ ਕਿਤਨੇ ਮੁਸਲਮਾਨ ਸੰਸਕ੍ਰਿਤ, ਹਿੰਦੀ ਜਾਂ ਪੰਜਾਬੀ ਲੈਂਦੇ ਹਨ ? ਇਕ ਹਿੰਦੂ ਨੂੰ ਲੰਦਨ ਦੇ ਸਾਰੇ ਬਜ਼ਾਰਾਂ ਦਾ ਪਤਾ ਹੋ ਸਕਦਾ ਹੈ। ਉਸਨੂੰ ਇਹ ਭੀ ਪਤਾ ਹੋ ਸਕਦਾ ਹੈ ਕਿ ਯੂਰਪ ਵਿਚ ਜਾਗ੍ਰਤ ਕਿਵੇਂ ਤੇ ਕਦੋਂ ਆਈ, ਓਥੇ ਦੀਆਂ ਰੋਮਾਂਟਿਕ ਤੇ ਕਲਾਸਿਕ ਲਹਿਰਾਂ ਦਾ ਕੀ ਭਿੰਨ ਭੇਤ ਹੈ। ਪਰ ਉਸ ਨੂੰ ਇਤਨਾ ਨਹੀਂ ਪਤਾ ਹੋਣਾ ਕਿ ਅਸ਼ਰ ਦੀ ਨਮਾਜ਼ ਕਿਹਨੂੰ ਕਹਿੰਦੇ ਹਨ? ਨਮਾਜ਼ ਵਿਚ ਕੀ ਪੜ੍ਹਿਆ ਜਾਂਦਾ ਹੈ? ਸੁੰਨੀਆਂ ਦਾ ਸ਼ੀਆ ਜਾਂ ਵਹਾਬੀ ਲੋਕਾਂ ਨਾਲ ਕੀ ਝਗੜਾ ਹੈ ? ਥੋੜਾ ਚਿਰ ਹੋਇਆ ਇਕ ਉਘਾ ਹਿੰਦੂ ਲੀਡਰ ਸਿਖਾਂ ਨੂੰ ਇਕੋ ਬਾਟੇ ਵਿਚੋਂ ਅੰਮ੍ਰਿਤ ਛਕਦਿਆਂ ਦੇਖ ਕੇ ਹਰਾਨ ਹੋ ਰਿਹਾ ਸੀ। ਕਈ ਵੇਰ ਚੰਗੇ ਨੇਕ-ਦਿਲ ਹਿੰਦੂ ਸਜਨ ਸਿਖਾਂ ਨੂੰ ਸਿਗਰਟ ਪੇਸ਼ ਕਰਦੇ ਵੇਖੇ ਜਾਂਦੇ ਹਨ। ਕਿਤਨੇ ਕੁ ਮੁਸਲਮਾਨ ਭਰਾ ਕ੍ਰਿਸ਼ਨ ਮਹਾਰਾਜ ਜਾਂ ਸ੍ਰੀ ਰਾਮ ਚੰਦਰ ਦੀ ਕਹਾਣੀ ਚੰਗੀ ਤਰ੍ਹਾਂ ਜਾਣਦੇ ਹਨ ? ਕਿਤਨੇ ਕੁ ਹਿੰਦੂ ਸਜਣ ਹੋਣਗੇ ਜਿਨ੍ਹਾਂ ਨੂੰ ਹਸਨ ਹੁਸੈਨ ਦੀ ਸ਼ਹੀਦੀ ਦੀ ਸਾਰੀ ਵਾਰਤਾ ਆਉਂਦੀ ਹੈ ? ਇਕ ਦੂਜੇ ਬਾਬਤ ਇਤਨੇ ਕੋਰੇ ਤੇ ਬੇਖ਼ਬਰੇ ਰਹਿੰਦਿਆਂ ਹੋਇਆਂ ਜੇ ਪਿੱਪਲ ਦੀ ਟਾਹਣੀ ਟੁਟ ਜਾਣ ਤੇ ਹਜ਼ਾਰਾਂ ਜਾਨਾਂ ਦਾ ਨੁਕਸਾਨ ਹੋ ਜਾਏ ਤਾਂ ਕੀ ਹਰਾਨੀ ਹੈ ?

ਫਿਰ ਦੇਖੋ ਅਸੀਂ ਹੁਨਰ ਦੇ ਮਾਮਲੇ ਵਿਚ ਕਿਤਨੇ ਪਿਛਾਂਹ-

ਖਿਚੂ ਹੋ ਗਏ ਹਾਂ ! ਸਾਹਿਤ ਵਾਂਗੂੰ ਹੁਨਰ ਨੂੰ ਭੀ ਮੁੜ ਸੁਰਜੀਤ ਕਰਨ ਦੇ ਉਪਰਾਲੇ ਹੋ ਰਹੇ ਹਨ, ਪਰ ਇਹ ਹੁਨਰ ਉਹ ਨਹੀਂ ਜੋ ਸਾਡੇ ਵਡਿਆਂ ਨੇ ਰਲਾ ਮਿਲਾ ਕੇ ਇਕ ਕੀਤਾ ਸੀ, ਬਲਕਿ ਉਹ ਹੈ ਜੋ ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ ਸਮਰਕੰਦ ਜਾਂ ਬਗ਼ਦਾਦ ਵਿਚ ਪ੍ਰਚਲਤ ਸੀ ਜਾਂ ਮਥਰਾ ਬਿੰਦਰਾਬਨ ਦੇ ਮੰਦਰਾਂ ਵਿਚ ਵਰਤਿਆ ਜਾਂਦਾ ਸੀ। ਹਿੰਦੂ ਆਪਣੇ ਕਾਲਜ, ਆਸ਼੍ਰਮ ਤੇ ਹੋਰ ਪਬਲਕ ਇਮਾਰਤਾਂ ਨਰੋਲ ਹਿੰਦੂ ਸ਼ਕਲ ਦੀਆਂ ਬਣਾ ਰਹੇ ਹਨ, ਜਿਨ੍ਹਾਂ ਵਿਚ ਪੁਰਾਣੇ ਸ਼ਿਵਾਲੇ ਦੇ ਸਿਖਰੀ ਢੰਗ ਨਾਲ ਨਾਲ ਸਸਤੇ ਬਾਰਕਮਾਸਤਰੀ ਢੰਗ ਦੀਆਂ ਨੀਵੀਆਂ ਡਾਟਾਂ ਦਾ ਰਲਾ ਤਾਂ ਪਿਆ ਹੋਵੇਗਾ; ਪਰ ਕਮਾਨੀਦਾਰ ਡਾਟਾਂ ਤੇ ਗੁੰਬਦਾਂ ਦਾ ਨਾਂ ਨਿਸ਼ਾਨ ਨਹੀਂ ਹੋਵੇਗਾ। ਕਿਉਂਕਿ ਇਹ ਚੀਜ਼ਾਂ ਮੁਸਲਮਾਨੀ ਸਭਿਤਾ ਨੂੰ ਯਾਦ ਕਰ ਉਂਦੀਆਂ ਹਨ। ਇਸੇ ਤਰ੍ਹਾਂ ਮੁਸਲਮਾਨ ਆਪਣੀਆਂ ਇਮਾਰਤਾਂ ਪੁਰਾਣੀ ਮੁਸਲਮਾਨੀ ਉਸਾਰਗੀਰੀ ਦੇ ਢੰਗ ਨਾਲ ਬਣਾ ਰਹੇ ਹਨ। ਇਹੋ ਮਨ-ਬਿਰਤੀ ਮੁੱਸਵਰੀ ਵਿਚ ਕੰਮ ਕਰ ਰਹੀ ਹੈ। ਬੰਗਾਲ ਦੇ ਚਿਤਰਕਾਰ, ਪੁਰਾਣੀ ਸਮਾਧਿ-ਬਿਰਤੀ ਅਨੁਸਾਰ ਜੋ ਨਰੋਲ ਹਿੰਦੂ ਬਿਰਤੀ ਹੈ, ਆਪਣੀਆ ਤਸਵੀਰਾਂ ਵਿਚ ਪਲਾਤਾ ਪਲਾਤਾ ਰੰਗ ਭਰਦੇ ਹਨ ਅਤੇ ਆਪਣੇ ਭਾਵ ਨੂੰ ਪੂਰੀ ਤਰਾਂ ਸਤ੍ਹਾ ਤੇ ਨਹੀਂ ਲਿਆਉਂਦੇ। ਇਹ ਤਰਜ਼ ਨਰੋਲ ਹਿੰਦੂ ਹੋ ਸਕਦੀ ਹੈ, ਪਰ ਇਹ ਸਾਡੇ ਵਰਤਮਾਨ ਹਿੰਦ ਦੀ ਤਰਜ਼ ਨਹੀਂ ਅਖ਼ਵਾ ਸਕਦੀ, ਕਿਉਂਕਿ ਇਸ ਵਿਚ ਉਸ ਤਬਦੀਲੀ ਦਾ ਨਾਂ ਨਿਸ਼ਾਨ ਨਹੀਂ ਜੋ ਸਾਡੀ ਰੂਹ ਵਿਚ ਬਲਕਾਰ ਮੁਸਲਮਾਣੀ ਅਸਰ ਨੇ ਲਿਆਂਦੀ। ਦੂਜੇ ਪਾਸੇ ਚੁਗ਼ਤਾਈ ਵਰਗੇ ਮੁਸਲਮਾਨ ਮੁਸੱਵਰ, ਹਿੰਦੂਆਂ ਵਰਗੀ ਡੂੰਘਿਆਈ ਨਾ ਰਖਦੇ ਹੋਏ ਸਾਰਾ ਭਾਵ ਸਤ੍ਹਾ ਉਤੇ ਹੀ ਡੋਲ੍ਹ

ਦਿੰਦੇ ਹਨ। ਐਸ ਵੇਲੇ ਸਰਦਾਰ ਠਾਕਰ ਸਿੰਘ ਵਰਗੇ ਟਾਵੇਂ ੨ ਸਿਖ ਮੁਸੱਵਰ ਦੋਹਾਂ ਤਰਜ਼ਾਂ ਦੇ ਵਿਚਕਾਰ ਇਕ ਵਾਸਤਵਿਕ ਸ਼ੈਲੀ ਚਲਾ ਰਹੇ ਹਨ। ਬਾਕੀ ਦੇ ਮੁਸੱਵਰ ਜਾਂ ਤਾਂ ਨਵੇਂ ਨਵੇਂ ਯੂਰਪੀ ਢੰਗ ਵਰਤ ਰਹੇ ਹਨ (ਜਿਵੇਂ ਰੂਪ ਕ੍ਰਿਸਨਾ) ਜਾਂ ਉਹੋ ਪੁਰਾਣੀਆਂ ਲੀਹਾਂ ਉਘਾੜ ਰਹੇ ਹਨ। ਫ਼ਿਲਸਫ਼ੇ ਵਿਚ ਵੀ ਓਹੀ ਵਖੇਵਾਂ ਦਿਸ ਰਿਹਾ ਹੈ। ਮੁਸਲਮਾਨ ਆਪਣੇ ਬਾਹਰੋਂ ਲਿਆਂਦੇ ਖਿਆਲਾਂ ਉਤੇ ਜ਼ੋਰ ਦੇ ਰਹੇ ਹਨ, ਅਤੇ ਹਿੰਦੂ ਜਦ ਹਿੰਦੁਸਤਾਨ ਦੇ ਫ਼ਿਲਸਫ਼ੇ ਦਾ ਜ਼ਿਕਰ ਕਰਦੇ ਹਨ ਤਾਂ ਉਹਨਾਂ ਦਾ ਭਾਵ ਉਪਨਿ-ਸ਼ਦਾਂ ਜਾਂ ਛੇ ਸ਼ਾਸਤਰਾਂ ਤੋਂ ਹੁੰਦਾ ਹੈ। ਆਪਣਾ ਸਾਰਾ ਤਾਣ ਇਸੇ ਪੁਰਾਣੇ ਗਿਆਨ ਨੂੰ ਮੁੜ ਸੁਰਜੀਤ ਕਰਨ ਤੇ ਲਾ ਦਿੰਦੇ ਹਨ। ਓਹ ਇਹ ਨਹੀਂ ਸੋਚਦੇ ਕਿ ਵਿਚਕਾਰਲੇ ਜ਼ਮਾਨੇ ਦੇ ਭਗਤਾਂ ਤੇ ਫ਼ਕੀਰਾਂ ਨੇ ਇਸ ਗਿਆਨ ਦੇ ਨਾਲ ਮੁਸਲਮਾਨੀ ਖ਼ਿਆਲ ਰਲਾ ਕੇ ਇਕ ਨਵੀਂ ਸੰਧੀ ਕਾਇਮ ਕੀਤੀ ਸੀ ਅਤੇ ਹਿੰਦੁਸਤਾਨ ਲਈ ਇਕ ਨਵਾਂ ਤੇ ਸਾਂਝਾ ਫ਼ਿਲਸਫ਼ਾ ਤਿਆਰ ਕੀਤਾ ਸੀ, ਜਿਸ ਨੂੰ ਛਡ ਕੇ ਫਿਰ ਪੁਰਾਣੀਆਂ ਲੀਹਾਂ ਉਤੇ ਚਲਣਾ ਆਪਣੇ ਵਡੇ ਵਡੇਰਿਆਂ ਦੀ ਸਦੀਆਂ ਦੀ ਕੀਤੀ ਕਮਾਈ ਨੂੰ ਰੋੜ੍ਹਨਾ ਹੈ।

ਪਰ ਹੋ ਕੀ ਰਿਹਾ ਹੈ? ਹਰ ਇਕ ਧਿਰ ਆਪਣਾ ਵਖਰਾ ਵਾਯੂ-ਮੰਡਲ ਕਾਇਮ ਰਖਣਾ ਚਾਹੁੰਦੀ ਹੈ, ਅਤੇ ਕੋਈ ਐਸੀ ਮਿਲੌਣੀ ਵਾਲੀ ਗਲ ਨਹੀਂ ਕਰਨਾ ਚਾਹੁੰਦੀ ਜਿਸ ਤੋਂ ਦੂਜੀ ਧਿਰ ਦਾ ਚੇਤਾ ਆ ਜਾਏ। ਦੋਵੇਂ ਲੋਕ ਆਪਣੀ ਸਾਰੀ ਵਾਹ, ਵਿਦਿਆ, ਹੁਨਰ ਤੇ ਧਰਮ ਰਾਹੀਂ, ਆਪੋ ਆਪਣੇ ਖ਼ਿਆਲਾਂ ਤੇ ਜਜ਼ਬਿਆਂ ਨੂੰ ਅਡ ਅਡ ਰਖਣ ਵਿਚ ਲਾ ਦਿੰਦੇ ਹਨ, ਤੇ ਫਿਰ ਗਿਲਾ ਕਰਦੇ ਹਨ ਕਿ ਅਸੀਂ ਹਮਦਰਦੀ ਤੇ ਵਿਚਾਰ ਵਿਚ ਇਕ ਦੂਜੇ ਤੋਂ ਲਾਂਭੇ ਜਾ ਰਹੇ ਹਾਂ! ਦੋਵੇਂ ਧਿਰਾਂ ਇਕ ਅਜੇਹੇ ਵਿਆਹੇ ਹੋਏ

ਜੋੜੇ ਵਾਂਗੂ ਹਨ ਜੋ ਆਪਣਾ ਪਿਛਾ ਫੋਲ ਫੋਲ ਕੇ ਇਕ ਦੂਜੇ ਨੂੰ ਚਿੜਾਂਦੇ ਰਹਿੰਦੇ ਹਨ: ਇਕ ਕਹਿੰਦਾ ਹੈ ਕਿ ਤੈਨੂੰ ਸਹੇੜਨ ਤੋਂ ਪਹਿਲਾਂ ਮੈਂ ਕੇਡਾ ਖ਼ੁਸ਼ ਸਾਂ ! ਤੇ ਦੂਜੀ ਕਹਿੰਦੀ ਹੈ, ਤੇਰੇ ਪਲੇ ਪੈਣ ਤੋਂ ਪਹਿਲਾਂ ਜਦ ਮੈਂ ਪੇਕੇ ਵਸਦੀ ਸਾਂ ਤਾਂ ਬਾਪੂ ਜੀ ਇਹ ਚੀਜ਼ਾਂ ਲਿਆ ਦੇਂਦੇ ਸਨ, ਔਹ ਚੀਜ਼ਾਂ ਲਿਆ ਦੇਂਦੇ ਸਨ ! ਇਹ ਨਹੀਂ ਸਮਝਦੇ ਕਿ ਹੁਣ ਓਹ ਵਿਆਹੇ ਹੋਏ ਹਨ। ਨਾ ਉਹ ਇਸ ਨੂੰ ਛਡ ਕੇ ਨਵੇਕਲੇ ਗੁਲ-ਛਰ੍ਹੇ ਉਡਾ ਸਕਦਾ ਹੈ, ਤੇ ਨਾ ਇਹ ਮੁੜ ਕੰਵਾਰੀ ਬਣ ਕੇ ਪੇਕੇ ਜਾ ਸਕਦੀ ਹੈ। ਹੁਣ ਤਾਂ ਇਕਠੇ ਰਹਿਣ ਦੀਆਂ ਹੀ ਜਾਚਾਂ ਸਿਖਣੀਆਂ ਪੈਣਗੀਆਂ।



ਜੋਧ ਸਿੰਘ

*

# ਪ੍ਰੇਮ

ਇਹ ਪਦ ਲਿਖਣ ਵਿਚ ਤਾਂ ਦੋ ਅੱਖਰਾਂ ਦਾ ਜੋੜ ਤੇ ਨਿੱਕਾ ਜੇਹਾ ਪਦ ਹੈ ਪਰ ਵਰਤੋਂ ਵਿਚ ਇਸ ਦੇ ਸਿੱਟੇ ਵਡੇ ਤੋਂ ਵਡੇ ਤੇ ਅਸਚਰਜ ਤੋਂ ਅਸਚਰਜ ਨਿਕਲਦੇ ਹਨ । ਜੀਵ ਨੂੰ ਆਪਣੇ ਮਾਲਕ ਤਕ ਪੁਚਾਣ ਦਾ ਸਭ ਤੋਂ ਵਡਾ ਵਸੀਲਾ ਇਹ ਹੀ ਦਸਿਆ ਗਿਆ ਹੈ :

"ਸਾਚ ਕਹੌ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਯੌ ਤਿਨ ਹੀ ਪ੍ਰਭੁ ਪਾਯੋ।"

ਪਰ ਮਨੁਖਾਂ ਦਾ ਆਮ ਕਾਇਦਾ ਹੈ ਕਿ ਜੋ ਪਦ ਉਹ ਬਹੁਤਾ ਵਰਤਦੇ ਹਨ ਉਸ ਦਾ ਅਸਲੀ ਮਤਲਬ ਬਹੁਤ ਘਟ ਸਮਝਦੇ ਹਨ ।

ਆਮ ਮਨੁਖਾਂ ਨੇ ਤਾਂ ਪ੍ਰੇਮ ਨੂੰ ਆਪਣੇ ਸੁਆਰਥ ਸਿੱਧ ਕਰਨ ਦਾ ਇਕ ਵਸੀਲਾ ਬਣਾਇਆ ਹੋਇਆ ਹੈ । ਇਕ ਮਨੁਖ

ਦੂਜੇ ਨਾਲ ਪ੍ਰੇਮ ਪਾਂਦਾ ਹੈ, ਕਾਹਦੇ ਲਈ ? ਮਨੁਖਾਂ ਇਕ ਅਖਾਣ ਬਣਾਇਆ ਹੋਇਆ ਹੈ, "ਮਿਤ੍ਰ ਉਹ ਜੋ ਵੇਲੇ ਸਿਰ ਕੰਮ ਆਵੇ।" ਭਾਵ ਇਹ ਕਿ ਕਿਸੇ ਦੂਜੇ ਨਾਲ ਪ੍ਰੇਮ ਇਸ ਲਈ ਪਾਈਦਾ ਹੈ ਕਿ ਜਿਸ ਵੇਲੇ ਸਾਨੂੰ ਕਿਸੇ ਸੰਸਾਰਕ ਵਸਤ ਦੀ ਲੋੜ ਹੋਵੇ ਜਾਂ ਕੋਈ ਅਪਦਾ ਆ ਬਣੇ ਤਾਂ ਉਸ ਮਨੁਖ ਦੀ ਜਾਇਦਾਦ ਜਾਂ ਉਸ ਦਾ ਸਰੀਰ ਆਪਣੇ ਪ੍ਰਯੋਜਨ ਦੇ ਸਿਰੇ ਚੜ੍ਹਾਨ, ਲੋੜ ਦੇ ਪੂਰਾ ਕਰਨ ਜਾਂ ਅਪਦਾ ਦੇ ਦੂਰ ਕਰਨ ਲਈ ਵਰਤੀਏ। ਵਾਹ ! ਕੇਹਾ ਸੁਹਣਾ ਪ੍ਰੇਮ ਦਾ ਨਕਸ਼ਾ ਹੈ ! ਪ੍ਰੇਮ ਕਰਨ ਵਾਲਾ ਆਪਣੇ ਪਿਆਰੇ ਨੂੰ ਵਰਤ ਰਿਹਾ ਹੈ। ਪਰ ਇਸ ਦਾ ਨਾਉਂ ਪ੍ਰੇਮ ਨਹੀਂ, ਇਹ ਤਾਂ ਸੁਆਰਥ ਸਿੱਧੀ ਦਾ ਇਕ ਸ੍ਵਾਂਗ ਹੈ। ਭੰਡ ਨੇ ਰਾਜਾ-ਰੂਪ ਵਟਾਇਆ ਹੋਇਆ ਹੈ। ਸ੍ਵਾਂਗੀ ਰਾਜਾ ਕੋਲੋਂ ਸੁਖ ਕਦੀ ਲੱਭ ਸਕਦਾ ਹੈ ? ਇਹ ਪ੍ਰੇਮ ਜਿਸ ਦੀ ਜੜ ਹੇਠਾਂ ਸ੍ਵਾਰਥ ਸਿੱਧੀ ਹੈ, ਨਾ ਤੋੜ ਨਿਭਦਾ ਹੈ ਨਾ ਇਸ ਦੇ ਵਿਚ ਸੁਖ ਹੈ।

"ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤਾ ਕੂੜਾ ਨੇਹੁ ॥
ਕਿਚਰੁ ਝਤਿ ਲੰਘਾਈਐ ਛਪਰਿ ਤੁਟੈ ਮੇਹੁ।"

ਅਸਲੀ ਪ੍ਰੇਮ ਦਾ ਪਿਆਲਾ ਕਿਸੇ ਵਿਰਲੇ ਨੇ ਹੀ ਪੀਤਾ ਹੈ ਇਹ ਰਸ ਕਿਸੇ ਵਿਰਲੇ ਨੇ ਜਾਣਿਆ ਹੈ । ਜਿਸ ਨੂੰ ਇਹ ਸ੍ਵਾਦ ਆ ਗਿਆ ਹੈ ਉਸ ਦੇ ਸ੍ਵਾਦ ਅਗੇ:-

"ਗੁਰਮੁਖ ਸੁਖ ਫਲ ਪਿਰਮ ਰਸ ਛਿਆ ਰਸ ਹੈਰਾਣਾ ।
ਛਤੀਹ ਅੰਮ੍ਰਿਤ ਤਰਸਦੇ ਵਿਸਮਾਦਿ ਵਿਡਾਣਾ ॥
ਨਿਝਰ ਧਾਰਿ ਹਜਾਰ ਹੋਇ ਭੇ ਚਕਤ ਲੁਭਾਣਾ।"

ਛੇ ਰਸ ਸੰਸਾਰ ਦੇ ਤੁਛ ਹਨ। ਛੱਤੀ ਪ੍ਰਕਾਰ ਦੇ ਸ੍ਵਾਦੀ ਭੋਜਨ ਉਸ ਸ੍ਵਾਦ ਨੂੰ ਦੇਖ ਕੇ ਅਸਚਰਜਤਾ ਵਿਚ ਡੁਬੇ ਹੋਏ ਹਨ। ਕਦੀ ਹਜ਼ਾਰ ਧਾਰਾਂ ਭੀ ਅੰਮ੍ਰਿਤ ਦੀਆਂ ਵਗਣ ਤਾਂ ਉਹਨਾਂ ਸਾਰੀਆਂ ਦਾ ਸ੍ਵਾਦ ਪ੍ਰੇਮ ਦੇ ਰਸ ਨਾਲ ਨਹੀਂ ਪੁਜ ਸਕਦਾ। ਉਹ ਹੈਰਾਨੀ ਵਿਚ ਗਈਆਂ ਹੋਈਆਂ ਇਸ ਲੋਭ ਵਿਚ ਹਨ ਕਿ ਹੇ ਰੱਬਾ! ਇਹ ਸ੍ਵਾਦ ਕਿਵੇਂ ਸਾਡੇ ਵਿਚ ਭੀ ਆ ਜਾਵੇ। ਪਰ ਅੰਮ੍ਰਿਤ ਜੜ੍ਹ ਹੈ, ਪ੍ਰੇਮ ਚੇਤੰਨ ਹੈ, ਭਲਾ ਬਰਾਬਰ ਕਿਥੋਂ ਹੋਵੇ? ਅਸਲੀ ਪ੍ਰੇਮ ਕੀ ਹੈ? ਇਹ ਕਥਨੀ ਵਿਚ ਨਹੀਂ ਆ ਸਕਦਾ।

"ਗੁਰਮੁਖ ਸੁਖ ਫਲ ਪਿਰਮ ਰਸ ਕਿਉਂ ਆਖ ਵਖਾਣੇ।"

ਲੋਕੀ ਸੁਣ ਸੁਣ ਕੇ ਵਰਣਨ ਕਰਦੇ ਹਨ ਪਰ ਸੁਣਨ ਵਿਚ ਉਹ ਸਵਾਦ ਕਿਥੇ?

"ਸੁਣ ਸੁਣ ਆਖਣ ਆਖਣਾ ਓਹ ਸਾਉ ਨ ਜਾਣੈ।"

ਪ੍ਰੇਮ ਦੀ ਅਵਸਥਾ ਤਾਂ ਹੈ ਹੀ ਅਬੋਲ। ਇਕ ਮਨੁਖ ਤੇ ਤੀਵੀਂ ਜਦ ਪਿਆਰ ਕਰਦੇ ਹਨ ਤਾਂ ਲੋਕਾਂ ਦੀ ਨਜ਼ਰ ਤੋਂ ਆਪਣਾ ਆਪ ਲੁਕਾਂਦੇ ਹਨ। ਅਸਲੀ ਪ੍ਰੇਮ ਦੀ ਨਿਸ਼ਾਨੀ ਹੀ ਇਹ ਹੈ ਕਿ ਪ੍ਰੇਮ ਕਰਨ ਵਾਲਾ ਕਥਨ ਕਰਨੋ ਰਹਿ ਜਾਂਦਾ ਹੈ।

"ਪੀਤੇ ਬੋਲ ਨ ਹੰਘਈ ਆਖਾਣ ਵਖਾਣਾ।"

ਕਿਉਂ?

"ਗਲੀ ਸਾਦ ਨ ਆਵਈ ਜਿਚਰ ਮੁਹੁ ਖਾਲੀ॥
ਮੁਹੁ ਭਰਿਐ ਕਿਉਂ ਬੋਲੀਐ ਰਸ ਜੀਭ ਰਸਾਲੀ"।

ਪ੍ਰੇਮੀ ਰਸ ਲਵੇ ਕਿ ਲੋਕਾਂ ਨੂੰ ਦਸੇ ਕਿ ਆਓ, ਵੇਖੋ, ਮੈਂ ਰਸ ਲੈ ਰਿਹਾ ਹਾਂ, ਮੇਰਾ ਪਿਆਰਾ ਮੈਨੂੰ ਮਿਲ ਰਿਹਾ ਹੈ ? ਰਸੀਏ ਨੂੰ ਤਾਂ ਰਸ ਦੀ ਲੋੜ ਹੈ ਇਸ਼ਤਿਹਾਰ ਦੀ ਨਹੀਂ।

ਇਸ ਪਰ ਸਵਾਲ ਉਠਦਾ ਹੈ ਕਿ ਫਿਰ ਅਸੀਂ ਕੀ ਸਮਝੀਏ, ਪ੍ਰੇਮ ਕੀ ਹੈ ?

ਇਸ ਦਾ ਜਵਾਬ ਹੈ ਕਿ ਅਸਲੀ ਰੂਪ ਤਾਂ ਅਨੁਭਵ ਕੀਤਿਆਂ ਹੀ ਪਤਾ ਲਗੇਗਾ। ਪਰ ਭਾਈ ਗੁਰਦਾਸ ਜੀ ਇਸ ਦਾ ਕੁਝ ਖ਼ਿਆਲ ਇਕ ਮਸਾਲ ਦੇ ਕੇ ਦਸਦੇ ਹਨ :

"ਪਾਣੀ ਕਾਠ ਨ ਡੋਬਈ ਪ ਲੈ ਦੀ ਲਜੇ।
ਸਿਰ ਕਲਵਤ੍ਰ ਧਰਾਇਕੈ ਸਿਰ ਚੜ੍ਹਿਆ ਭਜੈ।
ਲੋਹੇ ਜੜੀਐ ਬਹਿਥਾ ਭਾਰ ਭਰ ਨ ਤਜੈ।
ਪੇਟੈ ਅੰਦਰਿ ਅੱਗ ਰਖ ਤਿਸ ਪੜਦਾ ਕੱਜੈ।"

ਪਾਣੀ ਕਾਠ ਨਾਲ ਪ੍ਰੇਮ ਕਰਦਾ ਹੈ। ਆਪਣੇ ਆਪ ਨੂੰ ਬੂਟੇ ਦਾ ਖਾਜ ਬਣਾਂਦਾ ਹੈ। ਇਹ ਪ੍ਰੇਮ ਦਾ ਅਸਲੀ ਰੂਪ ਹੈ, ਪਿਆਰੇ ਤੋਂ ਆਪਣਾ ਆਪ ਵਾਰ ਸੁਟਣਾ। ਆਪਾ ਘਟਾਣਾ ਪਿਆਰ ਵਧਾਣਾ ਹੈ। ਆਪੇ ਦਾ ਪੂਰਨ ਨਾਸ਼ ਪ੍ਰੇਮ ਦਾ ਪੂਰਨਤਾ ਦਾ ਜ਼ਰੂਰੀ ਚਿਨ੍ਹ ਹੈ। ਬੂਟਾ ਵਡਾ ਹੁੰਦਾ ਹੈ ਪਾਣੀ ਦੇ ਸਿਰ ਤੇ ਫਲਦਾ ਫੁਲਦਾ ਹੈ। ਫਿਰ ਸੁਕ ਕੇ ਕਾਠ ਬਣ ਜਾਂਦਾ ਹੈ। ਬੂਟੇ ਦੀ ਸ਼ਕਲ ਬਦਲ ਗਈ ਹੈ, ਉਹ ਹਰਾ ਚੁਹ ਚੁਹਾ ਨਹੀਂ ਰਿਹਾ, ਕੀ ਪਾਣੀ ਉਸ ਨੂੰ ਹੁਣ ਲੱਤ ਮਾਰ ਕੇ ਕਹੇ, ਪਰ੍ਹਾਂ ਜਾ, ਤੇਰਾ ਉਹ ਜੋਬਨ ਨਹੀਂ ਰਿਹਾ, ਸਾਡਾ ਤੇਰਾ ਕੀ ਕੰਮ ?" ਪਰ ਨਹੀਂ, ਪਾਣੀ ਦਾ ਪ੍ਰੇਮ ਸੱਚਾ ਹੈ। ਉਹ ਕਾਠ ਵਿਚ ਆਪਣੇ ਪਿਆਰੇ ਦੀ ਬਦਲੀ

ਹੋਈ ਹਾਲਤ ਵੇਖਦਾ ਹੈ। ਬੇੜੀ ਬਣ ਕੇ ਉਹ ਕਾਠ ਹੁਣ ਪਾਣੀ ਨੂੰ ਹੋਰ ਦੁਖ ਦੇਣਾ ਅਰੰਭਦਾ ਹੈ। ਉਸ ਦੀ ਛਾਤੀ ਤੇ ਭੱਜਾ ਫਿਰਦਾ ਹੈ। ਉਸ ਦੇ ਸਿਰ ਨੂੰ ਕਲਵਤ੍ਰ ਵਾਂਗ ਚਪਿਆਂ ਨਾਲ ਮਾਰਦਾ ਹੈ। ਪਰ ਉਹ ਪਾਣੀ ਪਿਆਰ ਨਿਬਾਹੁੰਦਾ ਹੈ। ਪਿਆਰ ਦਾ ਹੋਰ ਰੂਪ ਲਵੇ! ਲੋਹੇ ਨਾਲ ਪਾਣੀ ਦਾ ਸਦਾ ਵੈਰ ਸੀ, ਉਹ ਸਦਾ ਉਸ ਨੂੰ ਡੋਬ ਦੇਂਦਾ ਸੀ, ਪਰ ਹੁਣ ਲੋਹਾ ਕਾਠ ਨਾਲ ਜੜੀ ਕੇ ਆਇਆ ਹੈ ਪਿਆਰੇ ਦੀ ਓਟ ਲੈ ਕੇ ਆਇਆ ਹੈ। ਪਾਣੀ ਸਾਰਾ ਵੈਰ ਭੁਲ ਗਿਆ ਹੈ, ਕਾਠ ਦੀ ਖ਼ਾਤਰ ਲੋਹੇ ਦਾ ਪੁਰਾਣਾ ਵੈਰ ਭੁਲਾ ਦਿਤਾ ਹੈ ਤੇ ਉਸ ਦਾ ਭਾਰ ਵੀ ਹੁਣ ਸਿਰ ਤੇ ਸਹਾਰਦਾ ਹੈ।

ਇਹ ਨਾ ਸਮਝਣਾ ਕਿ ਪਾਣੀ ਦੇ ਵਿਚ ਕਾਠ ਦਾ ਨੁਕਸਾਨ ਕਰਨ ਦੀ ਸ਼ਕਤੀ ਨਹੀਂ। ਸਮੁੰਦਰ ਵਿਚ ਤਾਂ ਬੜਵਾਨਲ ਹੈ। ਪਰ ਪਿਆਰੇ ਦੇ ਸਾਹਮਣੇ ਉਸ ਨੇ ਕੋਈ ਤਾਣ ਦਸਣਾ ਹੈ? ਤਾਣ ਰਖ ਕੇ ਨਿਤਾਣਾ ਹੋਣਾ ਹੀ ਤਾਂ ਪਿਆਰ ਦੀ ਨਿਸ਼ਾਨੀ ਹੈ। ਇਸ ਲਈ ਨੁਕਸਾਨ ਪੁਚਾਣ ਦੀ ਸ਼ਕਤੀ ਰਖਦਾ ਹੋਇਆ ਭੀ ਜਰਦਾ ਹੈ। ਪ੍ਰੇਮ ਜੋ ਹੋਇਆ।

ਇਹ ਹੈ ਪ੍ਰੇਮ ਦਾ ਕੁਝ ਰੂਪ, ਜਿਸ ਦੀ ਸਿਖਿਆ ਸਿਖਾਂ ਨੂੰ ਗੁਰੂ ਜੀ ਨੇ ਦਿਤੀ ਹੈ। ਇਹ ਪ੍ਰੇਮ ਹੈ, ਜਿਸ ਨੂੰ ਪਾ ਕੇ ਸਿਖ ਸਭ ਕੁਛ ਵਾਰ ਸੁਟਣਾ ਇਕ ਬਾਲਕ ਦੀ ਖੇਡ ਵਾਂਗ ਜਾਣਦੇ ਸਨ। ਪਰ ਜਦੋਂ ਉਸਤਾਦ ਸਬਕ ਦੇਂਦਾ ਹੈ ਤਾਂ ਨਵਾਂ ਕਾਇਦਾ ਪੜ੍ਹਾਣ ਦਾ ਇਹ ਹੈ ਕਿ ਮੁੰਡਿਆਂ ਦੀ ਸਮਝ ਵਿਚ ਚੰਗੀ ਤਰ੍ਹਾਂ ਖੋਭਣ ਲਈ ਤਜਰਬੇ ਕਰਕੇ ਉਨ੍ਹਾਂ ਨੂੰ ਦੱਸੇ ਜਾਂਦੇ ਹਨ। ਇਹ ਉਹ ਪ੍ਰੇਮ ਹੈ, ਜਿਸ ਦੀ ਸੰਥਾ ਦੇਂਦੇ ਹੋਏ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣਾ ਤਨ, ਮਨ, ਧਨ ਵਾਰਿਆ ਤਾਂ ਜੋ ਆਪਣੀ ਪਾਠਸ਼ਾਲਾ

ਦੇ ਦਾਟੜਿਆਂ ਦੀਆਂ ਅੱਖਾਂ ਗੋਚਰੇ ਕਰਨ ਭਈ ਇਸ ਦੋ-ਅੱਖਰੇ ਨਾਂਵੇ ਤੋਂ, ਜਿਸ ਨੂੰ ਉਨ੍ਹਾਂ ਇਤਨੀ ਉੱਚੀ ਪਦਵੀ ਦਿੱਤੀ ਹੈ, ਉਨ੍ਹਾ ਦਾ ਭਾਵ ਕੀ ਹੈ ? ਇਸੇ ਪ੍ਰੇਮ ਦੇ ਬਦਲੇ ਪਿਤਾ, ਪੁਤਰ, ਮੁਕਦੀ ਗੱਲ ਸਰਬੰਸ ਵਾਰਨਾ ਉਨ੍ਹਾਂ ਇਕ ਖੱਬੇ ਹੱਥ ਦੀ ਖੇਡ ਸਮਝੀ। ਇਹ ਪ੍ਰੇਮ ਹੈ ਕਿ ਜਿਸ ਨੇ ਦਿਲ ਵਿਚ ਵਸਾ ਲਿਆ ਹੈ ਤਾਂ ਉਹ ਕਹਿ ਸਕਦਾ ਹੈ :–

"ਕਹਾ ਭਯ ਜੋ ਦੋਊ ਲੋਚਨ ਮੂੰਦਕੈ ਬੈਠ ਰਹਿਓ ਬਕ ਧਿਆਨ ਲਗਾਯੋ। ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਿਯੋ ਪਰਲੋਕ ਗਵਾਯੋ। ਬਾਸ ਕੀਯੋ ਬਿਖਆਨ ਸੋ ਬੈਠ ਕੇ ਐਸੇ ਹੀ ਐਸ ਸੁ ਬੈਸ ਬਿਤਾਯੋ। ਸਾਚ ਕਹੋ ਸੁਨ ਲੇਹੁ ਸਬੈ ਜਿਨ ਪ੍ਰੇਮ ਕੀਯੋ ਤਿਨਹੀ ਪ੍ਰਭ ਪਾਯੋ"॥

ਹੇ ਜੀਵ ! ਇਸ ਜੀਵਣ ਦੇ ਹਾਲ ਤੂੰ ਕਈ ਵੇਰ ਅੱਗੇ ਸੁਣੇ ਹੋਏ ਹਨ, ਕਈ ਵੇਰ ਇਸ ਪ੍ਰੇਮ ਦਾ ਵਰਣਨ ਸੁਣ ਕੇ ਤੂੰ ਹੰਝੂ ਭੀ ਕੇਰੇ ਹੋਣੇ ਹਨ, ਪਰ ਹੰਝੂ ਕੇਰਨ ਦਾ ਕੀ ਲਾਹਾ ਜਦ ਉਸ ਪਿਆਲੇ ਵਿਚੋਂ ਅਜੇ ਬੂੰਦ ਭੀ ਨਸੀਬ ਨਹੀਂ ਹੋਈ ? ਮੂੰਹ ਬਣਾਣ ਦਾ ਕੀ ਫਲ ਜਦ ਉਸ ਲਹਿਰ ਵਿਚ ਆਪੇ ਦਾ ਬੇੜਾ ਇਕ ਵਾਰੀ ਵੀ ਨਹੀਂ ਠੇਹਲਿਆ ?

ਆ ਪਿਆਰੇ ! ਅੱਜ ਫਿਰ ਅਵਸਰ ਹੈ। ਇਸ ਪੀਂਘ ਤੇ ਚੜ੍ਹ ਲੰਮਾ ਹੂਟਾ ਲੈ ਤਾਂ ਜੋ ਹਉਮੈ ਦਿਸਣੋਂ ਰਹਿ ਜਾਵੇ ਤੇ ਫਿਰ ਵੇਖ ਕੀ ਸਵਾਦ ਆਉਂਦਾ ਹੈ। ਉਲਟੇ ਪਾਸੇ ਨਾ ਚਲੀਂ, ਮਤਾਂ ਕੂੜੀ ਪੰਥ ਉੱਨਤੀ ਪਿਛੇ ਕਿਸੇ ਦਾ ਦਿਲ ਦੁਖਾ ਦੇਵੇਂ, ਮਤਾਂ ਕਿਸੇ ਦੇ ਸਾੜੇ ਸੜੇਂ। ਮਤਾਂ ਕਿਸੇ ਨੂੰ ਕਠੋਰ ਬਚਨ ਬੋਲੇਂ। ਅੱਜ ਪ੍ਰੇਮ ਦੇ ਉਸ ਅਵਤਾਰ ਨੂੰ ਯਾਦ ਕਰ, ਜਿਸ ਨੇ ਬਿਪਤਾ ਝੱਲਣਾ ਹੀ ਸੱਚੀ ਖੁਸੀ ਸਮਝਿਆ, ਆਪਾ ਵਾਰਨਾ ਹੀ ਸੱਚੀ ਪਾਤਿਸ਼ਾਹੀ।

ਬੇਸ਼ਕ ਤੇਰੀ ਸੰਸਾਰਕ ਅਕਲ ਇਹ ਸੁਨੈਹਾ ਸੁਣ ਕੇ ਚਕਰਾਵੇਗੀ, ਤੈਨੂੰ ਭਾਣਾ ਮੰਨਣਾ ਕਮ-ਹਿੰਮਤੀ, ਸਹਾਰਨਾ ਬੁਜ਼ਦਿਲੀ ਤੇ ਆਪਾ ਵਾਰਨਾ ਉੱਕਾ ਨਾਸ਼ ਨਜ਼ਰ ਪਵੇਗਾ। ਪਰ ਇਹ ਉਦੋਂ ਤਕ ਹੀ ਹੈ, ਜਦ ਤਕ ਕਰਨਾ ਨਹੀਂ ਅਰੰਭਿਆ।

ਪੰਛੀ ਦਾ ਬੱਚਾ ਜਦੋਂ ਜਵਾਨ ਹੁੰਦਾ ਹੈ, ਖੁਲ੍ਹ ਕੇ ਨਹੀਂ ਉਡਦਾ, ਜ਼ਿਮੀਂ ਤੋਂ ਉਠਦਾ ਹੈ, ਫਿਰ ਡਰ ਕੇ ਹੇਠਾਂ ਆ ਜਾਂਦਾ ਹੈ ਉਸ ਦਾ ਖਿਆਲ ਹੈ, ਜ਼ਿਮੀਂ ਛੱਡਾਂਗਾ ਤਾਂ ਮਰ ਜਾਵਾਂਗਾ। ਹੇ ਪੰਛੀ! ਇਹ ਜ਼ਿਮੀਂ ਤੇਰਾ ਅਸਲੀ ਘਰ ਨਹੀਂ ਤੇਰ ਵਾਸ ਅਕਾਸ਼ ਵਿਚ ਹੈ। ਇਕੇਰਾਂ ਖੰਭ ਖਿਲਾਰ, ਨਿਡਰ ਹੋ ਕੇ ਉਡਾਰੀ ਲੈ, ਜਿਉਂ ਉਡੇਂਗਾ ਇਹ ਨਿਰਬਲ ਖੰਭ ਤਕੜੇ ਹੋਣਗੇ। ਅਕਾਸ਼ਾਂ ਵਿਚ ਰਹਿੰਦਾ ਹੋਇਆ ਫਿਰ ਜ਼ਮੀਨ ਦਾ ਬੀ ਰਸ ਲੈ, ਉਹ ਰਸ ਕੁਝ ਤੈਨੂੰ ਹੋਰ ਹੀ ਲਭੇਗਾ।

ਜੀਵ! ਤੂੰ ਭੀ ਪੰਛੀ ਹੈਂ, ਤੂੰ ਭੁਲ ਨਾਲ ਸਮਝ ਬੈਠਾ ਹੈਂ ਕਿ ਤੇਰੇ ਪੰਭ ਨਹੀਂ। ਤੈਨੂੰ ਤੇਰੀ ਭੁਲ ਦੱਸਣ ਲਈ ਹੀ ਉਹ ਦੁਨੀਆਂ ਵਿਚ ਆਇਆ, ਜਿਹੜਾ ਦਿੱਸਣ ਵਿਚ ਤੇਰੇ ਜਿਹਾ ਸੀ, ਪਰ ਖੰਭਾਂ ਦਾ ਭੀ ਜਾਣੂ ਸੀ। ਪ੍ਰੇਮ ਦੇ ਹੁਲਾਰੇ ਵਿਚ ਉਡਦਾ ਉਹ ਤੈਨੂੰ ਰਾਹ ਦਸ ਗਿਆ ਹੈ। ਅੱਜ ਭੋਲਿਆ! ਇਕੋ ਹੀ ਚਾ ਉਡਾਰੀ ਲੈ, ਕੇਵਲ ਇਕੋ ਹੀ।



ਐਸ. ਐਸ. ਚਰਨ ਸਿੰਘ

*

# ਮੁਲਾਕਾਤੀ

ਸਹੁੰ ਸਾਨੂੰ ਆਪਣੇ ਸਾਲੇ ਦੀ, ਕਿਸੇ ਵਡੇ ਤੋਂ ਵਡੇ ਝੁੱਡੂ ਨੂੰ ਆਪਣੀ ਬੇਬੇ ਗੰਗੋ ਦਾ ਵੀ ਐਨਾ ਡਰ ਨਹੀ ਹੋਣਾ, ਜਿੰਨਾ ਸਾਨੂੰ ਮੁਲਾਕਾਤੀਆਂ ਦਾ ਡਰ ਰਹਿੰਦਾ ਹੈ। ਕਈ ਸਾਲ ਏਹਨਾਂ ਈ ਸੋਚਾਂ ਵਿਚ ਲੰਘ ਗਏ ਨੇ ਕਿ ਅਸੀਂ ਆਪਣੇ ਪ੍ਰੇਮੀ ਮੁਲਾਕਾਤੀਆਂ ਪਾਸੋਂ ਕਿਵੇਂ ਜਾਨ ਛੁਡਾਈਏ ? ਪਰ ਆਪੇ ਫਾਥੜੇ ਨੂੰ ਕੌਣ ਛੁਡਾਵੇ ?

ਸੱਚ ਹੈ ਬਾਬਾ ! ਵਡੱਪਣ ਤੇ ਹਰ ਦਿਲ ਅਜ਼ੀਜ਼ੀ ਦੀ ਦੁੰਮ ਆਪਣੇ ਆਪ ਨੂੰ ਲਾ ਲੈਣੀ ਬੜੀ ਸੁਖਾਲੀ, ਪਰ ਲਾਹੁਣੀ ਡਾਢੀ ਮੁਸ਼ਕਲ:–

"ਜਾਂ ਕੁਆਰੀ ਤਾਂ ਚਾਉ ਵੀਵਾਹੀ ਤਾਂ ਮਾਮਲੇ ॥
ਫਰੀਦਾ ਏਹੋ ਪਛੋਤਾਉ ਵਤ ਕੁਆਰੀ ਨਾ ਥੀਏ ।"

ਗ਼ਜ਼ਬ ਦੀ ਗਲ ਤਾਂ ਇਹ ਹੈ ਕਿ ਸਾਡੇ ਆਸ਼ਕ ਮੁਲਾਕਾਤੀ ਵੇਲਾ ਕੁਵੇਲਾ, ਦਿਨ ਦਿਹਾਰ, ਮੀਂਹ ਕਣੀ, ਹਨੇਰੀ ਝੱਖੜ, ਭੁਚਾਲ ਤੂਫ਼ਾਨ ਤੇ ਸਰਦੀ ਗਰਮੀ ਬਿਲਕੁਲ ਨਹੀਂ ਦੇਖਦੇ। ਕਸਾਈ ਵਾਂਗੂੰ ਬੇਰਹਿਮੀ ਨਾਲ ਅਗੋਂ ਈ ਏਹ ਧਾਰ ਕੇ ਤੁਰ ਆਉਂਦੇ ਨੇ ਕਿ ਚਲੋ ਗੱਲਾਂ ਦੀ ਛੁਰੀ ਨਾਲ ਬਾਬੇ ਦਾ ਵਕਤ ਕਤਲ ਕਰੀਏ। ਹਿੰਦੁਸਤਾਨ ਨੂੰ ਸੂਰਾਜ ਮਿਲ ਲੈਣ ਦਿਓ, ਤਾਂ ਅਸੀਂ ਵੀ 'ਵਕਤ' ਦੇ 'ਕਤਲ' ਨੂੰ ਦਫਾ ੩੦੨ ਦਾ ਜੁਰਮ ਪਾਸ ਕਰਾ ਦਿਆਂਗੇ ਤੇ ਏਹੋ ਜੇਹ ਵੇਹਲੜ ਕਾਤਲਾਂ ਉਤੇ ਹਰ ਰੋਜ਼ ਕਤਲ ਦੇ ਮੁਕੱਦਮੇ ਚਲਵਾਯਾ ਕਰਾਂਗੇ। ਪਰ ਊਹੀ ਰਬਾ, ਫੇਰ ਸਾਨੂੰ ਰੋਜ਼ ਦੀ ਉਗਾਹੀਆਂ ਦੇਣ ਜਾਣਾ ਪਿਆ ਕਰੇਗਾ ਤ ਹੋਰ ਵਕਤ ਕਤਲ ਹੋਯਾ ਕਰੇਗਾ।

ਕਈ ਵਾਰੀ ਖ਼ਿਆਲ ਆਯਾ ਹੈ ਕਿ ਵਲੈਤ ਦੇ ਨੋਬਲ ਪ੍ਰਾਈਜ਼ ਵਾਲਿਆਂ ਨੂੰ ਹੀ ਚਿੱਠੀ ਲਿਖੀਏ ਕਿ ਹਰ ਸਾਲ ਹੋਰ ਫਜ਼ੂਲ ਗੱਲਾ ਲਈ ਜੁ ਸਵਾ ਸਵਾ ਲਖ ਰੁਪੈ ਦੇ ਇਨਾਮ ਦੇਂਦੇ ਹੋ ਤੇ ਹੈਜ਼ੇ, ਪਲੇਗ, ਦਿੱਕ, ਸਿਲ ਆਦਿ ਰੋਗਾਂ ਦੇ ਇਲਾਜ ਲੱਭਦੇ ਹੋ, ਇਕ ਵਾਰੀ 'ਮੁਲਾਕਾਤੀਆਂ' ਦੇ ਰੋਗ ਦੇ ਇਲਾਜ ਲਈ ਭੀ ਇਨਾਮ ਰਖ ਵੇਖੋ, ਸ਼ਾਇਦ ਕੋਈ ਚਰਕ ਯਾ ਧਨੰਤਰ ਹੀ ਏਹ ਇਨਾਮ ਲੈਣ ਲਈ ਫਿਰ ਅਵਤਾਰ ਧਾਰ ਲਵੇ ! ਭਾਵੇਂ ਸਾਨੂੰ ਖ਼ਤਰਾ ਹੈ ਕਿ ਮੁਲਾਕਾਤੀ ਲੋਕ ਉਸਦਾ ਭੀ ਨਕ ਵਿਚ ਦਮ ਕਰ ਦੇਣਗੇ।

ਯਾਰੋ ! ਹਸਣ ਵਾਲੀ ਗਲ ਨਹੀਂ ਸਗੋਂ ਰੋਵੋ ! ਕਿਉਂਕਿ ਸਾਡੇ ਮੁਲਾਕਾਤੀ ਤੁਹਾਡਾ ਈ ਆਣ ਕਰ ਕਰ ਕੇ ਹਰਜ ਕਰਦੇ ਨੇ। ਜੇ ਓਹ ਆਕੇ ਸਾਡਾ ਵਕਤ ਕਤਲ ਨਾ ਕਰਨ ਤਾਂ ਆਪਾਂ ਤੁਹਾਡੇ ਲਈ ਹੋਰ ਵੀ ਚੰਗੀ ਚੰਗੀ ਕਲਮ ਘਸਾਈ ਕਰੀਏ। ਤੁਹਾਨੂੰ ਤਾਂ ਚਾਹੀਦਾ ਹੈ ਕਿ ਸਾਡੇ ਬੂਹੇ ਅਗੇ ਬਹਿਕੇ ਹਰ ਦਮ

ਜ਼ੋਰ ਜ਼ੋਰ ਦੀ ਪਹਿਰੇ ਵਿਚ ਤੇ ਮੁਲਾਕਾਤੀਆਂ ਨੂੰ ਇਉਂ ਹਟਾ ਦਿਆ ਕਰੋ ਜਿਓਂ ਵਾਈਸਰਾਇ ਦੇ ਬੌਡੀਗਾਰਡ ਖ਼ਿਤਾਬਾਂ ਦੇ ਮੰਗਤਿਆਂ ਨੂੰ ਹਟਾ ਦੇਂਦੇ ਨੇ।

ਤੁਸੀਂ ਸੋਚਦੇ ਹੋਵੋਗੇ ਕਿ ਮੁਲਾਕਾਤੀ ਲੋਕ ਵੀ ਤਾਂ ਆਖਰ ਕਿਸੇ ਕੰਮ ਹੀ ਆਉਂਦੇ ਹੋਣਗੇ। ਕੋਈ ਨਾ, ਦੁਹਾਈ ਰਬ ਦੀ! ਜੇ ਕਿਸੇ ਕੰਮ ਆਉਂਦੇ ਹੋਣ ਤਾਂ ਮੈਂ ਹਥੀਂ ਛਾਵਾਂ ਕਰਾਂ। ਜੰਮ ਜੰਮਕੇ ਆਉਣ, ਕੰਮ ਦੀ ਗਲ ਕਰਨ ਤੇ ਥੈਂਕਸ ਕਰਕੇ ਠੰਡੇ ਠੰਡੇ ਟੁਰ ਜਾਣ। ਪਰ ਓਹ ਤਾਂ ਆਉਂਦੇ ਨੇ ਵਕਤ ਗੁਜ਼ਾਰਨ। ਅਜ ਕਲ ਮੰਦੇ ਮੰਦਵਾੜੇ ਦੇ ਦਿਨ ਨੇ, ਕੰਮ ਕੋਈ ਹੁੰਦਾ ਨਹੀਂ, ਸੋਚਦੇ ਨੇ ਚਲੋ ਬਾਬੇ ਨੂੰ ਹੀ ਮੁਸੀਬਤ ਚਲ ਪਾਈਏ।

ਤੜਕਸਾਰ ਜਿਸ ਵੇਲੇ ਲੋਕ ਪੂਜਾ ਪਾਠ ਨੂੰ ਲਗੇ ਹੁੰਦੇ ਨੇ ਤੇ ਅਸੀਂ ਕੰਮ ਦੀਆਂ ਸਕੀਮਾਂ ਸੋਚਣ ਗੁਸਲਖ਼ਾਨੇ ਗਏ ਹੁੰਨੇ ਆਂ, ਯਾ ਜਾਣ ਲਗਨੇ ਆਂ, ਤਾਂ ਉਸੇ ਵੇਲੇ ਤੋਂ ਇਹ ਬੀਬੇ ਰਾਣੇ ਸਿਰੀਆਂ ਕਢਣੀਆਂ ਸ਼ੁਰੂ ਕਰ ਦੇਂਦੇ ਨੇ। ਸਾਡਾ ਮਗਜ਼ ਜੋ ਖਪਣਾ ਹੋਯਾ ਸੋ ਖਪਣਾ ਹੀ ਹੋਯਾ, ਸਾਡੇ ਪਹਿਰੇਦਾਰ ਮੁਲਾਜ਼ਮਾਂ ਦਾ ਮਗਜ਼ ਭੀ ਏਹਨਾਂ ਮਿਤ੍ਰਾਂ ਪਿਆਰਿਆਂ ਦੀਆਂ ਵਾਜਾਂ ਚੱਟ ਕਰ ਜਾਂਦੀਆਂ ਹਨ। ਕੋਈ ਦੂਰੋਂ ਪਤੱਲੂਨ ਤੇ ਗੇਟਸ ਠੀਕ ਕਰਦਾ ਹੋਯਾ ਕਹਿੰਦਾ ਹੈ 'ਅਰੇ ਓ ਚੋਂਕੀਦਾਰ, ਬਾਬਾ ਜੀ ਕੋ ਹਮਾਰਾ ਇਤਲਾਹ ਕਰੋ।' ਕੋਈ ਡੰਡਾ ਹਥ ਵਿਚ ਫੜੀ ਆ ਜਾਂਦਾ ਹੈ ਤੇ ਨੌਕਰ ਨਾਲ ਗਲ ਕਰਨੀ ਹੱਤਕ ਸਮਝਕੇ ਸਿਧਾ ਸਾਨੂੰ ਈ ਵਾਜਾਂ ਦੇ ਡੰਡੇ ਮਾਰਨ ਲਗ ਜਾਂਦਾ ਹੈ। 'ਬਾਬਾ ਜੀ, ਬਾਬਾ ਜੀ, ਘਰ ਓ?' ਤੇ ਸਭ ਤੋਂ ਜ਼ਾਲਮ ਵੀਰ ਓਹ ਹਨ ਜੋ ਨਾਂ ਨੌਕਰ ਨੂੰ ਪੁਛਦੇ ਹਨ ਤੇ ਨਾ ਵਾਜ ਦੇਂਦੇ ਹਨ, ਸਿਧੇ ਚੋਰਾਂ ਵਾਂਗੂੰ ਯਾ ਡਾਕੂਆਂ ਵਾਂਗੂੰ ਅੰਦਰ ਆ ਵੜਦੇ ਨੇ ਤੇ 'ਮਹਾਰਾਜ ਵਾਹਰ ਜੀ ਦੀ ਫਤੇ' ਦਾ

ਗੋਲਾ ਐਸਾ ਚਾਣਚੱਕ ਮਾਰਦੇ ਨੇ ਕਿ ਸਾਡੇ ਹਥੋਂ ਕੰਬ ਕੇ ਕਲਮ ਡਿਗ ਪੈਂਦੀ ਹੈ! ਸਵੇਰ ਤੋਂ ਅਧੀ ਰਾਤ ਤਕ, ਸੋਮਵਾਰ ਤੋਂ ਐਤਵਾਰ ਤਕ, ਪਹਿਲੀ ਤ੍ਰੀਕ ਤੋਂ ੩੨ ਤ੍ਰੀਕ ਤਕ ਯਾ ਜਿੰਨੀਆਂ ਤ੍ਰੀਕਾਂ ਦਾ ਮਹੀਨਾ ਹੋਵੇ ਉਸ ਤ੍ਰੀਕ ਤਕ ਤੇ ਸ਼ੁਰੂ ਸਾਲ ਤੋਂ ਅਖੀਰ ਸਾਲ ਤਕ ਏਹੋ ਲਾਮ ਡੋਰੀਆਂ ਲਗੀਆਂ ਰਹਿੰਦੀਆਂ ਨੇ। ਜਦ ਦੇਖੋ 'ਸਤਿ ਸ੍ਰੀ ਅਕਾਲ' 'ਆਦਾਬ ਅਰਜ਼' 'ਤਸਲੀਮਾਤ' 'ਗੁਡ ਮੌਰਨਿੰਗ' 'ਬੰਦਗੀ' ਤੇ 'ਮਾਹਰਾਜ ਮਾਹਰਾਜ' ਦੀਆਂ ਦੁਖਦਾਈ ਸੂਲਾਂ ਦਿਲ ਉਤੇ ਚੁਭਣ ਲਈ ਤੁਰੀਆ ਆਉਂਦੀਆਂ ਦਿਸਦੀਆਂ ਨੇ।

ਤੇ ਫੇਰ ਸਾਡੇ ਪਿਆਰੇ ਮੁਲਾਕਾਤੀਆਂ ਦੀਆਂ ਗੱਲਾਂ ਕੀ ਹੁੰਦੀਆਂ ਨੇ ੯੯੯ ਫ਼ੀ ਸਦੀ ਓਹਨਾਂ ਦੇ ਆਪਣੇ ਕੰਮ ਤੇ ਆਪਣੀਆਂ ਗਰਜ਼ਾਂ। ਕਿਸੇ ਨੂੰ ਨੌਕਰੀ ਦੀ ਲੋੜ ਹੈ, ਕੋਈ ਲੇਖ ਲਿਖਾਉਣਾ ਚਾਹੁੰਦਾ ਹੈ, ਕੋਈ ਸਫ਼ਾਰਸ਼ ਚਾਹੁੰਦਾ ਹੈ, ਕੋਈ ਕਰਜ਼ਾ ਮੰਗਦਾ ਹੈ, ਕੋਈ ਦਾਨ ਵਜੋਂ ਸਾਡੀ ਜੇਬ ਵਿੱਚੋਂ ਕੁਛ ਮੁੱਛਦਾ ਹੈ, ਕੋਈ ਆਪਣੇ ਵੈਰੀ ਦਾ ਰੋਣਾ ਰੋਂਦਾ ਹੈ, ਕੋਈ ਕਿਸੇ ਦੀ ਨਿੰਦਾ ਕਰਦਾ ਹੈ...ਯਾਨੀ ਕਿ ਗੋਯਾ ਨਿਰੀ ਸਿਰ ਖਪਾਈ ਤੇ ਕੰਮਾਂ ਦਾ ਹਰਜ......ਅਸੀਂ ਉਡੀਕਦੇ ਹਾਂ ਕਿ ਕੋਈ ਸਾਡਾ ਭੀ ਦੁੱਖ ਦਰਦ ਵੰਡਣ ਵਾਲਾ ਆਵੇ ਯਾ ਸੱਚੇ ਪਿਆਰ ਨਾਲ 'ਮੁਲਾਕਾਤ' ਕਰਨ ਆਵੇ ਤਾਂ ਅਸੀਂ ਉਸ ਨੂੰ ਦੌੜ ਕੇ ਜੱਫੀ ਪਾ ਲਈਏ ਤੇ ਸੁਖ ਦੁਖ ਫੋਲੀਏ, ਦਸ ਸੁਣੀਏ ਵੀਹ ਕਹੀਏ, ਦੋਹਾਂ ਦੇ ਦਿਲ ਹੌਲੇ ਹੋ ਜਾਣ......ਪਰ ਹਾਇ! ਏਹੋ ਜਿਹਾ ਪ੍ਰੇਮੀ ਚਿੱਟੀ ਦਾੜ੍ਹੀ ਵਾਲਾ ਜਵਾਨ ਜਿਹਾ; ਕਦੀ ਕਦੀ ਹੀ ਆਉਂਦਾ ਹੈ, ਤੇ ਬਾਕੀਆਂ ਕੋਲੋਂ ਬਚਣ ਲਈ ਅਸੀਂ ਫੱਟੇ ਲਿਖ ਲਿਖ ਲਾਉਨੇ ਆਂ, ਹੱਥ ਜੋੜਨੇ ਆਂ, ਆਪ ਝੂਠ ਬੋਲਨੇ ਆਂ, ਨੌਕਰਾਂ ਕੋਲੋਂ ਝੂਠ ਬੁਲਵਾਉਨੇ

ਆਂ; ਸੁੱਖੀ ਸਾਂਦੀ ਘਰ ਵਿੱਚ ਮੌਜੂਦ ਹੁੰਦਿਆਂ ਸੁੰਦਿਆਂ ਕਹਾ ਦੇਨੇ ਆਂ ਕਿ 'ਬਾਬਾ ਜੀ ਸਹੁਰੇ ਗਏ ਹੋਏ ਨੇ !'......ਪਰ ਜੇਹੜਾ ਮੁਲਾਕਾਤੀ ਤ੍ਰਫ ਮੀਲ ਤੋਂ ਪੈਰੀਂ ਤੁਰਕੇ ਯਾ ਆਪਣੇ ਟਾਂਗੇ ਦੇ ਘੋੜੇ ਨੂੰ ਥਕਾ ਕੇ ਯਾ ਮੋਟਰ ਦਾ ਪੈਟਰੋਲ ਫੂਕ ਕੇ ਆਯਾ ਹੋਵੇ, ਓਹ ਭਲਾ ਐਵੇਂ ਕਦ ਟਲ ਕਰਦਾ ਹੈ ? ਓਹ ਖ਼ਬਰੇ ਕਿੱਦਾਂ ਸਾਡੀ ਖ਼ੁਸ਼ਬੋ ਸੁੰਘ ਲੈਂਦਾ ਹੈ ਤੇ ਨੌਕਰ ਨਾਲ ਲੜ ਪੈਂਦਾ ਹੈ...ਤੇ ਅਨੇਕਾਂ ਵਾਰੀ ਉਥੇ ਆ ਧਮਕਦਾ ਹੈ, ਜਿੱਥੇ ਅਸੀਂ ਲੁਕੇ ਹੋਏ ਬੈਠ ਕੇ ਕਲਮ ਵਾਹ ਰਹੇ ਹੁੰਨੇ ਆਂ...ਉਸ ਵੇਲੇ ਸਾਡਾ ਮਿਲਾਪ ਦੇਖਣ ਦੇ ਲੈਕ ਹੁੰਦਾ ਏ– ਅਸੀਂ ਵੀ ਸ਼ਰਮਿੰਦਗੀ ਦੇ ਤਾਣ ਹੱਸਨੇ ਆਂ, ਤੇ ਓਹ ਵੀ ਬਿਸ਼ਰਮਾਂ ਵਾਂਗ ਹਿਣ ਹਿਣ ਕਰਦਾ ਹੈ...ਸਿੱਖ ਨਿੱਤ ਅਰਦਾਸ ਕਰਦੇ ਨੇ ਕਿ 'ਜਿਨ੍ਹਾਂ ਦੇਖਕੇ ਅਣਡਿੱਠ ਕੀਤਾ ਤਿਨ੍ਹਾਂ ਦੀ ਕਮਾਈ ਦਾ ਸਦਕਾ ਬੋਲੋ ਜੀ ਵਾਹਿਗੁਰੂ !' ਪਰ ਉਹ ਸੱਜਣ ਸਗੋਂ ਸਾਨੂੰ ਦੇਖਕੇ-ਡਿੱਠ ਕਰਦਾ ਏ...ਸਾਰਿਆਂ ਤੋਂ ਵੱਧ ਜ਼ੁਲਮ ਦੀ ਗੱਲ ਏਹ ਵੇ ਕਿ ਸਾਨੂੰ ਆਪਣੇ ਦਿਲ ਦਾ ਭਾਵ ਛੁਪਾ ਕੇ ਏਹੋ ਜੇਹੇ ਸਾਰੇ ਮੁਲਾਕਾਤੀਆਂ ਨਾਲ 'ਇਖ਼ਲਾਕ' ਦੀ ਖ਼ਾਤਰ ਇਓਂ ਹੱਸਣਾ, ਮੁਸਕਾਉਣਾ ਤੇ ਹੋਂ ਹੋਂ ਕਰਨਾ ਪੈਂਦਾ ਹੈ ਜਿਓਂ ਅਸੀਂ ਓਹਨਾਂ ਨੂੰ ਵੇਖ ਕੇ ਬੜੇ ਖੁਸ਼ ਹੁੰਦੇ ਹਾਂ...ਕੀ ਫ਼ੈਦਾ ਹੈ ਏਹੋ ਜੇਹੇ ਮਜਬੂਰੀ ਇਖ਼ਲਾਕ ਦਾ ? ਅੰਦਰੋਂ ਪੈਣ ਕੁੜੱਲਾਂ, ਬਾਹਰੋਂ ਬੰਸੀ ਵਾਲੇ ਨਾਲ ਗੱਲਾਂ... ਬਾਬਾ ਅੰਗਰੇਜ਼ਾਂ ਨੂੰ ਰੂਸੀ ਹਮਲੇ ਦਾ ਐਨਾ ਸਹਿਮ ਨਹੀਂ ਜਿੰਨਾਂ ਸਾਨੂੰ ਮੁਲਾਕਾਤੀਆਂ ਦੇ ਹਮਲੇ ਦਾ ਭੈ ਰਹਿੰਦਾ ਹੈ ... ਕੰਮਾਂ ਕਾਰਾਂ, ਲੇਖਾਂ ਨਜ਼ਮਾਂ ਦੀ ਸਾਰੀ ਉਸਰੀ ਉਸਰਾਈ ਖਿਆਲੀ ਇਮਾਰਤ ਇਕੋ ਬੇਵਕਤ ਮੁਲਾਕਾਤੀ ਦੀ ਇਤਲਾਹ ਦੇ ਗੋਲੇ ਨਾਲ ਢੈਹ ਢੇਰੀ ਹੋ ਜਾਂਦੀ ਹੈ...ਮੁਲਾਕਾਤੀ ਲੋਕ ਖ਼ਬਰੇ ਸਾਨੂੰ ਕਿਓਂ ਬਿਲਕੁਲ ਵੇਹਲਾ ਸਮਝਦੇ ਨੇ ? ਕਿ

ਜਿਸ ਵੇਲੇ ਆਪਣੇ ਆਪ ਨੂੰ ਫੁਰਸਤ ਹੋਈ, ਆਣ ਸਿਰ ਤੇ ਸਵਾਰ ਹੋਏ...ਅਸੀਂ ਕੋਈ ਵਾਈਸਰਾਏ ਨਹੀਂ, ਬਾਦਸ਼ਾਹ ਨਹੀਂ, ਤੇ ਨਾ ਹੀ ਪਟਵਾਰੀ ਆਂ...ਨਾ ਹੀ ਕੋਈ ਅਮੀਰ ਯਾ ਹਾਕਮ ਆਂ... ਫੇਰ ਪਤਾ ਨਹੀਂ ਸਾਨੂੰ ਕਿਓਂ ਗੁੜ ਸਮਝ ਕੇ ਪ੍ਰੇਮੀ ਪਿਆਰੇ ਮੱਖੀਆਂ ਵਾਂਗ ਹਰ ਵੇਲੇ ਭਿਣ ਭਿਣ ਕਰਦੇ ਰਹਿੰਦੇ ਨੇ ? ਪਾਠਕੋ, ਜੇ ਕੋਈ ਚਾਰ ਦਿਨ ਸਾਡੀ ਕਲਮ ਦੇ ਆਨੰਦ ਲੈਣੇ ਜੇ ਤਾਂ ਰਲ ਕੇ ਆਖੋ ਉੱਚੀ ਸਾਰੀ 'ਸੁਮ ਜਾਏ !' ਯਾਨੀ ਕਿ ਕੋਈ 'ਮੁਲਾਕਾਤੀ' ਬਿਨਾ ਵਕਤ ਮੁਕੱਰਰ ਕੀਤੇ ਕਿਸੇ ਦੇ ਘਰ ਜਾਕੇ ਉਸਦਾ ਵਕਤ ਨਾ ਗਵਾਏ......ਬੱਸ ਏਹੋ ਮੇਰੀ ਬਾਤ......ਤੇ ਹਾਇ ਰਬਾ, ਔਹ ਆ ਗਿਆ ਜੇ ਕੋਈ ਕਰਨ ਮੁਲਾਕਾਤ......



ਨਾਨਕ ਸਿੰਘ

*

# ਮੇਰੀ ਪਿਆਰੀ ਜਨਮ ਭੂਮ

ਪੱਛਮੀ ਪੰਜਾਬ ਦੇ ਜ਼ਿਲਾ ਜਿਹਲਮ ਵਿਚ ਇਕ ਗੁੰਮਨਾਮ ਜਿਹਾ ਪਿੰਡ 'ਚਕ ਹਮੀਦ ਜਾਲਪਾਂ' ਕਰ ਕੇ ਸਦੀਦਾ ਹੈ, ਤੇ ਇਸੇ ਪਿੰਡ ਮੇਰਾ ਜਨਮ ਹੋਇਆ ਸੀ।

ਮੇਰੀ ਯਾਦਦਾਸ਼ਤ ਕੁਝ ਜ਼ਿਆਦਾ ਕਮਜ਼ੋਰ ਹੈ–ਸ਼ਾਇਦ ਇਸ ਕਰ ਕੇ ਕਿ ਇਸ ਦਾ ਬਹੁਤਾ ਹਿਸਾ ਨਾਵਲ ਨਵੀਸੀ ਨੇ ਮਲ ਲਿਆ ਹੈ, ਜਿਸ ਕਰ ਕੇ ਨਿਕੇ ਹੁੰਦਿਆਂ ਦੀਆਂ ਬਹੁਤੀਆਂ ਗਲਾਂ ਮੈਨੂੰ ਯਾਦ ਨਹੀਂ ਰਹੀਆਂ, ਪਰ ਜੋ ਕੁਝ ਯਾਦ ਦੀ ਤਖ਼ਤੀ ਉਤੇ ਬਾਕੀ ਹੈ, ਉਹ ਐਸਾ ਹੈ, ਜਿਸ ਨੂੰ ਮੈਂ ਮਰਦੇ ਦਮ ਤੀਕ ਭੁਲ ਨਹੀਂ ਸਕਦਾ। ਮੇਰੀਆ ਮਿਠੀਆਂ ਤੇ ਪਿਆਰੀਆਂ ਯਾਦਾਂ ਵਿਚ ਸਭ ਤੋਂ ਪਹਿਲਾ ਤੇ ਸਭ ਤੋਂ ਆਖ਼ਰੀ ਨੰਬਰ ਮੇਰੀ ਜਨਮ ਭੂਮ ਦਾ ਹੈ। ਇਸੇ ਲਈ ਆਪਣੀ ਜੀਵਨੀ ਦੇ ਹਾਲਾਤ ਲਿਖਣ ਲਗਿਆਂ ਇਹ ਚੀਜ਼ ਮੈਂ ਸਭ ਤੋਂ ਛੇਕੜ ਵਿਚੋਂ ਬਿਆਨ ਕਰਨ ਲਈ ਰਖੀ

ਹੋਈ ਸੀ।

ਜ਼ਿਲਾ ਜਿਹਲਮ ਦੀਆਂ ਬਾਕੀ ਤਹਿਸੀਲਾਂ ਤਾਂ 'ਪੋਠੋਹਾਰ' ਵਿਚ ਗਿਣੀਆਂ ਜਾਂਦੀਆਂ ਹਨ, ਪਰ ਸਾਡੀ ਤਹਿਸੀਲ 'ਪਿੰਡ ਦਾਦਨ ਖਾਨ' ਨੂੰ 'ਥਲ' ਦਾ ਇਲਾਕਾ ਕਿਹਾ ਜਾਂਦਾ ਹੈ, ਜਿਸ ਲਈ ਇਸ ਤਹਿਸੀਲ ਦੇ ਰਹਿਣ ਵਾਲੇ ਅਸੀਂ 'ਪੋਠੋਹਾਰੀ' ਦੇ ਥਾਂ 'ਬਲੋਚੀ' ਸੱਦੀਦੇ ਹਾਂ।

'ਖੀਊੜਾ' ਨਾਮੇਂ ਲੂਣ ਦਾ ਪਹਾੜ ਇਸੇ ਇਲਾਕੇ ਵਿਚ ਹੈ। ਲੂਣ ਨੂੰ ਰਬੀ ਨਿਹਮਤਾਂ ਵਿਚੋਂ ਸਭ ਤੋਂ ਵਡਮੁਲੀ ਨਿਹਮਤ ਮੰਨਿਆ ਗਿਆ ਹੈ, ਪਰ ਸਾਡੇ ਇਲਾਕੇ ਲਈ ਇਹੋ ਨਿਹਮਤ ਉਜਾੜੇ ਦਾ ਕਾਰਨ ਸਮਝੀ ਜਾਂਦੀ ਸੀ, ਕਿਉਂਕਿ ਇਸ ਦੇ ਸ਼ੋਰ (ਨਮਕੀਨੀ) ਦੇ ਅਸਰਾਂ ਨਾਲ ਲਾਗੇ ਚਾਗੇ ਵੀਹ ਵੀਹ–ਤੀਹ ਤੀਹ ਮੀਲਾਂ ਤਕ ਜ਼ਮੀਨ ਬਾਂਝ ਹੋ ਚੁਕੀ ਸੀ।

ਮੇਰੇ ਪਿੰਡ 'ਚਕ ਹਮੀਦ' ਦਾ ਇਕ ਪਾਸਾ ਤਾਂ ਪਹਾੜ ਵਲ ਲਗਦਾ ਹੈ, ਤੇ ਦੂਜਾ ਦਰਿਆ ਜਿਹਲਮ ਦੇ ਕੰਢੇ ਨਾਲ। ਗੋਇਆ ਇਸ ਦੇ ਸਜੇ ਪਾਸੇ 'ਸਹਿਰਾ' ਹੈ, ਤੇ ਖਬੇ ਪਾਸੇ 'ਨਖ਼ਲਿਸਤਾਨ'।

ਲਾਗਲੇ ਪਹਾੜ ਦਾ ਨਾਉ 'ਡਿਡੋਟ' ਹੈ, ਜਿਹੜਾ ਖੀਊੜੇ ਦੀ ਹੀ ਇਕ ਸ਼ਾਖ਼ ਹੈ, ਪਰ ਇਸ ਦੇ ਪੇਟ ਵਿਚੋਂ ਲੂਣ ਦੇ ਥਾਂ ਪੱਥਰ ਦਾ ਕੋਲਾ ਨਿਕਲਦਾ ਹੈ। ਬੜਾ ਖ਼ੁਸ਼ਕ ਤੇ ਡਰਾਉਣਾ ਜਿਹਾ ਪਹਾੜ ਹੈ। ਇਹ ਨਰਕ ਤੇ ਸੁਰਗ ਦੇ ਦੁਹਾਂ ਕੰਢਿਆਂ ਵਿਚਾਲੇ ਘਿਰਿਆ ਹੋਇਆ ਇਹ ਇਕ ਛੋਟਾ ਜਿਹਾ ਖਤਰੇਮਾ ਪਿੰਡ ਸੀ ( ਸੀ ਇਸ ਲਈ ਕਿ ਪੰਜਾਬ ਦੀ ਵੰਡ ਤੋਂ ਬਾਦ ਇਹ ਸਾਡੇ ਭਾਣੇ ਖ਼ਤਮ ਹੋ ਚੁਕਾ ਹੈ। ) ਪਹਾੜ ਵਾਲੇ ਪਾਸੇ ਦੀਆਂ ਜ਼ਮੀਨਾਂ ਵਿਚ ਤਾਂ ਦੂਰ ਤਕ ਕੱਲਰ ਹੀ ਕੱਲਰ ਭਖ਼ਦਾ ਦਿਖ਼ਾਈ ਦੇਂਦਾ ਸੀ, ਤੇ ਦਰਿਆ ਵਾਲਾ ਪਾਸਾ ਹਰੇ ਭਰੇ ਖੇਤਾਂ ਤੇ ਬਾਗਾਂ

ਨਾਲ ਭਰਪੂਰ। ਪਰ ਮੇਰੇ ਲਈ, ਸਚੀ, ਗਲ ਪੁਛੋ ਤਾਂ ਨਖ਼ਲਿਸ-ਤਾਨ ਨਾਲੋਂ ਸਹਿਰਾ ਦਾ ਟੁਕੜਾ ਵਧੀਕ ਮਨ ਭਾਉਣਾ ਸੀ ਕਿਉਂਕਿ ਉਸ ਕੱਲਰ ਵਿਚ ਮੇਰੀ ਦਿਲਚਸਪੀ ਦਾ ਸਭ ਤੋਂ ਕੀਮਤੀ ਸਾਮਾਨ ਸੀ, ਜਿਹੜਾ ਮੈਨੂੰ ਨਿੱਕੇ ਹੁੰਦਿਆਂ ਤੋਂ ਹੀ ਬੜਾ ਚੰਗਾ ਲਗਦਾ ਸੀ। ਤੇ ਇਹ ਸੀ ਉਸ ਵਿਚ ਕੁਝ ਪੁਰਾਣੇ ਥੇਹਾਂ ਦੀ ਮੌਜੂਦਗੀ, ਜਿਨ੍ਹਾਂ ਬਾਬਤ ਇਹ ਰਵਾਇਤ ਮਸ਼ਹੂਰ ਸੀ ਕਿ ਕਦੀ ਇਹ ਸਾਰਾ ਇਲਾਕਾ ਘੁੱਗ ਵਸੋਂ ਦੀ ਸ਼ਕਲ ਵਿਚ ਹੁੰਦਾ ਸੀ, ਪਰ ਕਿਉਂ ਜਿਉਂ ਖੀਉੜੇ ਦਾ ਲੂਣੀ ਅਸਰ ਜ਼ਮੀਨਾਂ ਵਿਚ ਧਸਦਾ ਗਿਆ, ਜ਼ਮੀਨਾਂ ਬੇਕਾਰ ਹੁੰਦੀਆਂ ਗਈਆਂ, ਪਾਣੀ ਕਲਰਾ ਹੁੰਦਾ ਗਿਆ, ਤੇ ਵਸੋਂ ਉਜੜਦੀ ਗਈ।

ਆਮ ਪਿੰਡਾਂ ਵਾਂਗ ਇਹਨਾਂ ਥੇਹਾਂ ਦੇ ਨਾਮ ਅਜੇ ਤੀਕ ਲੋਕਾਂ ਦੇ ਮੂੰਹ ਚੜ੍ਹੇ ਹੋਏ ਸਨ – 'ਰੱਤਾ ਪਿੰਡ', 'ਦੀਵਾਨ ਪੁਰ', 'ਚੱਕ ਸੂਸਾ', 'ਕੌੜਾ ਖੂਹ' ਆਦ।

ਇਹ ਸਾਰੇ ਹੀ ਥੇਹ ਮੈਨੂੰ ਚੰਗੇ ਲਗਦੇ ਸਨ, ਪਰ ਇਨ੍ਹਾਂ ਸਾਰਿਆਂ ਵਿਚੋਂ ਬਹੁਤਾ ਚੰਗਾ ਲਗਦਾ ਸੀ 'ਟੱਤਾ ਪਿੰਡ' ਦਾ ਥੇਹ। ਕੇਵਲ ਇਸ ਕਰ ਕੇ ਨਹੀਂ ਕਿ ਬਾਕੀ ਸਾਰੇ ਥੇਹਾਂ ਨਾਲੋਂ ਇਹ ਫੈਲਾਉ ਤੇ ਉਚਾਈ ਦੇ ਲਿਹਾਜ਼ ਨਾਲ ਵਡਾ ਸੀ, ਬਲਕਿ ਇਸ ਕਰ ਕੇ ਕਿ ਇਕ ਤਾਂ ਇਹ ਸਭ ਤੋਂ ਨੇੜੇ ਸੀ – ਚਕ ਹਮੀਦ ਤੋਂ ਕੋਈ ਅੱਧ ਮੀਲ ਦੀ ਵਾਟ ਤੇ, ਤੇ ਦੂਜਾ ਇਸ ਕਰ ਕੇ ਕਿ ਉਜੜਨ ਵਾਲੇ ਪਿੰਡਾਂ ਵਿਚ ਸ਼ਾਇਦ ਇਸ ਦਾ ਨੰਬਰ ਸਭ ਤੋਂ ਆਖ਼ਰੀ ਸੀ। ਇਹ ਉਸ ਥੇਹ ਤੋਂ ਲਭੀਆਂ ਹੋਈਆਂ ਚੀਜ਼ਾਂ ਦਸਦੀਆਂ ਸਨ।

ਮੈਂ ਭਾਵੇਂ ਬਹੁਤ ਛੋਟੀ ਉਮਰੇ ਆਪਣਾ ਪਿੰਡ ਛਡ ਦਿਤਾ ਸੀ, ਪਰ ਉਸ ਤੋਂ ਬਾਦ ਵੀ ਜਦ ਕਦੇ ਮੈਨੂੰ ਪਿੰਡ ਰਹਿਣ ਦਾ

ਮੌਕਾ ਮਿਲਿਆ, ਕੋਈ ਦਿਨ ਐਸਾ ਨਹੀਂ ਸੀ ਹੁੰਦਾ, ਜਦ ਮੈਂ ਰੱਤੇ ਪਿੰਡ ਦੇ ਥੇਹ ਉਤੇ ਦੋ ਚਾਰ ਘੰਟੇ ਬੈਠ ਕੇ ਨਾ ਆਇਆ ਹੋਵਾਂ। ਬਾਜ਼ੇ ਬਾਜ਼ੇ ਦਿਨ ਤਾਂ ਮੈਂ ਸਾਰੀ ਸਾਰੀ ਦਿਹਾੜ ਉਥੇ ਹੀ ਗੁਜ਼ਾਰ ਦੇਂਦਾ ਸਾਂ। ਮੇਰੀ ਦਿਲਚਸਪੀ ਵਾਲੀ ਚੀਜ਼ ਜੇ ਕੋਈ ਪੁਛੇ ਕਿ ਉਥੇ ਕਿਹੜੀ ਸੀ, ਤਾਂ ਮੈਂ ਇਸ ਤੋਂ ਵਧ ਕੁਝ ਨਹੀਂ ਦਸ ਸਕਦਾ ਕਿ – ਪੁਰਾਣੀਆਂ ਠੀਕਰੀਆਂ, ਹਡੀਆਂ, ਤੇ ਕਦੀ ਕਦਾਈਂ ਤਾਂਬੇ ਦਾ ਘਸਿਆ ਕੋਈ ਸਿੱਕਾ ਵੀ। ਜਿੰਨਾ ਚਿਰ ਮੈਂ ਥੇਹ ਉਤੇ ਰਹਿੰਦਾ, ਉਸ ਦਾ ਕੋਈ ਨਾ ਕੋਈ ਥਾਂ ਪੁਟਦਾ ਰਹਿੰਦਾ ਸਾਂ, ਤੇ ਨਾਲੋ ਨਾਲ ਇਕ ਵਸਦੇ ਰਸਦੇ ਪਿੰਡ ਦੇ ਅਣ-ਵੇਖੇ ਅਣ-ਜਾਣੇ ਮਨੁੱਖ ਤੀਵੀਆਂ ਮੇਰੀਆਂ ਅੱਖਾਂ ਅਗੇ ਫਿਰੀ ਜਾਂਦੇ ਸਨ।

ਇਕ ਦਿਨ ਥੇਹ ਤੇ ਫਿਰਦਿਆਂ ਮੈਨੂੰ ਤਿੰਨਾਂ ਥੇਵਿਆਂ ਵਾਲੀ ਇਕ ਚਾਂਦੀ ਦੀ ਮੁੰਦਰੀ ਲੱਭੀ, ਜਿਸ ਵਿਚ ਥੇਵ ਤਾਂ ਨਹੀਂ, ਪਰ ਉਹਨਾਂ ਦੇ ਥਾਂ ਮੌਜੂਦ ਸਨ। ਇਹ ਮੁੰਦਰੀ ਮੈਂ ਬਰਾਬਰ ਕਈ ਵਰ੍ਹੇ ਸਾਂਭੀ ਰਖੀ, ਤੇ ਜਦੋਂ ਵੀ ਮੈਂ ਉਸ ਨੂੰ ਵੇਖਦਾ ਸਾਂ, ਕਲਪਨਾ ਹੀ ਕਲਪਨਾ ਨਾਲ ਉਸ ਨੂੰ ਪਹਿਨਣ ਵਾਲੀ ਕਿਸੇ ਮੁਟਿਆਰ ਦੀਆਂ ਵੰਨ-ਸੁਵੰਨੀਆਂ ਤਸਵੀਰਾਂ ਮੇਰੇ ਹਿਰਦੇ ਦੀ ਸਕਰੀਨ ਤੇ ਆਉਣ ਲਗ ਪੈਂਦੀਆਂ ਸਨ।

ਭਾਵੇਂ ਸ਼ੋਰ ਦੀ ਮਾਰ ਨਾਲ ਹੀ ਉਹ ਆਬਾਦੀ ਉਜੜੀ ਸੀ, ਪਰ ਇਸ ਤੋਂ ਛੁਟ ਕੁਝ ਹੋਰ ਵੀ ਲੋਕਾਂ ਦੇ ਮੂੰਹ ਚੜ੍ਹੀਆਂ ਕਹਾਣੀਆਂ ਇਸ ਨਾਲ ਸੰਬੰਧਤ ਸਨ, ਜਿਹਾ ਕਿ –"ਇਕ ਵਾਰੀ ਇੰਨੀ ਪਲੇਗ ਪਈ ਕਿ 'ਰੱਤੇ ਪਿੰਡ' ਵਿਚ ਮਨੁੱਖਾਂ ਦਾ ਨਾਮ ਨਿਸ਼ਾਨ ਮਿਟ ਗਿਆ......... ਦਰਿਆ ਜਿਹਲਮ ਇਕ ਵਾਰੀ ਇਤਨੇ ਜ਼ੋਰ ਦਾ ਚੜ੍ਹਿਆ ਕਿ ਸਾਰੇ ਪਿੰਡ ਨੂੰ ਰੋੜ੍ਹ ਲੈ ਗਿਆ...... ਇਕ ਕੋਈ ਫ਼ਕੀਰ ਇਥੋਂ ਲੰਘਿਆ, ਜਿਸ ਦੀ ਬਗਲੀ ਵਿਚ

ਇਕ ਸੋਹਣੀ ਨੇ ਰੋਟੀ ਦੇ ਥਾਂ ਜੁੱਤੀ ਦਾ ਛਿੱਤਰ ਸੁਟ ਦਿਤਾ, ਤੇ ਉਸ ਫ਼ਕੀਰ ਦੀ ਬਦ-ਦੁਆ ਕਰਕੇ ਰੱਤਾ ਪਿੰਡ ਉੱਜੜ ਗਿਆ......" ਆਦ।

ਰੱਤੇ ਪਿੰਡ ਤੋਂ ਦੂਜੇ ਦਰਜੇ ਤੇ ਜਿਹੜੀ ਚੀਜ਼ ਮੈਨੂੰ ਪਿਆਰੀ ਸੀ, ਉਹ ਸੀ ਇਕ ਸਾਂਵਲੇ ਜਿਹੇ ਰੰਗ ਦੀ ਅਰਾਇਣ, ਜਿਸ ਨੂੰ 'ਭੋਲੀ' ਕਰਕੇ ਸਦਿਆ ਜਾਂਦਾ ਸੀ – ਅਸਲ ਨਾਉਂ ਉਸ ਦਾ 'ਰਸੂਲ ਬੀਬੀ' ਸੀ। ਇਹਨਾਂ ਅਰਾਈਆਂ ਦਾ ਤੇ ਸਾਡਾ ਘਰ ਨਾਲੋ ਨਾਲ ਸਨ।

ਭੋਲੀ ਦੀ ਸੰਤਾਨ ਕੋਈ ਨਹੀਂ ਸੀ, ਤੇ ਮੇਰੀ ਮਾਂ ਨਾਲ ਉਸਦਾ ਬਹੁਤ ਗੂੜ੍ਹਾ ਸਹੇਲ ਸੀ। ਮਾਂ ਮੈਨੂੰ ਦਸਦੀ ਹੁੰਦੀ ਸੀ –"ਹੰਸ! ਭੋਲੀ ਵੀ ਤੇਰੀ ਮਾਂ ਏਂ, ਇਸ ਤੈਨੂੰ ਦੁਧ ਚੁੰਘਾਇਆ ਸੀ।"

ਬੇਬੇ ਨੇ ਹੋਰ ਦਸਿਆ – "ਅਸਾਂ ਦੁਹਾਂ ਨੂੰ ਇਕੱਠਾ ਹੀ ਚਲੀਹਾ ( ਪ੍ਰਸੂਤ ਸਮਾਂ ) ਆਇਆ ਸੀ। ਭੋਲੀ ਨੂੰ ਕੁੜੀ ਜੰਮੀ ਸੀ, ਜਿਹੜੀ ਜੰਮਣ ਤੋਂ ਤੀਜੇ ਦਿਨ ਹੀ ਮਰ ਗਈ। ਇਧਰ ਮੈਨੂੰ ਦੁਧ ਨਹੀਂ ਸੀ ਉਤਰਦਾ, ਤੇ ਉਧਰ ਵਿਚਾਰੀ ਭੋਲੀ ਦਾ ਇਹ ਹਾਲ ਸੀ ਕਿ ਉਸ ਦੀਆਂ ਛਾਤੀਆਂ ਦੁਧ ਦੇ ਜ਼ੋਰ ਕਰਕੇ ਪਾਟਣ ਆਈਆਂ ਹੋਈਆਂ ਸਨ। ਭਾਵੇਂ ਗੁਆਂਢਣਾਂ ਨੇ ਬਥੇਰਾ ਮਨ੍ਹਾ ਕੀਤਾ ਕਿ ਮੋਏ ਹੋਏ ਬੱਚੇ ਦੀ ਮਾਂ ਦਾ ਦੁੱਧ ਚੰਗਾ ਨਹੀਂ ਹੁੰਦਾ; ਪਰ ਮੈਂ ਕੀ ਕਰਦੀ। ਮੈਂ ਸੋਚਿਆ, ਚਲੋ ਜੋ ਹੋਵੇਗਾ, ਵੇਖਿਆ ਜਾਏਗਾ, ਵਿਚਾਰਾ ਭੁਖ ਨਾਲ ਵਿਲਕ ਵਿਲਕ ਕੇ ਤੇ ਨਾ ਮਰੇ। ਸੋ ਮੈਂ ਤੈਨੂੰ ਭੋਲੀ ਦੀ ਗੋਦ ਵਿਚ ਪਾ ਦਿਤਾ, ਜਿਸ ਦਾ ਤੂੰ ਕਈ ਮਹੀਨੇ ਦੁੱਧ ਚੁੰਘਿਆ।"

ਸ਼ਾਇਦ ਇਸੇ ਕਰਕੇ ਭੋਲੀ ਮੈਨੂੰ ਇੰਨਾ ਪਿਆਰ ਕਰਦੀ ਸੀ। ਮੇਰੀ ਮਾਂ ਦੱਸਦੀ ਹੁੰਦੀ ਸੀ–ਜਿੰਨਾ ਤੇਰਾ ਗੂਹ ਮੂਤਰ ਭੋਲੀ ਨੇ

ਹੂੰਝਿਆ ਹੈ, ਕਦੀ ਮੈਨੂੰ ਹੂੰਝਣਾ ਪੈਂਦਾ ਤਾਂ ਮੈਂ ਤੈਨੂੰ ਚੁਕਕੇ ਰੂੜੀ ਤੇ ਸੁਟ ਆਉਂਦੀ।

ਮੈਨੂੰ ਯਾਦ ਹੈ, ਜਦੋਂ ਮੈਂ ਭਾਈਏ (ਪਿਤਾ) ਨਾਲ ਪਹਿਲੀ ਵਾਰੀ ਪਿਸ਼ਾਵਰ ਟੁਰਨ ਲਗਾ ਸਾਂ ਤਾਂ ਬੇਬੇ ਨੇ ਤੇ ਹਿੱਕ ਨਾਲ ਲਾ ਕੇ ਕੇਵਲ ਮੈਨੂੰ ਚੁੰਮਿਆ ਹੀ ਸੀ, ਪਰ ਭੋਲੀ ਦੀਆਂ ਅੱਖਾਂ ਵਿਚ ਅਥਰੂ ਵੀ ਤੱਕੇ ਸਨ।

ਤੇ ਜਦ ਉਸ ਤੋਂ ਤਿੰਨ ਵਰ੍ਹੇ ਬਾਦ ਮੈਂ ਮੁੜ ਪਿੰਡ ਪਹੁੰਚਿਆ, ਤਾਂ ਭੋਲੀ ਨੂੰ ਮੈਂ ਸੰਗਲਾਂ ਨਾਲ ਬੱਝੀ ਹੋਈ ਵੇਖਿਆ। ਉਹ ਪਾਗਲ ਹੋ ਗਈ ਸੀ; ਜਿਸ ਦਾ ਸਬੱਬ ਪਤਾ ਲੱਗਾ ਕਿ 'ਹਸਣ' (ਉਸ ਦੇ ਪਤੀ) ਨੇ ਹੋਰ ਵਿਆਹ ਕਰਾ ਲਿਆ ਸੀ।

ਭੋਲੀ ਨੇ ਫਿਰ ਵੀ ਮੈਨੂੰ ਪਛਾਣ ਲਿਆ, ਮੈਨੂੰ ਮੇਰਾ ਨਾਂ ਲੈ ਲੈ ਉਸ ਨੇ ਆਵਾਜ਼ਾਂ ਦਿਤੀਆਂ, ਮੈਨੂੰ ਗੋਦੀ ਵਿਚ ਲੈਣ ਖ਼ਾਤਰ ਉਸ ਨੇ ਸੰਗਲਾਂ ਨਾਲ ਘੋਲ ਵੀ ਕੀਤਾ, ਪਰ ਬੇ ਅਰਥ। ਮੇਰਾ ਇਕ ਵਾਰੀ ਤਾਂ ਦਿਲ ਚਾਹਿਆ ਕਿ ਉਸਨੂੰ ਜਾ ਲਿਪਟਾਂ, ਪਰ ਉਸ ਦੀਆਂ ਅੱਖਾਂ ਵਲ ਤਕ ਕੇ ਡਰ ਆਉਂਦਾ ਸੀ ਕਿ ਮਤੇ ਮੈਨੂੰ ਘੁਟ ਕੇ ਹੀ ਨਾ ਮਾਰ ਸੁਟੇ।

ਮੈਂ ਮਹੀਨਾ ਕੁ ਪਿੰਡ ਰਹਿ ਕੇ ਫੇਰ ਪਸ਼ਾਵਰ ਚਲਾ ਗਿਆ, ਤੇ ਉਸ ਤੋਂ ਵਰ੍ਹਾ ਦੋ ਵਰ੍ਹੇ ਬਾਦ ਜਦ ਫੇਰ ਪਿੰਡ ਗਿਆ ਤਾਂ ਭੋਲੀ ਮਰ ਚੁਕੀ ਸੀ।

ਹੁਣ ਵੀ ਜਦ ਕਦੀ ਮੈਨੂੰ ਉਸ ਦੀ ਯਾਦ ਆਉਂਦੀ ਹੈ – ਉਸ ਦੀਆਂ ਅੱਖਾਂ ਵਿਚ ਮਾਮਤਾ ਦੀ ਚਮਕ ਵੇਖਦਾ ਹਾਂ ਤਾਂ ਮੈਂ ਨਿਖੇੜਾ ਨਹੀਂ ਕਰ ਸਕਦਾ ਕਿ 'ਲਛਮੀ' ਤੇ 'ਭੋਲੀ' ਵਿਚ ਕੀ ਫਰਕ ਸੀ। ਮੈਨੂੰ ਮਾਲੀ ਗੀਰੀ ਦਾ ਮੁੱਢ ਤੋਂ ਹੀ ਬੜਾ ਸ਼ੌਕ ਹੈ। ਕਿਸੇ ਸ਼ੁਗਲ ਨਾਲ ਜੇ ਮੈਨੂੰ ਸਭ ਤੋਂ ਬਹੁਤਾ ਪਿਆਰ ਹੈ ਤਾਂ ਮਾਲੀ

ਗੀਰੀ ਨਾਲ। ਫੁੱਲ ਬੂਟੇ ਤੇ ਸਬਜ਼ੀਆਂ ਗੋਡਣ ਸਿੰਜਣ ਵਿਚ ਮੈਨੂੰ ਜਿੰਨੀ ਖ਼ੁਸ਼ੀ ਮਿਲਦੀ ਹੈ, ਓਨੀ ਦੁਨੀਆਂ ਦੀ ਹੋਰ ਕਿਸੇ ਚੀਜ਼ ਵਿਚੋਂ ਨਹੀਂ।

ਕਦੀ ਕਦੀ ਸੋਚਦਾ ਹਾਂ – ਕਦਾਚਿਤ ਇਸ ਦਾ ਇਹੋ ਕਾਰਨ ਹੋਵੇ ਕਿ ਮੇਰੀਆਂ ਨਾੜਾਂ ਵਿਚ ਇਕ ਅਰਾਇਣ ਦੇ ਦੁਧ ਦਾ ਅਸਰ ਹੈ।

ਪਿੰਡ ਮੈਨੂੰ ਬੜਾ ਪਿਆਰਾ ਸੀ, ਪਰ ਇਉਂ ਸਮਝੋ ਕਿ ਉਮਰ ਭਰ ਮੈਂ ਆਪਣੇ ਪਿੰਡ ਨੂੰ ਤਰਸਦਾ ਹੀ ਰਿਹਾ – ਮੈਨੂੰ ਕਦੀ ਵੀ ਰੱਜ ਕੇ ਉਸ ਨੂੰ ਮਾਣਨ ਦਾ ਮੌਕਾ ਨ ਮਿਲ ਸਕਿਆ। ਪਿਸ਼ਾਵਰ ਵਿਚ ਰਹਿੰਦਿਆਂ ਅਕਸਰ ਮੈਂ ਰਾਤੀਂ ਸੁਪਨਿਆਂ ਵਿਚ ਵੀ ਆਪਣੇ ਆਪ ਨੂੰ ਪਿੰਡ ਦੀਆਂ ਗਲੀਆਂ ਵਿਚ ਹੀ ਵੇਖਦਾ ਹੁੰਦਾ ਸਾਂ। ਤੇ ਜਦ ਕਦੀ ਮੈਂ ਆਪਣੀ ਮਾਂ ਪਾਸ ਪਿੰਡ ਜਾਣ ਦੀ ਖ਼ਾਹਿਸ਼ ਪ੍ਰਗਟ ਕਰਦਾ, ਓਹ ਅਗੋਂ ਵਿਅੰਗ ਨਾਲ ਕਹਿੰਦੀ – "ਵੇਖਾਂ! ਬੜਾ ਜਿਵੇਂ ਦਿੱਲੀ ਦਾ ਕੂਚਾ ਰਹਿ ਗਿਆ ਏ – ਕੱਲਰ ਤੇ ਕੌੜੇ ਪਾਣੀ ਤੋਂ ਬਿਨਾਂ ਉਥੇ ਹੈ ਈ ਕੀ ਏ ?" ਆਪਣੀ ਪਤਨੀ ਤੇ ਬਚਿਆਂ ਦੀ ਮਹਿਫ਼ਲ ਵਿਚ ਬੈਠ ਕੇ ਵੀ ਜਦ ਕਦੀ ਉਨ੍ਹਾਂ ਯਾਦਾਂ ਨੂੰ ਦੁਹਰਾਂਦਾ ਹੋਇਆ ਦਿਲ ਦੀ ਤਮੰਨਾ ਪ੍ਰਗਟ ਕਰਦਾ ਹਾਂ ਤਾਂ ਸਾਰੇ ਹੀ ਮੇਰੀ ਇਸ ਝੱਲੀ ਜਿਹੀ ਰੀਝ ਉੱਤੇ ਹੱਸ ਛਡਦੇ ਹਨ।

ਪਰ ਮੇਰੇ ਦਿਲ ਨੂੰ ਕੋਈ ਪੁਛ ਕੇ ਵੇਖੇ। ਬਚਪਨ ਗਿਆ, ਜਵਾਨੀ ਆਈ, ਤੇ ਹੁਣ ਪੈਰੋ ਪੈਰ ਬੁਢੇਪੇ ਵਲ ਜਾ ਰਿਹਾ ਹਾਂ। ਕੰਆਰਾ ਜਾ, ਫਿਰ 'ਪਤੀ' ਬਣਿਆ, ਉਸ ਤੋਂ ਬਾਦ ਕਈਆਂ ਸੰਤਾਨਾਂ ਦਾ 'ਪਿਤਾ', ਤੇ ਇਸ ਵੇਲੇ ਇਕ ਪੋਤਰੇ ਦਾ 'ਬਾਬਾ' ਵੀ ਬਣ ਚੁਕਾ ਹਾਂ : ਪਰ ਅਜ ਵੀ ਉਸ ਕੱਲਰ ਤੇ ਕੌੜੇ ਪਾਣੀ ਵਾਲੀ ਧਰਤੀ ਲਈ ਦਿਲ ਸਹਿਕ ਰਿਹਾ ਹੈ। ਕਹਿੰਦਾ ਹਾਂ, ਕੋਈ ਮੇਰਾ

ਸਭ ਕੁਝ ਲੈ ਲਵੇ, ਪਰ ਇਕ ਵਾਰੀ ਫੇਰ ਉਹਨਾਂ ਗਲੀਆਂ ਵਿ
ਗੁਲੀ ਡੰਡਾ ਖੇਡਣ ਦਾ ਸਮਾਂ – ਉਸ ਅਰਾਇਣ 'ਭੋਲੀ' ਦੀ
ਛਾਤੀ ਚੁੰਘਣ ਦਾ ਸਮਾਂ ਮੈਨੂੰ ਮੋੜ ਕੇ ਲਿਆ ਦੇਵੇ।



ਲਾਲ ਸਿੰਘ

*

# ਬਹਾਰ

ਕੁਦਰਤ ਨਿਯਮਾਂ ਅਤੇ ਚਾਲ ਦੀ ਪੱਕੀ ਭੀ ਬੜੀ ਹੈ, ਪਰ ਵਿਚ ਵਿਚ ਅਜਿਹੀਆਂ ਘਟਾਨੀਆਂ ਮਾਰ ਜਾਂਦੀ ਹੈ ਕਿ ਸਭ ਹਿਸਾਬ ਖੇਰੂੰ ਖੇਰੂੰ ਹੋ ਜਾਂਦੇ ਹਨ । ਪੋਹ ਮਾਘ ਦੀਆਂ ਲੰਮੀਆਂ ਰਾਤਾਂ ਤੇ ਸੀਤ ਜਦ ਲੰਘਦੇ ਜਾਪਦੇ ਸਨ, ਫੱਗਣ ਚੜ੍ਹ ਪਿਆ, ਦਿਨ ਜ਼ਰਾ ਕੁ ਖੁਲ੍ਹਣ ਲਗੇ । ਪਾਲੇ ਦੇ ਭੰਨਿਆਂ ਕੁੰਗੜਿਆਂ ਸਰੀਰ ਨੂੰ ਜਦ ਖੁਲ੍ਹੀ ਰੁਤ ਤੇ ਚਮਕਦੇ ਸੂਰਜ ਦੀਆਂ ਉਮੇਦਾਂ ਹੌਸਲਾ ਦੇਣ ਲਗੀਆਂ ਇਕ ਦਿਨ ਮਾੜੀ ਜੇਹੀ ਖ਼ਬਰ ਆਈ ਕਿ ਅਮ੍ਰੀਕਾ ਦਾ ਇਕ ਪਾਸਾ ਮਾਰੂ ਪਾਲੇ ਦੀ ਕਾਂਗ ਦੇ ਹਡ ਠਾਰੂ ਜਫੇ ਵਿਚ ਆ ਗਿਆ ਹੈ ਤੇ ਬਰਫ਼ਾਂ ਨੇ ਸੜਕਾਂ ਮਲ ਲਈਆਂ ਹਨ, ਸਭ ਆਵਾ ਜਾਈ ਰੁਕੀ ਪਈ ਹੈ । ਪਾਤਾਲ ਲੋਕ ਵਲ ਧਰਤੀ ਦੇ ਦੂਜੇ ਪਾਸੇ ਦੀ ਇਹ ਖ਼ਬਰ ਲੋਕਾਂ ਪੜ੍ਹ ਲਈ ਤੇ ਭੁਲਾ ਦਿਤੀ । ਲੋਕਾਂ ਨੂੰ ਭੁਲ ਗਿਆ ਕਿ ਧਰਤੀ ਕੋਈ ਥਾਂ ਖਲੋਤੀ ਸ਼ੈ ਨਹੀਂ,

ਹਜ਼ਾਰਾਂ ਮੀਲਾਂ ਦੀ ਰਫਤਾਰ ਨਾਲ ਭੌਂ ਰਹੀ ਹੈ ਤੇ ਇਸ ਕਰ
"ਪਾੜ੍ਹੋਸੀ ਕੇ ਜੋ ਹੂਆ ਤੂੰ ਆਪਣੇ ਭੀ ਜਾਣ ।" ਉਕਤ ਪ੍ਰਥ
ਏਹੀ ਹੋਣ ਹੀ ਲਗੀ ਸੀ ਕਿ ਫੱਗਣ ਨੇ ਮਾਘ ਦਾ ਰੰਗ ਬਦ
ਲਿਆ ਤੇ ਦੋ ਕੁ ਦਿਨ ਪਿਛੋਂ ਲੋਕੀ ਰਜਾਈਆਂ ਨੂੰ ਫੇਰ ਕ
ਕਸ ਕੇ ਦੁਆਲੇ ਦੱਬਣ ਲੱਗੇ, ਪੈਰਾਂ ਨੂੰ ਦੋਹਰੀਆਂ ਤੇਹਰੀਆਂ
ਜਰਾਬਾਂ ਵਿਚ ਨਿਗੰਦਣ ਲੱਗੇ ਤੇ ਘਰੋਂ ਨਿਕਲਣ ਲਗੇ ਸੁਐਟ
ਦੀਆਂ ਤੇਹਾਂ ਗਿਨਣ ਲਗ ਪਏ । ਮਾਘ ਮਾਤ ਹੋ ਗਿਆ
ਚਾਰੇ ਪਾਸੇ ਪਾਲੇ ਦੇ ਹਥੋਂ ਹਾਹਾਕਾਰ ਮੱਚ ਗਈ। ਬੁਢੇ ਸਰ
ਜੁਲਿਆਂ ਵਿਚੋਂ ਨਿਕਲਣੋ ਮੁੱਕਰ ਗਏ, ਅੰਞਾਣੇ ਖੇਡਦੇ ਸਨ ਪ
ਬੁਲ੍ਹ ਨੀਲੇ ਤੇ ਹਥ ਸੁੰਗੜ ਰਹੇ ਸਨ ਤੇ ਨੰਗੇ ਪੈਰਾਂ ਦਾ ਪਤ
ਨਹੀਂ ਸੀ ਕਿ ਨਾਲ ਹਨ ਯਾ ਨਹੀਂ । ਪਾਲੇ ਨਾਲ ਚੁਹਲ ਕਰ
ਵਾਲੀਆਂ ਸੋਹਲਾਂ ਨੇ ਭੀ ਮੁੜ ਸਾਲਾਰੀਆਂ ਤੇ ਬੁੱਕਲਾਂ ਸੌੜੀਆਂ
ਕਰ ਲਈਆਂ। ਘਰੀਂ ਅੱਗਾਂ ਤੇ ਧੂਏਂ ਦਾ ਮੁੜ ਜ਼ੋਰ ਹੋ ਗਿਆ
ਅਨਿਆਈ ਸੱਟ ਬੜੀ ਕਾਰੀ ਹੁੰਦੀ ਹੈ। ਸਾਹਮਣੇ ਹੋਲੀ ਤੇ
ਰਾਤਾਂ ਦਾ ਕੱਕਰ ਦੁਪਹਿਰ ਤੀਕ ਢਲਣ ਵਿਚ ਨਾ ਆਵੇ
ਸੂਰਜ ਦੇਵਤਾ ਜੀ ਦੀ ਕਿਸੇ ਮਾੜੀ ਜੇਹੀ ਅਗਨ ਲਹਿਰ ਵਿ
ਪਰਛਾਵਾਂ ਹੋ ਗਿਆ ਤੇ ਸਾਡਾ ਇਹ ਹਾਲ ਹੋ ਗਿਆ ਕਿ ਹਥ
ਪੈਰਾਂ ਦਾ ਲਹੂ ਹਾਰੇ ਟੱਟੂ ਵਾਂਗ ਝਿੜਕਿਆਂ ਤੋਂ ਭੀ ਚਾਲ ਨ
ਪਵੇ । ਲੋਕਾਂ ਨੂੰ ਪਾਲਾ ਐਉਂ ਪਿਆ ਜਿਵੇਂ ਕੋਲ ਦੀ ਲੰਘ
ਚੁਕਿਆ ਸਾਨ੍ਹ ਮੁੜ ਕੇ ਹੱਲਾ ਕਰ ਕੇ ਸਿੰਗਾਂ ਉਤੇ ਚੁਕ ਲਵੇ
ਦਿਲੀਵਾਲ ਤੇ ਲਖਨਊ ਦੇ ਭਈਏ ਲੱਗੇ ਤੋਬਾ ਕਰਨ ਤੇ ਮਸਾ
ਦੀ ਗਾਹਕੀ ਯਕਾ-ਯਕ ਵਧ ਗਈ। ਅੰਞ ਜਾਪਦਾ ਸੀ ਕਿ ਮੁੜ
ਹੁਣ ਬਸੰਤ ਦਾ ਮੂੰਹ ਨਹੀਂ ਵੇਖਾਂਗੇ। ਕਿਉਂਕਿ ਠੰਢ ਦਿਲਾਂ ਤੇ
ਖ਼ਿਆਲਾਂ ਨੂੰ ਭੀ ਠਾਰ ਦੇਂਦੀ ਹੈ।

ਕਾਂਗ ਦੀ ਖ਼ਬਰ ਤਾਂ ਬੜੀ ਛੇਤੀ ਆਈ ਸੀ ਪਰ ਆਪ ਕਾਂਗ
ਨੇ ਅਕਸਰ ਲੰਘਦੀ ਲੰਘਦੀ ਹੀ ਲੰਘਣਾ ਸੀ, ਆਖਰ ਤਿੰਨ
ਸ਼ਾਤੇ ਤੜਪਾ ਕੇ ਲੰਘ ਗਈ ਤੇ ਮੁੜ ਦੁਨੀਆਂ ਤੁਰਨ ਫਿਰਨ
ਲੱਗੀ। ਫੇਰ ਭੀ ਪਾਲਾ ਆਖਰ ਪਾਲਾ ਹੀ ਹੈ। ਦਰਖਤਾਂ ਦੀਆਂ
ਨੰਗੀਆਂ ਟਹਿਣੀਆਂ ਸੁਕ ਗਈਆਂ ਜਾਪਦੀਆਂ ਸਨ। ਟਾਵੇਂ
ਟਾਵੇਂ ਦਰਖ਼ਤਾਂ ਦੇ ਪਤੇ ਹੌਸਲਾ ਬੰਨ੍ਹਾਂਦੇ ਸਨ ਕਿ ਸ਼ਾਇਦ ਮੁੜ
ਕਾਲੀਆਂ ਸੋਕੜੂ ਟਾਹਣੀਆਂ ਲੁਕ ਜਾਣ, ਪੱਤੇ ਲੱਗਣ ਤੇ ਛਾਵਾਂ
ਹੋਣ। ਨਸੀਹਤਾਂ ਵਾਲੇ ਭਾਵੇਂ ਕੁਛ ਕਹਿਣ ਪਰ ਆਦਮੀ ਓੜਕ
ਉਮੈਦਾਂ ਨਾਲ ਹੀ ਜੀਂਦਾ ਹੈ। ਗਰਮੀ ਹੁੰਦੀ ਹੈ ਤਾਂ ਠੰਢਾਂ ਨੂੰ
ਯਾਦ ਕਰੀਦਾ ਹੈ, ਜਦ ਠੰਢ ਆਉਂਦੀ ਹੈ ਤਾਂ ਗਰਮੀਆਂ ਵਲ
ਨੂੰ ਤਾਂਘਦੇ ਹਾਂ। ਠੰਢ ਦਿਲਾਂ ਨੂੰ ਭੀ ਜਕੜ ਦੇਂਦੀ ਹੈ। ਸੁਕੇ
ਮੈਦਾਨਾਂ ਵਿਚ ਘਾਹ ਦਾ ਨਿਸ਼ਾਨ ਨਹੀਂ ਜਾਪਦਾ ਸੀ। ਕਣਕਾਂ
ਦੇ ਖੇਤ ਵਧਣਾ ਭੁਲ ਗਏ ਜਾਪਦੇ ਸਨ। ਸਰੀਰ ਦੇ ਰੰਗ ਬਦਰੰਗ
ਤੇ ਜੁਸੇ ਖ਼ੁਸ਼ਕ ਹੋ ਗਏ ਸਨ, ਦਿਨ ਦੀ ਧੁਪ ਬਸ ਦੁਪਹਿਰ ਦਾ
ਘੰਟਾ ਕੁ ਲਗਦੀ ਜਾਪਦੀ ਸੀ। ਕੁਦਰਤ ਸੌਂ ਗਈ ਜਾਪਦੀ ਸੀ,
ਜੀਵਨ ਦੇ ਨਿਸ਼ਾਨ ਕੇਵਲ ਬੰਦਿਆਂ ਤੇ ਪਸ਼ੂਆਂ ਵਿਚ ਜਾਪਦੇ ਹਨ।
ਪਰ ਕੇਡੀ ਭੁਲ ਸੀ।

ਭਲਾ ਕੁਦਰਤ ਵੀ ਕਦੇ ਉੱਕ ਸਕਦੀ ਹੈ। ਸਿਆਲਾ ਬੀਤ
ਰਿਹਾ ਹੈ, ਤਾਂ ਭਲਾ ਬਾਹਰ ਕਿਤੇ ਪਿਛੇ ਦੂਰ ਬਹਿ ਰਹੇਗੀ। ਗਹੁ
ਨਾਲ ਵੇਖੋ ਕਿਵੇਂ ਮਿੱਟੀ ਦਾ ਜ਼ਰਾ ਜ਼ਰਾ ਹਿਲ ਰਿਹਾ ਹੈ।
ਧਰਤੀ ਉਲਦਣੇ ਕੀੜੇ ਮਸ਼ੀਨਾਂ ਵਾਂਗ ਕੰਮ ਕਰ ਰਹੇ ਹਨ ਤੇ
ਥਲੀ ਉਤੇ ਕਰਨ ਲਈ ਤੁਲੇ ਹੋਏ ਹਨ। ਸੁਕ ਚੁਕੀ ਠਰ ਚੁਕੀ
ਗਰਦ ਭਰੀ ਭੁਇੰ ਦੇ ਮੂੰਹ ਉਤੇ ਕਾਲੇ ਜਮਦੇ ਘਾਹ ਦੀਆਂ
ਤਿੜੀਆਂ ਵਾਹੋ ਦਾਹ ਸਿਰ ਚੁਕ ਰਹੀਆਂ ਹਨ। ਬਿਰਛਾਂ ਦੇ ਟਾਹਣ

ਪਾਲੋ ਨਾਲ ਨਹੀਂ ਝੜੇ, ਪਾਲੇ ਕੀਰ ਦੀ ਕੀ ਮਜਾਲ। ਪੱ
ਏਸ ਲਈ ਕਿਰ ਗਏ ਹਨ ਕਿਉਂਕਿ ਨਵਿਆਂ ਨੇ ਅੰਦਰੋਂ ਜ਼ੋ
ਪਾਇਆ ਹੈ "ਪੁਰਾਣੇ ਝੜ ਗਏ ਨੇ ਰੁਤ ਨਵਿਆਂ ਦੀ ਆਈ।
ਸ਼ਰਬਤੀ ਰੰਗ ਦੀਆਂ ਪੱਤੀਆਂ ਆਰੰਭ ਹੋ ਗਈਆਂ ਹਨ
ਕੂਲੀਆਂ, ਕੋਮਲ, ਤੇ ਕਰਾਮਾਤੀ । ਟਾਹਣਾਂ ਦੇ ਰੰਗ ਹੋਰ
ਗਏ ਹਨ, ਬੂਟਿਆਂ ਉਤੇ ਭਾਗ ਆ ਰਿਹਾ ਹੈ । ਔਹ ਵੇਖੋ ਨਾ
ਤੇ ਸੰਤਰਿਆਂ ਦੇ ਬੂਟਿਆਂ ਨਾਲ ਫੁਲਾਂ ਦੀਆਂ ਡੋਡੀਆਂ ਕਿਵ
ਰਾਤੋ ਰਾਤ ਹੀ ਆ ਲਗੀਆਂ ਹਨ । ਪੱਤ ਹਾਲਾਂ ਗਿਣਤੀ
ਭੀ ਨਹੀਂ ਤੇ ਫੁਲ ਵਧ ਵਧ ਪੈਂਦੇ ਹਨ ਏਹੀ ਬਹਾਰ ਹੈ, ਏ
ਰੁਤਾਂ ਦੀ ਰਾਣੀ ਹੈ, ਏਹੀ ਜੁਆਨਾਂ ਦਾ ਨਸ਼ਾ ਹੈ, ਧਰਤੀ ਦ
ਭਾਗ ਹੈ, ਜੀਵਨ ਦਾ ਰੂਪ ਹੈ ਤੇ ਧਰਤੀ ਨੂੰ ਫਲਾਂ ਫੁਲਾਂ ਨਾ
ਲਦ ਦੇਣ ਦਾ ਜੋਸ਼ ਹੈ। ਹੁਣ ਤਾਂ ਕਣਕ ਵੀ ਵਡੀ ਹੋ ਗਈ, ਔਹ
ਬੱਲੀਆਂ ਲਗ ਗਈਆਂ, ਤਿੱਖੀਆਂ, ਤਾਉਲੀਆਂ, ਤੀਰਾਂ ਵਾਂਗ
ਸਰ੍ਹੋਂ ਤਾਂ ਚਿਰੋਕਨੀ ਬਸੰਤ ਲੁਟਾਣ ਲਗੀ ਹੋਈ ਸੀ। ਬਾਗ਼ ਵਿ
ਗੇਂਦੇ ਖਿੜ ਪਏ ਹਨ, ਬੂਟਿਆਂ ਦਾ ਨੰਗੇਜ ਢਕਣ ਹੋਣ ਲ
ਪਿਆ ਹੈ। ਦਰਖ਼ਤਾਂ ਉਤੇ ਨਵਾਂ ਬੂਰ ਤੇ ਨਵੀਂ ਜੇਹੀ ਉਤਪ
ਹੈ। ਜਿਥੇ ਚੁਪ ਠਾਰੀ ਤੇ ਉਦਾਸੀ ਸੀ, ਮਲੂਮ ਹੁੰਦਾ ਹੈ ਕਿ ਭੱ
ਜ਼ੋਰਾ ਕੰਮ ਕਰ ਰਿਹਾ ਹੈ, ਉਦਾਲੇ ਜੀਵਨ ਹੀ ਜੀਵਨ ਹੈ
ਬਨਸਪਤੀ ਦਾ ਹਰ ਕਿਣਕਾ ਇਕ ਦੂਜੇ ਤੋਂ ਅਗੇ ਵਧਣ ਲ
ਤੜਪ ਰਿਹਾ ਹੈ, ਘੋੜ ਦੌੜ ਇਸ ਦਾ ਕੀ ਮੁਕਾਬਲਾ ਕਰੇ
ਬਸ ਹੁਣ ਦਿਨਾਂ ਵਿਚ ਕਣਕਾਂ ਦੀਆਂ ਬਲੀਆਂ ਦੇ ਦੁਧ ਦਾ
ਬਣ ਜਾਣਗੇ, ਛੋਲਿਆਂ ਦੇ ਡੱਡੇ ਭਰ ਜਾਣਗੇ ਤੇ ਏਹ ਹੜ੍ਹ ਮੰਡੀ
ਵਿਚ ਵਗ ਪਵੇਗਾ। ਬਹਾਰ ਦੀ ਰਾਣੀ ਚਾਰੇ ਪਾਸੇ ਨਾਲੇ ਰੰ
ਲਾ ਰਹੀ ਹੈ ਨਾਲੇ ਅਨ ਧਨ ਦੇ ਛਟੇ ਦੇ ਰਹੀ ਫਲਾਂ ਦੀ ਸਾ

ਖੁਲ੍ਹੇ ਦਿਲ ਵਿਤੀ ਜਾਂਦੀ ਹੈ, ਸਰੀਰਾਂ ਨੂੰ ਖਿੜਾ ਰਹੀ ਹੈ, ਲੁਕਦੇ ਸੁਕਦੇ ਜੁਸਿਆਂ ਵਿਚ ਲਾਲ ਸੂਹੇ ਰੱਤ ਦੇ ਸੋਮੇ ਵਗਾ ਰਹੀ ਹੈ, ਬਾਲਾਂ ਨੂੰ ਗਭਰੂ, ਗਭਰੂਆਂ ਨੂੰ ਤਕੜੇ, ਸੁਤਿਆਂ ਦਿਲਾਂ ਵਿਚ ਉਲਾਸ ਉਮੰਗਾਂ ਤੇ ਉਡਾਰੀਆਂ ਭਰੀ ਜਾ ਰਹੀ ਹੈ। ਕਿਧਰੇ ਵਣਾਂ ਵਿਚ ਕੇਸੂਆਂ ਦੀ ਅਗ ਲਗ ਟੁਰੀ ਹੈ, ਕਿਧਰੇ ਪੀਲੂ ਚਟਾਕ ਰਹੇ ਹਨ, ਤ੍ਰੇਕਾਂ ਵਿਚ ਉਦੇ ਲੌਂਗਾਂ ਦੀ ਪਹਿਲ ਤੋਂ ਪਤੀਆਂ ਸ਼ਰਮਾ ਗਈਆਂ ਹਨ ਤੇ ਤੂਤਾਂ ਦੀਆਂ ਕਾਲ੍ਹੀਆਂ ਤੂਤੀਆਂ ਪਹਿਲੋਂ ਹੀ ਥਾਂ ਮੱਲ ਬੈਠੀਆਂ ਹਨ। ਬਾਗ਼ ਦਾ ਖਿੜਿਆ ਗੁਲਾਬ ਮਾਲੀ ਦੇ ਹਥ ਕੈਂਚੀ ਵੇਖ ਕੇ ਸੋਚੀ ਪੈ ਰਿਹਾ ਹੈ ਤੇ ਕੋਲ ਲੁਕੀ ਹੋਈ ਕਲੀ ਨਾਲੇ ਆਪਣੀ ਖਿੜ-ਖਿੜਾਹਟ ਨੂੰ ਘੁਟ ਰਹੀ ਹੈ ਨਾਲੇ ਉਸ ਨੂੰ ਪੁਛ ਰਹੀ ਹੈ : ਨਿਕਲਾਂ ਕਿ ਜ਼ਰਾ ਠਹਿਰ ਕੇ। ਅੰਬਾਂ ਦੇ ਬੂਰ ਬਹਾਰ ਨੂੰ ਉਡੀਕ ਉਡੀਕ ਕੇ ਥਕੇ ਜਾਪਦੇ ਹਨ, ਚਾਂਹਦੇ ਹਨ ਅੰਬੀਆਂ ਦਾ ਹਥ ਉਸ ਨੂੰ ਫੜਾ ਜਾਈਦੇ। ਗਲ ਕੀ ਘਰ ਘਰ ਬਹਾਰ ਦੇ ਚਰਚੇ ਹਨ ਤੇ ਅੰਗਣਾਂ ਵਿਚ ਅੱਲ੍ਹੜਾਂ ਨੂੰ ਬਹਾਰ ਲਈ ਹਾਰ ਪਰੋਣੇ ਸਿਖਾਏ ਜ਼ਾ ਰਹੇ ਹਨ। ਪੀਆ ਦੀਆਂ ਭੁਲੀਆਂ ਤਸਵੀਰਾਂ ਫੇਰ ਕਣਸਾਂ ਉਤੇ ਸਜਾਈਆਂ ਜਾ ਰਹੀਆਂ ਹਨ, ਚਿਠੀਆਂ ਦਾ ਫੇਰ ਜ਼ੋਰ ਪੈਣ ਵਾਲਾ ਹੈ। "ਘਰ ਆ ਜਾ" ਦੀ ਗੂੰਜ ਫੇਰ ਉਠਣ ਵਾਲੀ ਹੈ। ਛਾਤੀਆਂ ਨੇ ਫੇਰ ਧੜਕਣਾ ਆਰੰਭ ਦਿਤਾ ਹੈ, ਉਡੀਕਾਂ ਫੇਰ ਸ਼ੁਰੂ ਹੋਣ ਵਾਲੀਆਂ ਹਨ, ਬਨੇਰੇ ਦੇ ਕਾਉਂ ਫੇਰ ਬੋਲਣ ਲਗ ਪਏ ਹਨ। ਭੈੜੇ ਰਾਵਲ ਦੀਆਂ ਫੇਰੀਆਂ ਫੇਰ ਪੈਣ ਵਾਲੀਆਂ ਹਨ। ਅਮੜੀ ਨੂੰ ਸਵਾਲ ਪੈ ਰਹੇ ਹਨ, ਕਦ ਆਵਣਗੇ, ਤ੍ਰਿੰਞਣ ਕਦ ਲਗਣਗੇ, ਪੀਘਾਂ ਕਦ ਪੈਣਗੀਆਂ, ਮਹਿੰਦੀਆਂ ਕਦ ਲਗਣਗੀਆਂ, ਬਲਦੇ ਤੰਦੂਰਾਂ ਦੇ ਉਦਾਲੇ ਮੁੜ੍ਹਕੇ ਮੋਤੀਆਂ ਨਾਲ ਸਜੇ ਮੁਖੜੇ ਕਦ ਝੁਰਮਟ ਲਾਣਗੇ, ਗਿਧ ਕਦ ਪੈਣਗੇ ਤੇ

ਟੂਹਾਂ ਉਤੇ ਲਜਾਂ ਕਦ ਫਰਾਹੀਆਂ ਜਾਣਗੀਆਂ। ਬਹਾਰ ਕੀ ਹੈ ਇਕ ਜਾਦੂ ਹੈ ਜੋ ਸਭ ਨੂੰ ਤੁਰਦਿਆਂ ਕਰ ਰਿਹਾ ਹੈ, ਇਕ ਨਾਦ ਹੈ ਜੋ ਸਭ ਨੂੰ ਜਗਾ ਰਿਹਾ ਹੈ, ਇਕ ਨਸ਼ਾ ਹੈ ਜੋ ਜੀ ਜੀ ਨੂੰ ਚੜ੍ਹ ਰਿਹਾ ਹੈ, ਇਕ ਹਵਾ ਹੈ ਜੋ ਸਭ ਨੂੰ ਵਗ ਗਈ ਹੈ।

ਕੀ ਵਿਚਾਰੀ ਖਿਦੋ ਜਿਹੀ ਧਰਤੜੀ ਤੇ ਕੀ ਇਸ ਦੇ ਜੀ। ਖ਼ਬਰੇ ਕਦ ਤੋਂ ਸੂਰਜ ਦੇ ਦੁਆਲੇ ਭਵਾਟਣੀ ਲੈ ਰਹੀ ਹੈ। ਬਹਾਰ ਰੁਤ ਭੀ ਸੂਰਜ ਦੇਵਤਾ ਜੀ ਦੀ ਆਗਿਆ ਅਧੀਨ ਦਸੀਦੀ ਹੈ। ਇਸ ਦੇ ਸਾਗਰਾਂ ਨੂੰ ਉਚਾ ਨੀਵਾਂ ਕਰਨ ਦਾ ਤਾਂ ਚੰਦਰਮਾਂ ਨੂੰ ਭੀ ਅਧਿਕਾਰ ਹੈ ਪਰ ਰੁਤਾਂ ਦੀ ਫੇਰੀ ਸੂਰਜ ਬਿਨਾਂ ਨਹੀਂ ਹੋ ਸਕਦੀ ਹੈ। ਸਾਡੇ ਉਤਰੀ ਅਧ ਦਾ ਮੂੰਹ ਜਦ ਸੂਰਜ ਤੋਂ ਦੂਰ ਤੇ ਪਰੇ ਹੋ ਜਾਂਦਾ ਹੈ ਧਰਤੀ ਦੇ ਏਸ ਅੱਧ ਵਿਚ ਸਿਆਲਾ ਵਾਪਰ ਜਾਂਦਾ ਹੈ ਉਤਰੀ ( pole )ਧ੍ਰੂ ਦੇ ਕਲਸ ਉਤੇ ਪਏ ਬਰਫ਼ਾਂ ਦੇ ਪਹਾੜ ਹੋਰ ਮਲ ਜਾਂਦੇ ਹਨ, ਉੱਤਰੀ ਸਾਗਰਾਂ ਵਿਚ ਬਰਫ਼ ਹੋਰ ਫੈਲ ਜਾਂਦੀ ਹੈ, ਵਸਨੀਕ ਮੰਦਰਾਂ ਵਿਚ ਤੇ ਬਰਫ ਨਾਲ ਢਕੇ ਘੁਰਨਿਆਂ ਵਿਚ ਜਾ ਵੜਦੇ ਹਨ। ਕਾਲੀ ਬੋਲੀ ਰਤ ਤਾਂ ਨਹੀਂ ਹੁੰਦੀ, ਪਰ ਹਨੇਰ ਜ਼ਰੂਰ ਰਹਿੰਦਾ ਹੈ, ਕਿਤੇ ਕਿਤੇ ਛੇ ਮਹੀਨੇ ਦਾ। ਸੋ ਜਦ ਏਨ੍ਹਾਂ ਥਾਵਾਂ ਵਿਚ ਬਹਾਰ ਆਉਂਦੀ ਹੈ, ਹੁੰਦੀ ਤਾਂ ਉਹ ਸਾਡੇ ਸਿਆਲੇ ਨਾਲੋਂ ਭੀ ਠੰਢੀ ਹੈ ਪਰ ਹੁੰਦੀ ਓਨ੍ਹਾਂ ਲਈ ਬਹਾਰ ਹੈ। ਮਨੁਖੀ ਖਾਸਾ ਹੈ ਜਿੰਨਾ ਮਨੁਖ ਉਤੇ ਦਬਾ ਪਵੇ ਓਨਾ ਹੀ ਓਹ ਦਬਾ ਜੁਕੇ ਤੋਂ ਉਠਦਾ ਹੈ। ਠੰਢੇ ਦੇਸਾਂ ਦੀ ਬਹਾਰ ਅੱਤੀ ਖਾਸੀ ਪਾਗਲ ਤੇ ਆਪੇ ਤੋਂ ਬਾਹਰ ਕਰਨ ਵਾਲੀ ਰੁਤ ਹੁੰਦੀ ਹੈ। ਖੂਨ ਜਿੰਨੇ ਪਾਲੇ ਨਾਲ ਯਖ ਬਣੇ ਹੁੰਦੇ ਹਨ ਓਨੇ ਹੀ ਬਹਾਰ ਦੇ ਆਏ ਤੋਂ ਪਘਰਦੇ ਤੇ ਚਲਦੇ ਹਨ। ਸਾਡੀ ਬਹਾਰ ਛੇਤੀ ਆਉਂਦੀ ਹੈ ਤੇ ਛੇਤੀ ਹੀ ਚਲੀ ਜਾਂਦੀ ਹੈ

ਕਿਉਂਕਿ ਗਰਮੀ ਜ਼ੋਰ ਪਾ ਲੈਂਦੀ ਹੈ। ਠੰਢੇ ਦੇਸਾਂ ਦੀ ਬਹਾਰ ਬੜੇ ਯਤਨਾਂ ਨਾਲ ਆਉਂਦੀ ਹੈ ਤੇ ਆ ਕੇ ਬਹਾਰ ਚੋਖਾ ਚਿਰ ਰਹਿੰਦੀ ਹੈ ਤੇ ਰੰਗ ਵਿਖਾਉਂਦੀ ਹੈ। ਸੋ ਹੁਣ ਬਹਾਰ ਨਾਲ ਉਤਰੀ ਦੇਸਾਂ ਵਿਚ ਬਰਫ਼ ਦੇ ਪਹਾੜਾਂ ਦੇ ਖੁਢੇ ਭੁਰਨੇ ਸ਼ੁਰੂ ਹਨ, ਕਈ ਵਡੇ ਬਰਫ਼ ਦੇ ਪਹਾੜ ਸਮੁੰਦਰਾਂ ਵਿਚ ਨੂੰ ਭੀ ਠਿੱਲ੍ਹ ਪਏ ਹਨ ਤੇ ਉਤਰੀ ਦੇਸਾਂ ਦੇ ਕਲਸ ਦੀ ਬਰਫ਼ ਪਘਰਨ ਲਗ ਪਈ ਹੈ। ਹਰ ਦੇਸਾਂ ਦੀ ਬਹਾਰ ਵਖ ਵਖ ਸ਼ਕਲ ਦੀ ਹੈ, ਪਰ ਇਕ ਗੁਣ ਸਾਂਝਾ ਤੇ ਸਾਰੇ ਪਰਧਾਨ ਹੈ, ਪਸ਼ੂ ਪੰਖੀ ਖੇਤ ਵਣ ਤੇ ਮਨੁਖ ਸਭ ਨੂੰ ਇਕ ਵਾਰ ਹਰਿਆਂ ਕਰ ਦੇਂਦੀ ਹੈ। ਕੋਈ ਦੇਸ ਨਹੀਂ ਜਿਥੇ ਬਹਾਰ ਦੇ ਆਉਣ ਦੀ ਖ਼ੁਸ਼ੀ ਵਿਚ ਇਕ ਅੱਧ ਦਿਨ ਸਮਰਪਣ ਨਾ ਕੀਤਾ ਜਾਵੇ। ਧਰਤੀ ਦੇ ਦਖਣੀ ਅੱਧ ਵਿਚ ਰੁਤਾਂ ਦਾ ਵਰਤਰਾ ਉਲਟ ਹੈ, ਜਦ ਉਤਰ ਵਿਚ ਗਰਮੀ ਹੁੰਦੀ ਹੈ ਤਾਂ ਦਖਣ ਵਿਚ ਠੰਢ ਵਰਤਦੀ ਹੈ, ਜਦ ਸਾਡੇ ਦੇਸ ਵਿਚ ਹਾੜੀ ਹੁੰਦੀ ਹੈ ਤਾਂ ਆਸਟ੍ਰੇਲੀਆ ਵਿਚ ਸਾਉਣੀ ਲਗ ਰਹੀ ਹੁੰਦੀ ਹੈ। ਬਹਾਰ ਸਾਡੇ ਉਦੋਂ ਆਉਂਦੀ ਹੈ ਜਦ ਧਰਤੀ ਦੇ ਉਪਰਲੇ ਅਧ ਦਾ ਰੁਖ਼ ਮੁੜ ਸੂਰਜ ਵਲ ਨੂੰ ਆਰੰਭ ਹੁੰਦਾ ਹੈ। ਇਸ ਗਲ ਦਾ ਭੇਤ ਕਿ ਬਨਸਪਤੀ ਸੂਰਜ ਦੇ ਨਿਘ ਨਾਲ ਮੌਲਣ ਲਗਦੀ ਹੈ ਯਾ ਹੋਰ ਕਿਸੇ ਅਸਰ ਨਾਲ, ਕਿਸੇ ਨੂੰ ਨਹੀਂ। ਪਰ ਇਨੀ ਕੁ ਗੱਲ ਵਿਚ ਕੋਈ ਸ਼ੰਕਾ ਨਹੀਂ ਹੈ, ਕਿ ਸੂਰਜ ਦਾ ਅਸਰ, ਹੋ ਸਕਦਾ ਹੈ ਕਿ ਜਿਸ ਤਰਹ ਚੰਦਰਮਾ ਦੀ ਸਮੀਪਤਾ ਨਾਲ ਸਾਗਰਾਂ ਵਿਚ ਜੁਆਰ ਆਉਂਦੀ ਹੈ ਸੂਰਜ ਦੇ ਨੇੜੇ ਤੇ ਸਨਮੁਖ ਹੋ ਜਾਣ ਨਾਲ ਧਰਤੀ ਉਤੇ ਸੂਰਜ ਦੀ ਖਿਚ ਵਧਦੀ ਹੋਵੇ ਤੇ ਇਸ ਨਾਲ ਹਰ ਇਕ ਜਾਨਦਾਰ ਪਸ਼ੂਆਂ ਬਿਰਛਾਂ ਮਨੁਖਾਂ ਨੂੰ ਖਿੱਚ ਪੈਂਦੀ ਹੋਵੇ ਤੇ ਇਸ ਖਿਚ ਨਾਲ ਇਨ੍ਹਾਂ ਵਿਚ ਨਵੇਂ ਪਤੇ ਨਵੇਂ ਰੌ ਤੇ ਨਵੇਂ ਉਲਾਸ

ਉਤਪਨ ਹੁੰਦੇ ਹੋਣ। ਬਹਾਰ ਮਾਨੋ ਜਾਨਦਾਰਾਂ ਵਿਚ ਰਸ ਤੇ ਜੀਵਨ ਦੀ ਜੁਆਰ ਹੈ ਜੋ ਸਾਲ ਵਿਚ ਇਕ ਵਾਰ ਆਉਂਦੀ ਹੈ। ਸਮੁੰਦਰਾਂ ਦੀ ਕਾਂਗ ਵਾਂਗ ਜੀਵਨ ਰਸ ਦੀ ਕਾਂਗ ਉਠਦੀ ਹੈ, ਕਿਸੇ ਵਿਚ ਬਹੁਤੀ ਕਿਸੇ ਵਿਚ ਥੋੜੀ। ਆਪਣੇ ਜੀਵਨਾਂ ਉਤੇ ਪੜਤਾਲੀ ਨਜ਼ਰ ਰਖਣ ਵਾਲੇ ਖੋਜੀ ਤੇ ਖ਼ਬਰਦਾਰ ਬੰਦੇ ਵੇਖ ਸਕਦੇ ਹਨ ਕਿ ਕਿਵੇਂ ਸਰੀਰ ਉਤੇ ਰੁਤਾਂ ਦੇ – ਸਰਦੀ ਗਰਮੀ ਅੱਡਰੀ ਛੱਡ ਕੇ – ਅਸਰ ਹੁੰਦੇ ਹਨ। ਬਹਾਰ ਦੀ ਰੁਤੇ ਆਮ ਤੌਰ ਤੇ ਕਿਉਂਕਿ ਹਰ ਜਾਨਦਾਰ ਵੇਗ ਵਿਚ ਆਉਂਦਾ ਹੈ। ਨਵੇਂ ਮਨਸੂਬੇ ਬੜੇ ਘੜੇ ਜਾਂਦੇ ਹਨ, ਨਵੇਂ ਕੰਮ ਅਰੰਭ ਹੁੰਦੇ ਹਨ, ਸੌਦੇ ਵਧੇਰੇ ਹੁੰਦੇ ਹਨ, ਵਿਆਹ ਸ਼ਾਦੀਆਂ, ਮੇਲ ਜੋਲਾਂ, ਯਾਰੀਆਂ ਦੋਸਤੀਆਂ ਦੇ ਉਪਾਵ ਵਧ ਹੁੰਦੇ ਹਨ।

ਮਨੁੱਖੀ ਉਲਾਸ ਨੂੰ ਡਕ ਕੇ ਰੱਖਣਾ ਭੀ ਚੰਗਾ ਨਹੀਂ। ਹਰ ਇਕ ਕੁਦਰਤੀ ਉਮੰਗ ਤੇ ਰੌ ਲਈ ਪ੍ਰਫੁਲਤ ਹੋ ਕੇ ਖਿੜਨ ਦਾ ਮੌਕਾ ਚਾਹੀਦਾ ਹੈ। ਜਿਸ ਤਰਹ ਮਨੁੱਖ ਦੀ ਸਰੀਰਕ ਸ਼ਕਤੀ ਦੀ ਵਰਤੋਂ ਲਈ ਥਾਂ ਤੇ ਸਮਾਂ ਚਾਹੀਦਾ ਹੈ ਏਸੇ ਤਰਹ ਬਹਾਰ ਦੇ ਅਸਰ ਨੂੰ ਜੋ ਆਦਮੀ ਇਸਤਰੀ ਉਤੇ ਅਵੱਸ਼ ਹੁੰਦਾ ਹੈ ਕੁਦਰਤੀ ਤੇ ਯੋਗ ਰਾਹ ਨਿੱਕਲਣ ਤੇ ਵਗਣ ਲਈ ਅਵਸਰ ਮਿਲਣਾ ਚਾਹੀਦਾ ਹੈ। ਬਹਾਰ ਰੁੱਤ ਦੇ ਜਿੰਨੇ ਦਿਨ ਤਿਉਹਾਰ ਹਨ ਸਭ ਦਾ ਏਹੋ ਆਸ਼ਾ ਹੈ। ਧਰਮ ਤੇ ਸ਼ਰਮ ਦੇ ਠੇਕੇਦਾਰ ਮੁਲਾਣੇ ਭਾਈ ਤੇ ਬ੍ਰਾਮਣ ਭਾਵੇਂ ਕੁਛ ਕਹਿਣ ਮਨੁੱਖੀ ਸਰੀਰ ਕੁਦਰਤ ਦੇ ਸਾਂਚੇ ਤੋਂ ਬਾਹਰ ਨਹੀਂ ਹੋ ਸਕਦਾ ਤੇ ਕੁਦਰਤ ਸਾਲ ਵਿਚ ਇਕ ਵਾਰ ਜ਼ਰੂਰ ਠਾਠਾਂ ਦੀ ਸ਼ਕਲ ਵਿਚ ਹਰ ਜੀਵ ਹਰ ਸਰੀਰ ਵਿਚ ਉਠਦੀ ਹੈ ਏਨ੍ਹਾਂ ਠਾਠਾਂ ਨੂੰ ਲੁਕਾ ਕੇ ਦੱਬੀ ਰੱਖੋ ਯਾ ਸਰੀਰ ਫੁੱਟੇਗਾ ਤੇ ਯਾ ਅੱਗੇ ਨੂੰ ਸਰੀਰ ਵਿਚ ਬਹਾਰ ਮੰਨਣ ਦੀ

ਸ਼ਕਤੀ ਨਹੀਂ ਰਹੇਗੀ । ਹੋਲੀ ਇਕ ਬੜਾ ਸੁਆਦਲਾ ਰੰਗੀਨ ਮੌਕੇ ਵਾਲਾ ਤੇ ਬਹਾਰ ਮਨਾਉਣ ਦਾ ਦਿਨ ਹੈ, ਮਨੁੱਖ ਤੇ ਇਸਤ੍ਰੀ ਦੋਹਾਂ ਲਈ ਖੁਲ੍ਹਾ ਹੈ । ਇਸ ਵਿਚ ਇਕ ਤਰਹ ਸਮਾਜ ਨੇ ਆਗਿਆ ਦੇ ਦਿਤੀ ਹੈ ਕਿ ਨਿਸੰਗ ਬਾਉਰੇ ਤੇ ਆਪੇ ਤੋਂ ਬਾਹਰ ਹੋ ਜਾਓ । ਉਹ ਬੰਦਾ ਵੀ ਕੀ ਹੋਇਆ ਜੋ ਸਾਲ ਵਿਚ ਕਦੇ ਕਦਾਈਂ ਆਪਣੇ ਮੱਥੇ ਦਾ ਵਟ, ਦਿਲ ਦੀ ਘੁੰਡੀ, ਊਚ, ਨੀਚ, ਦੇ ਫਸਤਿਆਂ, ਪਵਿਤ੍ਰ ਅਪਵਿਤ੍ਰ ਦੇ ਜੰਜਾਲਾਂ ਨੂੰ ਤੋੜ ਭੰਨ ਕੇ ਆਪਣਾ ਆਪ ਭੁੱਲ ਨਾ ਸਕੇ, ਖਾਸ ਕਰ ਉਸ ਰੁੱਤ ਵਿਚ ਜਦ ਕੁਦਰਤ ਆਪ ਮਾਨੋਂ ਟੁੰਬ ਟੁੰਬ ਕੇ ਖਿੜਾ ਹਸਾ ਤੇ ਚੂੰਢੀਆਂ ਵਢ ਰਹੀ ਹੋਵੇ । ਜਿਸ ਸਰੀਰ ਨੂੰ ਬਹਾਰ ਦੀ ਰੁੱਤੇ ਬਸੰਤ ਰਾਗ ਦਾ ਐਸਰ ਨਾੜਾਂ ਵਿਚ ਨੱਚਦਾ ਨਹੀਂ ਭਾਸਿਆ, ਉਸ ਨੂੰ ਤੁਰਤ ਕਿਸੇ ਚੰਗੇ ਵੈਦ ਕੋਲ ਪਹੁੰਚ ਕੇ ਇਲਾਜ ਕਰਾਉਣਾ ਚਾਹੀਦਾ ਹੈ। ਜਿਸ ਨੱਢੀ ਦਾ ਬਹਾਰ ਵਿਚ ਕਿਸੇ ਇਕ ਦਿਨ ਵੀ ਘੁੰਡ ਚੁਕ ਕੇ ਚੁਹੱਸਤੇ ਵਿਚ ਨਚਣ ਨੂੰ ਜੀ ਨਹੀਂ ਕੀਤਾ, ਉਸ ਨੂੰ ਆਪਣਾ ਫ਼ਿਕਰ ਕਰਨਾ ਚਾਹੀਦਾ ਹੈ। ਧਰਮਾਂ ਦੇ ਨਵੇਂ ਮਨ ਮਾਰੂ ਰਵਾਜ ਟੁਣ ਚੱਲੇ ਹਨ। ਆਖ਼ਰ ਅਸੀਂ ਓਨ੍ਹਾਂ ਵਿਚੋਂ ਹੀ ਹਾਂ ਜੋ ਉਚੇ ਭੈ ਭੀਤ ਕਰਨ ਵਾਲੇ ਪਹਾੜਾਂ, ਵਗਦੀਆਂ ਨਦੀਆਂ, ਜੰਗਲਾਂ ਦੀਆਂ ਅੱਗਾਂ, ਜੁਆਲਾ ਮੁਖੀਆਂ ਤੇ ਬਿਰਛ-ਉਖੇੜੂ ਹਵਾਵਾਂ ਨੂੰ ਪੂਜਿਆ ਕਰਦੇ ਸਨ। ਕੇਡੇ ਚੰਗੇ ਧਰਮ ਸਨ ਜੋ ਸ਼ਕਤੀਆਂ ਅਗੇ ਨਿਉਣਾ ਸਿਖਾਂਦੇ ਸਨ। ਤੇ ਅੱਜ ਸਾਨੂੰ ਸਿਖਾਇਆ ਜਾਂਦਾ ਹੈ ਕਿ ਹੋਲੀ ਨਾ ਖੇਡੋ, ਰੰਗ ਨਾ ਉਡਾਓ, ਤਿਉਹਾਰ ਨਾ ਮਨਾਓ; ਖਾਸ ਕਰ ਜਦ ਕੁਦਰਤ ਦੋਹੀਂ ਹੱਥੀਂ ਸਾਡੇ ਘਰ ਦਰ ਅੱਖੀਆਂ ਤੇ ਮਨਾਂ ਨੂੰ ਰੰਗਾਂ ਦੌਲਤਾਂ ਤੇ ਖੁਸ਼ੀਆਂ ਨਾਲ ਪੂਰ ਰਹੀ ਹੈ।

*

ਸਾਹਿਬ ਸਿੰਘ

*

# ਬੁਰਾਈ ਦਾ ਟਾਕਰਾ

ਕੁਕਰਮੀ ਮਨੁਖਾਂ ਦੇ ਜੀਵਨ ਬਾਰੇ ਬਾਬਾ ਫਰੀਦ ਜੀ ਕਹਿੰਦੇ ਹਨ ਕਿ ਜਿਵੇਂ ਕਪਾਹ ਵੇਲਣੇ ਵਿਚ ਵੇਲੀ ਜਾਂਦੀ ਹੈ, ਜਿਵੇਂ ਤਿਲ ਆਦਿਕ ਕੋਹਲੂ ਵਿਚ ਪੀੜੇ ਜਾਂਦੇ ਹਨ, ਜਿਵੇਂ ਕਮਾਦ ਪੀੜਿਆ ਜਾਂਦਾ ਹੈ, ਜਿਵੇਂ ਹਾਂਡੀ ਅੱਗ ਤੇ ਪਈ ਤਪਦੀ ਹੈ, ਤਿਵੇਂ ਵਿਕਾਰੀ ਮਨੁਖਾਂ ਦਾ ਸਾਰਾ ਜੀਵਨ ਦੁਖਾਂ ਦੀ ਇਕ ਕਹਾਣੀ ਹੁੰਦਾ ਹੈ, ਆਪ ਫੁਰਮਾਉਂਦੇ ਹਨ :

ਫਰੀਦਾ ਵੇਖੁ ਕਪਾਹੈ ਜਿ ਥੀਆ, ਜਿ ਸਿਰਿ ਥੀਆ
ਤਿਲਾਹ ॥ ਕਮਾਦੈ ਅਰੁ ਕਾਗਦੈ, ਕੁੰਨੇ ਕੋਇਲਿਆਹ ॥
ਮੰਦੇ ਅਮਲ ਕਰੇਂਦਿਆਂ, ਏਹ ਸਜਾਇ ਤਿਨਾਹ ॥

ਨਿਡਰ ਹੋ ਕੇ ਵਿਕਾਰਾਂ ਵਿਚ ਪ੍ਰਵਿਰਤ ਹੋਣ ਵਾਲੇ ਬੰਦਿਆਂ

ਦਾ ਹਾਲ ਸਾਹਿਬ ਗੁਰੂ ਅੰਗਦ ਦੇਵ ਜੀ ਦਸਦੇ ਹੋਏ ਫੁਰਮਾਉਂਦੇ ਹਨ ਕਿ ਉਹਨਾਂ ਨੂੰ ਕਈ ਸਹਿਮ ਪਏ ਰਹਿੰਦੇ ਹਨ :

ਸਲੋਕ ਮਹਲਾ ੨

ਜਿਨਾ ਭਉ ਤਿਨ ਨਾਹਿ ਭਉ, ਮੁਚੁ ਭਉ ਨਿਭਵਿਆਹ ॥
ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ । ੧ ॥੮ ॥
ਸੂਹੀ ਕੀ ਵਾਰ ਮ: ੩ ॥

ਵਿਕਾਰਾਂ ਵਲ ਪ੍ਰੇਰਨ ਵਾਲੇ ਮਨ ਨੂੰ 'ਸ਼ੈਤਾਨ' ਦਸ ਕੇ ਕੁਰਾਨ ਸ਼ਰੀਫ ਵਿਚ ਮਨੁਖ ਨੂੰ ਖਬਰਦਾਰ ਕੀਤਾ ਗਿਆ ਹੈ ਕਿ ਇਸ ਦਾ ਵਿਸਾਹ ਨਹੀਂ ਖਾਣਾ :

'ਲਾ ਤੱਤਾ ਬਿ-ਊ ਖੁਤੁ ਵਾਤਿੱਸ਼ੈਤਾਨਿ'

ਭਾਵ, ਸ਼ੈਤਾਨ ਦੇ ਪੂਰਨਿਆਂ ਤੇ ਨਾਹ ਤੁਰੋ।

ਪੰਚਮ ਪਾਤਸ਼ਾਹ ਗੁਰੂ ਅਰਜਨ ਸਾਹਿਬ ਨੇ ਭੀ ਇਸ ਖੋਟੇ ਮਨ ਦਾ ਪਾਜ ਇਉਂ ਖੋਹਲਿਆ ਹੈ :

ਕਵਨੁ ਕਵਨੁ ਨਹੀਂ ਪਰਤਿਆ, ਤੁਮਰੀ ਪਰਤੀਤਿ ॥ ਮਹਾ ਮੋਹਨੀ ਮੋਹਿਆ, ਨਰਕ ਕੀ ਰੀਤਿ ॥ ੧ ॥ ਮਨ ਖੁਟਹਰ ਤੇਰਾ ਨਹੀਂ ਬਿਸਾਸੁ, ਤੂ ਮਹਾ ਉਦਮਾਦਾ ॥ ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ ॥ ੧ ॥ ਰਹਾਉ ॥
ਬਿਲਾਵਲੁ ਮਹਲਾ ੫ ॥

ਸੋ, ਸਮੇਂ ਅਨੁਸਾਰ ਆਪਣੇ ਆਪਣੇ ਦੇਸ ਦੀ ਬੋਲੀ ਵਿਚ

ਹਰੇਕ 'ਧਰਮ' ਨੇ ਮਨੁਖ ਨੂੰ ਪਾਪ ਕਰਨ ਵਲੋਂ ਵਰਜਿਆ ਹੈ। ਪਰ, ਜੇ ਮਨੁੱਖ ਹਰ ਵੇਲੇ ਪਾਪਾਂ ਤੋਂ ਡਰਦਾ ਤੇ ਕੰਬਦਾ ਰਹੇ, ਅਤੇ ਇਹੀ ਸੋਚਦਾ ਰਹੇ ਕਿ ਮਤਾਂ ਫਲਾਣੇ ਮੰਦ ਕਰਮ ਵਿਚ ਕਿਤੇ ਫਸ ਨਾ ਜਾਵਾਂ, ਤਾਂ ਇਸ ਦਾ ਸਿੱਟਾ ਸਗੋਂ ਉਲਟਾ ਨਿਕਲਦਾ ਹੈ। ਮਨ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ। ਮਨੁਖ ਪਾਪ ਦਾ ਟਾਕਰਾ ਕਰਨ ਤੋਂ ਅਸਮਰਥ ਹੋ ਜਾਂਦਾ ਹੈ। ਅਤੇ ਇਹ ਹਦੋਂ ਵਧੀ ਹੋਈ ਘਬਰਾਹਟ ਮਨੁੱਖ ਦੇ ਮਨ ਨੂੰ ਭਲਾਈ ਵਲ ਪ੍ਰੇਰ ਨਹੀਂ ਸਕਦੀ।

ਸ੍ਰੀ ਚਮਕੌਰ ਸਾਹਿਬ ਦੇ ਜੁਧ ਪਿਛੋ ਜਦੋਂ ਕਲਗੀਧਰ ਪਾਤ-ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਛੂਵਾੜੇ ਮਸੰਦ ਦੇ ਘਰ ਅੱਪੜੇ, ਪਹਿਲਾਂ ਤਾਂ ਉਸ ਨੇ ਆਦਰ-ਭਾਉ ਕੀਤਾ, ਪਰ ਜਦੋਂ ਉਸ ਨੂੰ ਇਹ ਪਤਾ ਲਗਾ ਕਿ ਸਰਹੰਦ ਦੇ ਸੂਬੇ ਦੀ ਫੌਜ ਸਤਿਗੁਰੂ ਜੀ ਦੀ ਭਾਲ ਵਿਚ ਚੜ੍ਹੀ ਹੋਈ ਹੈ, ਤਾਂ ਉਹ ਬੜਾ ਘਬਰਾਇਆ। ਮੁਗਲ ਰਾਜ ਦੇ ਡਰ ਹੇਠ ਉਹ ਇਤਨਾ ਦਬ ਗਿਆ ਕਿ ਜਿਉਂ ਸ੍ਰੀ ਕਲਗੀਧਰ ਜੀ ਉਸ ਨੂੰ ਦਲੇਰ ਹੋਣ ਲਈ ਮੱਤ ਦੇਂਦੇ ਗਏ, ਉਹ ਮੁਗਲਾਂ ਦੇ ਤੇਜ਼-ਪ੍ਰਤਾਪ ਦਾ ਹਊਆ ਅਖਾਂ ਅਗੇ ਲਿਆ ਲਿਆ ਕੇ ਹੋਰ ਨਿੱਘਰਦਾ ਗਿਆ। ਆਖਰ ਉਸ ਨੇ ਸਤਗੁਰੂ ਜੀ ਨੂੰ ਕਹਿ ਹੀ ਦਿਤਾ ਕਿ ਇਥੋਂ ਚਲੇ ਜਾਓ।

ਸੰਨ ੧੬੮੭ ਵਿਚ ਜਦੋਂ ਪਹਾੜੀ ਰਾਜਿਆਂ ਨੇ ਕਹਲੂਰ ਦੇ ਰਾਜੇ ਦੀ ਮਦਦ ਤੇ ਅਕਾਰਨ ਹੀ ਗੁਰੂ ਗੋਬਿੰਦ ਸਿੰਘ ਜੀ ਉਤੇ ਰਿਆਸਤ ਨਾਹਨ ਵਿਚ ਆਇਆਂ ਤੇ ਹੱਲਾ ਬੋਲ ਦਿਤਾ ਸੀ, ਉਹਨੀਂ ਦਿਨੀਂ ਹੇਹਰਾਂ ਦਾ ਮਹੰਤ ਕ੍ਰਿਪਾਲ ਦਾਸ ਭੀ ਹਜ਼ੂਰ ਦੇ ਪਾਸ ਸੀ। ਇਹ ਭੀ ਉਸ ਜੁਧ ਵਿਚ (ਜੋ ਪਿੰਡ ਭੰਗਾਣੀ ਦੇ ਨੇੜੇ ਹੋਇਆ) ਆਪਣਾ 'ਕੁਤਕ' (ਸੋਟਾ) ਲੈ ਕੇ ਹੀ ਨਿਰਭੈ

ਜ਼ੈਧਿਆਂ ਵਾਂਗ ਸ਼ਾਮਲ ਹੋਇਆ। ਪਰ ਜਦੋਂ ਮਾਛੂਵਾੜੇ ਤੋਂ ਹਜ਼ੂਰ ਹੋਹਰੀਂ ਆਏ, ਤਾਂ ਇਹ ਭੀ ਮੁਗਲ-ਰਾਜ ਦੇ ਦਬਾਉ ਨੂੰ ਮੁੜ ਮੁੜ ਚੇਤੇ ਕਰ ਕੇ ਸਹਿਮ ਗਿਆ। ਸਤਿਗੁਰੂ ਜੀ ਨੇ ਹੱਲਾ-ਸ਼ੇਰੀ ਦਿਤੀ, ਪਰ ਇਸ ਨੂੰ ਇਹੀ ਸਹਿਮ ਖਾ ਗਿਆ ਕਿ ਮਤਾਂ ਕਿਤੇ ਮੁਗਲ ਮੈਨੂੰ ਫਾਹੇ ਹੀ ਨਾਹ ਦੇ ਦੇਣ। ਗੁਰੂ ਵਲੋਂ ਬੇ-ਮੁਖ ਹੋ ਗਿਆ।

ਮੁਕਤਸਰ ਸਾਹਿਬ ਦੇ ਜੰਗ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਸਾਹਿਬ ਸਾਬੋ ਕੀ ਤਲਵੰਡੀ ਅਪੜੇ। ਏਥੋਂ ਦੇ ਚੌਧਰੀ ਡੱਲੇ ਨੇ ਬੜੀ ਸੇਵਾ ਕੀਤੀ, ਸਰਹੰਦ ਦੇ ਸੂਬੇ ਨੇ ਕਈ ਵਾਰ ਡਰਾਵੇ ਦੇ ਘਲੇ, ਪਰ ਉਸ ਨੇ ਪਰਵਾਹ ਨਾ ਕੀਤੀ, ਤੇ ਗੁਰੂ-ਚਰਨਾਂ ਤੋਂ ਸਿਦਕ ਨਾ ਹਾਰਿਆ। ਪਰ, ਜਦੋਂ ਸਤਿਗੁਰੂ ਜੀ ਉਸ ਨੂੰ ਆਪਣੇ ਨਾਲ ਦਖਣ ਵਲ ਲੈ ਤੁਰੇ ਤਾਂ ਰਾਹ ਵਿਚ ਇਹੀ ਗਿਣਤੀਆਂ ਕਰਨ ਲਗ ਪਿਆ ਕਿ ਮੇਰੇ ਪਿਛੋਂ ਮੁੰਡੇ ਮਤਾਂ ਫਸਲ-ਬੰਨਾ ਹੀ ਸਾਂਭ ਨਾਂਹ ਸਕਣ। ਆਖਰ ਇਹਨਾਂ ਸੋਚਾਂ ਨੇ ਇਤਨਾ ਆ ਦਬਾਇਆ, ਕਿ ਇਕ ਰਾਤ ਚੋਰੀ ਹੀ ਨਿਕਲ ਆਇਆ।

ਸਾਧਾਰਨ ਤੌਰ ਤੇ ਸੋਚਿਆਂ ਇਹ ਖ਼ਿਆਲ ਬੜਾ ਉਲਟ ਜਿਹਾ ਜਾਪਦਾ ਹੈ। ਚਾਹੀਦਾ ਤਾ ਇਹ ਸੀ ਕਿ ਜੇ ਪਾਪ ਵਲੋਂ ਨਫ਼ਰਤ ਇਕ ਅਜੇਹਾ ਜਜ਼ਬਾ ਹੈ ਜੋ ਉਚ-ਆਚਰਨ ਵਾਸਤੇ ਗੁਣਕਾਰੀ ਹੈ, ਤਾਂ ਪਾਪ ਵਲੋਂ ਜਿਤਨੀ ਵਧੀਕ ਨਫ਼ਰਤ ਹੋਵੇ, ਉਤਨਾ ਹੀ ਵਧੀਕ ਚੰਗਾ ਅਸਰ ਆਚਰਨ ਉਤੇ ਪਏ। ਪਰ, ਇਹ ਗੱਲ ਨਹੀਂ ਹੁੰਦੀ। ਕਈ ਵਾਰੀ ਐਸਾ ਹੁੰਦਾ ਹੈ ਕਿ ਜੇ ਕਿਸੇ ਖਾਸ ਮੰਦ ਕਰਮ ਵਲੋਂ ਪਰੇ ਹਟਣ ਦਾ ਬਹੁਤ ਜਤਨ ਕੀਤਾ ਜਾਏ, ਤਾਂ ਉਸ ਕੁਕਰਮ ਤੋਂ ਬਚਣਾ ਸਗੋਂ ਵਧੀਕ ਔਖਾ ਹੋ ਜਾਂਦਾ ਹੈ। 'ਮਨ' ਦੀ ਖੋਜ (ਪੜਤਾਲ) ਕਰਨ ਵਾਲੇ ਸਿਆਣਿਆਂ ਨੇ ਅੰਗਰੇਜ਼ੀ ਵਿਚ ਇਸ

ਦਾ ਨਾਮ ਰਖਿਆ ਹੈ Law of Reversed Effort ਭਾਵ, ਉਲਟਾ ਅਸਰ ਪਾਣ ਵਾਲਾ ਜਤਨ' ਕੋਈ ਆਦਮੀ ਕਿਤੇ ਜਿਲ੍ਹਣ ਵਿਚ ਫਸ ਜਾਏ, ਉਸ ਵਿਚੋਂ ਨਿਕਲਣ ਲਈ ਜਿਉਂ ਜਿਉਂ ਹਥ ਪੈਰ ਮਾਰਦਾ ਹੈ ਤਿਉਂ ਤਿਉਂ ਉਸ ਵਿਚ ਹੋਰ ਖੁਭਦਾ ਜਾਂਦਾ ਹੈ। ਇਸ 'ਮਾਨਸਕ ਨਿਯਮ' ਨੂੰ (ਕਿ ਜਿਉਂ ਜਿਉਂ ਜਤਨ ਕਰੀਏ ਉਲਟਾ ਅਸਰ ਪੈਂਦਾ ਹੈ) ਸਮਝਣ ਲਈ ਰੋਜ਼ਾਨਾ ਜੀਵਨ ਵਿਚੋਂ ਇਕ ਦੋ ਘਟਨਾਂ ਲੈ ਕੇ ਵਿਚਾਰੀਏ।

ਇਕ ਆਦਮੀ ਬਾਈਸਿਕਲ ਚਲਾਣ ਦੀ ਜਾਚ ਸਿਖਦਾ ਹੈ, ਜਦੋਂ ਕਾਠੀ ਤੇ ਬੈਠ ਕੇ, ਪੈਡਲ ਤੇ ਪੈਰ ਮਾਰਨ ਜੋਗਾ ਹੋ ਪੈਂਦਾ ਹੈ ਤਾਂ ਉਹ ਬਾਹਰ ਸੜਕ ਉਤੇ ਸਾਈਕਲ ਚਲਾਉਂਦਾ ਹੈ ਸੜਕ ਉਤੇ ਕਿਤੇ ਕੋਈ ਇਟ-ਵਟਾ ਹੈ, ਇਹ ਨਵਾਂ ਆਦਮੀ ਦੂਰੋਂ ਉਸ ਇਟ ਨੂੰ ਵੇਖ ਕੇ ਜਤਨ ਕਰਦਾ ਹੈ ਕਿ ਸਾਈਕਲ ਇਟ ਤੋਂ ਲਾਂਭੇ ਲੰਘ ਜਾਏ, ਪਰ ਇਸਦੀ ਪੇਸ਼ ਨਹੀਂ ਜਾਂਦੀ, ਅਗਲਾ ਪਹੀਆ ਸਿਧਾ ਇਟ ਉਤੇ ਜਾ ਵਜਦਾ ਹੈ।

ਤ੍ਰੀਹ ਫੁਟ ਲੰਮਾ ਤੇ ਇਕ ਫੁਟ ਚੌੜਾ ਇਕ ਫੱਟਾ ਜ਼ਮੀਨ ਤੇ ਪਿਆ ਹੈ; ਤੁਸੀਂ ਉਸ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਉਸ ਦੇ ਉਪਰੋਂ ਦੀ ਤੁਰ ਕੇ ਜਾਣਾ ਚਾਹੁੰਦੇ ਹੋ। ਇਹ ਕੰਮ ਕਰਨ ਵਿਚ ਤੁਹਾਨੂੰ ਕੋਈ ਘਬਰਾਹਟ ਨਹੀਂ ਹੁੰਦੀ। ਪਰ, ਇਹੀ ਫੱਟਾ ਜ਼ਮੀਨ ਤੋਂ ਵੀਹ ਫੁਟਾ ਉਚਾ ਕੀਤਾ ਜਾਂਦਾ ਹੈ, ਕੀ ਹੁਣ ਭੀ ਤੁਸੀਂ ਉਸੇ ਆਸਾਨੀ ਨਾਲ ਉਸ ਉਤੇ ਤੁਰ ਸਕਦੇ ਹੋ? ਨਹੀਂ, ਆਸਾਨੀ ਨਾਲ ਤੁਰਨਾ ਤਾਂ ਕਿਤੇ ਰਿਹਾ, ਸਗੋਂ ਜ਼ਰੂਰ ਉਸ ਤੋਂ ਡਿਗ ਪਉਗੇ। ਕਿਉਂ ? ਜ਼ਮੀਨ ਤੋਂ ਉਚੇ ਕੀਤੇ ਹੋਏ ਫੱਟੇ ਉਤੇ ਪੈਰ ਧਰਦਿਆਂ ਹੀ ਤੁਹਾਡੇ ਮਨ ਵਿਚ ਘਬਰਾਹਟ ਉਠਦੀ ਹੈ ਕਿ ਕਿਤੇ ਡਿਗ ਨਾਹ ਪਵਾਂ। ਇਹ ਘਬਰਾਹਟ ਮਨ ਉਤੇ ਇਤਨਾ ਕਾਬੂ ਪਾ ਲੈਂਦੀ

ਹੈ ਕਿ ਮਨ ਮਨੁਖ ਨੂੰ ਸਗੋਂ ਡੇਗਣ ਵਲ ਪ੍ਰੇਰੀ ਜਾਂਦਾ ਹੈ।

ਮੈਂ ਪ੍ਰੇਮਤੀ ਸਕੂਲ ਵਿਚ ਪੜ੍ਹਦਾ ਸਾਂ, ਅਸਾਡੇ ਸਕੂਲ ਦੇ ਨਾਲ ਹੀ ਤਸੀਲਦਾਰ ਦਾ ਮਕਾਨ ਸੀ, ਉਸ ਦੇ ਸਾਹਮਣੇ ਬਾਜ਼ੀਗਰਾਂ ਨੇ ਬਾਜ਼ੀ ਪਾ ਕੇ ਵਿਖਾਈ। ਹੀਰਾ ਬਾਜ਼ੀਗਰ ਉਸ ਇਲਾਕੇ ਦਾ ਮਸ਼ਹੂਰ ਬਾਜ਼ੀਗਰ ਸੀ। ਆਪਣੇ ਲੱਕ ਦੇ ਨਾਲ ਇਕ ਜੀਉਂਦੇ ਘੋੜੇ ਨੂੰ ਬੰਨ੍ਹ ਕੇ ਰਸੇ ਉਤੋਂ ਦੀ ਲੰਘ ਗਿਆ, ਜੋ ਜ਼ਮੀਨ ਤੋਂ ਪੰਦਰਾਂ ਵੀਹ ਫੁਟ ਉਚਾ ਸੀ। ਫਿਰ ਉਸ ਨੇ ਆਪਣੇ ਪੈਰਾਂ ਨਾਲ ਸਿੰਙ ਬਧੇ,, ਤ੍ਰਿਖਾ ਪਾਸਾ ਹੇਠਾਂ ਵਲ, ਇਹਨਾਂ ਸਿੰਙਾਂ ਨਾਲ ਉਹ ਉਸੇ ਹੀ ਰੱਸੇ ਤੋਂ ਦੀ ਲੰਘ ਗਿਆ। ਇਹੀ ਆਦਮੀ ਕੁਝ ਦਿਨਾਂ ਪਿਛੋਂ ਚਕਵਾਲ ਜਾ ਅਪੜੇ, ਨਗਰੋਂ ਬਾਹਰ ਇਕ ਫਕੀਰ ਦੀ ਕਬਰ ਸੀ, ਉਸ ਦੇ ਪਾਸ ਜਾ ਡੇਰਾ ਲਾਇਆ ਤੇ ਤਮਾਸ਼ੇ ਦਾ ਢੋਲ ਵਜਾ ਦਿਤਾ। ਰੱਸੇ ਤੋਂ ਦੀ ਲੰਘਣ ਲਗਾ, ਕਿਸੇ ਨੇ ਕੋਲੋਂ ਆਖਿਆ—ਇਥੇ ਬਾਜ਼ੀ ਨਾ ਪਾਓ, ਫਕੀਰ ਦੀ ਕਬਰ ਹੈ, ਇਸ ਦੀ ਬੇ-ਅਦਬੀ ਹੈ। ਬਾਜ਼ੀ ਪਾਣੋਂ ਤਾਂ ਨਾ ਹਟੇ, ਪਰ ਹੀਰੇ ਦੇ ਮਨ ਵਿਚ, ਧੁਰ ਮਨ ਵਿਚ, ਇਹ ਸਹਿਮ ਜਾ ਅਪੜਿਆ। ਰਸੇ ਦੇ ਅਧ ਵਿਚ ਸੀ, ਪੈਰ ਥਿੜਕਿਆ, ਸਿਰ ਭਾਰ ਡਿਗ ਪਿਆ ਤੇ ਜਿੰਦ ਗੁਆ ਬੈਠਾ। ਕੀਹ ਹੋਇਆ ਸੀ? ਲੋਕਾਂ ਦਾ ਪਾਇਆ ਹੋਇਆ ਸਹਿਮ ਉਸ ਦੇ ਮਨ ਨੂੰ ਘੇਰ ਬੈਠਾ, ਜਿਉਂ ਜਿਉਂ ਕਦਮ ਚੁਕੇ, ਇਹੀ ਖਿਆਲ ਕਿ ਮਤਾਂ ਕਿਤੇ ਡਿੱਗ ਨਾ ਪਵਾਂ। ਸਾਥੀਆਂ ਦੇ 'ਢੋਲ' ਤੇ 'ਬੱਲੇ ਬੱਲੇ' ਵਲੋਂ ਸੁਰਤਿ ਹਟ ਕੇ ਉਸ ਸਹਿਮ ਵਿਚ ਹੀ ਗੱਡੀ ਗਈ। ਆਖਰ ਉਸ ਨੇ ਡੇਗ ਹੀ ਲਿਆ।

ਇਹਨਾਂ ਦੋਹਾਂ ਹਾਲਤਾਂ ਵਿਚ ਕਾਮਯਾਬੀ ਦਾ ਕੀਹ ਭੇਤ ਹੈ? ਸਾਈਕਲ ਵਾਲਾ ਰਾਹ ਵਿਚ ਪਈ ਇੱਟ ਦਾ ਖ਼ਿਆਲ ਹੀ ਮਨ

ਵਿਚ ਨਾ ਆਉਣ ਦੇਵੇ। ਫੱਟੇ ਤੇ ਚੜ੍ਹਨ ਵਾਲਾ ਬੰਦਾ ਫੱਟੇ ਦੀ ਉਚਾਈ ਦਾ ਖਿਆਲ ਭੁਲਾ ਦੇਵੇ, ਇਹ ਭੀ ਭੁਲਾ ਦੇਵੇ ਕਿ ਉਹ ਕੋਈ ਉਚੇਚਾ ਕੰਮ ਕਰਨ ਲੱਗਾ ਹੈ। ਸਾਹਮਣੇ ਨਿਸ਼ਾਨੇ ਦਾ ਖਿਆਲ ਰਖੇ, ਜਿਥੇ ਅਪੜਨਾ ਹੈ। ਨਾੜੇ ਉਤੇ ਚੜ੍ਹਨ ਵਾਲਾ ਨਟ ਇਸੇ ਅਸੂਲ ਉਤੇ ਅਮਲ ਕਰਦਾ ਹੈ। ਪਰ, ਇਸ ਦਾ ਇਹ ਭਾਵ ਨਹੀਂ ਕਿ ਨਿਰਾ ਉੱਦਮ ਛਡ ਦਿਤਿਆਂ ਬੁਰਾਈ ਦੇ ਪੰਜੇ ਵਿਚੋਂ ਬਚ ਜਾਈਦਾ ਹੈ। ਨਹੀਂ, ਭਾਵ ਇਹ ਹੈ ਕਿ ਬੁਰਾਈ ਦਾ ਸਿੱਧਾ ਟਾਕਰਾ ਕਾਮਯਾਬ ਨਹੀਂ ਹੋ ਸਕਦਾ, ਕਿਉਂਕਿ ਇਸ ਤਰ੍ਹਾਂ ਸਗੋਂ ਬੁਰਾਈ ਵਾਲੇ ਪਾਸੇ 'ਸ੍ਵੈ-ਪ੍ਰੇਰਨਾ' ਹੋ ਜਾਂਦੀ ਹੈ। ਉੱਦਮ ਨਹੀਂ ਛੱਡਣਾ, ਉੱਦਮ ਦਾ ਰੁਖ਼ ਬਦਲਾਉਣਾ ਹੈ। ਵਿਕਾਰਾਂ ਵਲੋਂ ਸਹਿਜ-ਸੁਭਾਇ ਬਚਾਉਣ ਦਾ ਢੰਗ ਨਾਮਦੇਵ ਜੀ ਇਉਂ ਦਸਦੇ ਹਨ :

ਨਾਮੇ ਪ੍ਰੀਤਿ ਨਾਰਾਇਣ ਲਾਗੀ ॥
ਸਹਜ ਸੁਭਾਇ ਭਇਓ ਬੈਰਾਗੀ ॥
ਭੈਰਉ ।

ਮਿਸਰ ਵਿਚ ਇਕ ਮਹਾਤਮਾ ਪੈਕੋਮੀਅਸ ਹੋਏ ਹਨ। ਉਹਨਾਂ ਪਾਸ ਉਸ ਦੇਸ ਦਾ ਇਕ ਸਾਧੂ ਆਇਆ ਤੇ ਕਹਿਣ ਲੱਗਾ – ਮਾਇਆ ਦੇ ਬਲੀ ਜੋਧੇ (ਵਿਕਾਰਾਂ ਦੇ ਫੁਰਨੇ) ਮੇਰੇ ਮਨ ਨੂੰ ਦਬਾਉਣ ਵਾਸਤੇ ਇਸ ਤਰ੍ਹਾਂ ਆ ਇਕੱਠੇ ਹੁੰਦੇ ਹਨ ਕਿ ਮੈਂ ਘਾਬਰ ਗਿਆ ਹਾਂ ਤੇ ਬਨ-ਵਾਸ ਛੱਡ ਕੇ ਮੁੜ ਗ੍ਰਿਹਸਤ ਵਿਚ ਜਾਣਾ ਚਾਹੁੰਦਾ ਹਾਂ ਪੈਕੋਮੀਅਸ ਨੇ ਉੱਤਰ ਦਿਤਾ : ਤੂੰ ਜਿਉਂ ਜਿਉਂ ਇਹਨਾਂ ਦਾ ਸਿੱਧਾ ਟਾਕਰਾ ਕਰਦਾ ਹੈਂ, ਤਿਉਂ ਤਿਉਂ

ਵਿਕਾਰਾਂ ਦੇ ਫੁਰਨੇ ਵਧੀਕ ਬਲੀ ਹੋ ਰਹੇ ਹਨ। ਮੇਰਾ ਭੀ ਇਕ ਸਮੇਂ ਇਹੀ ਹਾਲ ਹੋਇਆ ਸੀ। ਕਈ ਸਾਲ ਇਹਨਾਂ ਨਾਲ ਘੋਲ ਕਰਦਾ ਰਿਹਾ, ਅਖੀਰ ਮੈਨੂੰ ਸਮਝ ਅਈ ਕਿ ਮੈਂ ਆਪਣੇ ਮਾਨਸਕ ਬਲ ਦਾ ਅਸਲੀ ਵਿਤੋਂ ਵਧੀਕ ਅੰਦਾਜ਼ਾ ਲਾਈ ਬੈਠਾ ਹਾਂ । ਇਹ ਮੇਰੀ ਭੁਲ ਹੈ ਤੇ ਏਸੇ ਭੁਲ ਵਿਚੋਂ ਮੈਨੂੰ ਕੱਢਣ ਵਾਸਤੇ ਮੇਰੇ ਉਤੇ ਵਿਕਾਰਾਂ ਦੇ ਹੱਲੇ ਹੋ ਰਹੇ ਹਨ। ਸੋ, ਮੈਂ ਆਪਣੇ ਉੱਦਮ ਦਾ ਰੁਖ਼ ਓਧਰੋਂ ਮੋੜ ਲਿਆ; ਉਹਨਾਂ ਦਾ ਖਿਆਲ ਹੀ ਛੱਡ ਦਿੱਤਾ ਤੇ ਉਹ ਮੈਨੂੰ ਅਕਾਉਣੋਂ ਹਟ ਗਏ।

ਜੇ ਮਨੁੱਖ ਦਿਲ ਵਿਚ ਇਹ ਗੰਢ ਬੰਨ੍ਹ ਲਏ ਕਿ ਮੈਂ ਬੜਾ ਪਾਪੀ ਹਾਂ ਤੇ ਮੇਰੇ ਬਚਾਉ ਦੀ ਕੋਈ ਆਸ ਨਹੀਂ, ਇਸ ਦਾ ਲਾਭ ਹੋਣ ਦੇ ਥਾਂ ਉਲਟਾ ਨੁਕਸਾਨ ਹੋਣ ਲੱਗ ਪੈਂਦਾ ਹੈ। ਇਹ ਵਹਿਮ ਉਸ ਦੇ ਆਤਮਾਂ ਨੂੰ ਉੱਚਾ ਹੋਣ ਨਹੀਂ ਦੇਂਦੇ, ਸਗੋਂ ਉਸ ਦੇ ਮਨ ਵਾਸਤੇ ਇਕ ਰੋਗ ਸਾਬਤ ਹੁੰਦਾ ਹੈ, ਇਸ ਨਿਰਾਸਤਾ ਵਿਚ ਡੁਬ ਕੇ ਕਈ ਵਾਰੀ ਅਜੇਹਾ ਮਨੁੱਖ ਸਗੋਂ ਵਧੀਕ ਘੋਰ ਪਾਪਾਂ ਵਿਚ ਪੈ ਜਾਂਦਾ ਹੈ, ਕਿਉਂਕਿ ਉਹ ਇਹ ਸਮਝ ਬੈਠਦਾ ਹੈ ਕਿ ਹੁਣ ਉਸ ਦੇ ਵਾਸਤੇ ਰੱਬੀ ਰਹਿਮ ਦੀ ਕੋਈ ਗੁੰਜੈਸ਼ ਨਹੀਂ ਰਹੀ, ਪਰਲੋਕ ਤਾਂ ਹੱਥੋਂ ਗਿਆ, ਇਸ ਲੋਕ ਦੀਆਂ ਮੌਜਾਂ ਕਿਉਂ ਗਵਾਈਏ ।

ਜੋ ਲੋਕ 'ਅੰਮ੍ਰਿਤ' ਨੂੰ ਇਕ ਬੜੀ ਔਖੀ ਘਾਟੀ ਦੱਸੀ ਜਾਂਦੇ ਹਨ ਤੇ ਆਖਦੇ ਹਨ ਕਿ ਉਹੀ ਮਨੁੱਖ 'ਅੰਮ੍ਰਿਤ' ਛਕੇ ਜੋ ਇਸ ਜੋਗ ਹੋ ਜਾਏ, ਉਹ ਇਨਸਾਨੀ ਭਲਾਈ ਕਰਨ ਦੇ ਥਾਂ ਕਈ ਬੰਦਿਆਂ ਨੂੰ ਨਿਰਾਸਤਾ ਵਿਚ ਡੇਗਦੇ ਹਨ। ਇਕ ਪਾਸੇ ਸਤਿਗੁਰੂ ਆਖਦਾ ਹੈ – ਭਾਈ ਡੱਲਾ! ਜੇ ਮੇਰੇ ਨਾਲ ਸਾਂਝ ਪਾਉਣੀ ਹੈ ਤਾਂ ਪਹਿਲਾਂ 'ਅੰਮ੍ਰਿਤ' ਛਕ। ਦੂਜੇ ਪਾਸੇ, 'ਅੰਮ੍ਰਿਤ' ਨੂੰ ਬਹੁਤ

ਮੁਸ਼ਕਲ ਪੈਂਡਾ ਦੱਸ ਦੱਸ ਕੇ ਲੋਕਾਂ ਦੇ ਮਨ ਵਿਚ ਇਹ ਖ਼ਿਆਲ ਬਣਾਇਆ ਜਾ ਰਿਹਾ ਹੈ ਕਿ 'ਅੰਮ੍ਰਿਤ' ਸਾਰਿਆਂ ਵਾਸਤੇ ਨਹੀਂ ਵਿਰਲੇ ਭਾਗਾਂ ਵਾਲਿਆਂ ਵਾਸਤੇ ਹੈ, ਸਾਧਾਰਨ ਬੰਦੇ ਵਿਚਾਰੇ ਗੁਰੂ-ਚਰਨਾਂ ਤੋਂ ਪਰੇ ਹੀ ਰਹਿਣ ਜੋਗੇ ਹਨ।

ਪਰ ਕਈ ਐਸੇ ਭੀ ਧਾਰਮਿਕ ਬੰਦੇ ਮਿਲਦੇ ਹਨ ਜਿਨ੍ਹਾਂ ਵਿਚ ਇਖ਼ਲਾਕੀ ਉੱਨਤੀ ਦੀ ਕਿਤੇ ਰਤਾ ਭੀ ਅੰਸ਼ ਨਹੀਂ ਮਿਲਦੀ। ਉਹ ਲੋਕ ਧਰਮ-ਅਸਥਾਨਾਂ ਵਿਚ ਜਾ ਕੇ ਜਦੋਂ ਕੋਈ ਕਥਾ-ਵਾਰਤਾ ਸੁਣਦੇ ਹਨ ਤਾਂ ਉਹਨਾਂ ਦਾ ਹਿਰਦਾ ਪੰਘਰ ਪੈਂਦਾ ਹੈ, ਅੱਖਾਂ ਵਿਚੋਂ ਪ੍ਰੇਮ ਦੇ ਅੱਥਰੂ ਵਹਿ ਨਿਕਲਦੇ ਹਨ, ਪਰ ਅੱਗੇ ਪਿਛੇ ਕਾਰ-ਵਿਹਾਰ ਵਿਚ ਝੂਠ, ਦਗ਼ਾ, ਫਰੇਬ ਕਰਨੋਂ ਰਤਾ ਭੀ ਸੰਕੋਚ ਨਹੀਂ ਕਰਦੇ। ਉਹਨਾਂ ਨੂੰ ਇਹ ਕਦੇ ਖਿਆਲ ਭੀ ਨਹੀਂ ਉੱਠਦਾ ਕਿ ਇਖ਼ਲਾਕ ਦਾ ਨੀਵਾਂ-ਪਣ ਧਾਰਮਿਕ ਜੀਵਨ ਦੇ ਰਾਹ ਵਿਚ ਰੁਕਾਵਟ ਪਾਂਦਾ ਹੈ।

ਧਾਰਮਿਕ ਜੀਵਨ ਇਹਨਾਂ ਦੋਹਾਂ ਵਿਰੋਧੀ ਗੁੱਠਾਂ ਦੇ ਵਿਚਕਾਰ ਹੈ। ਜੇ ਇਖ਼ਲਾਕ ਵਲੋਂ ਉੱਕਾ ਬੇ-ਪਰਵਾਹ ਹੈ, ਤਾਂ ਉਹ ਜੀਵਨ ਗੰਦਾ ਹੈ; 'ਧਰਮ' ਤੇ 'ਵਿਕਾਰ' ਦਾ ਮੇਲ ਨਹੀਂ ਹੈ, ਮੈਲੇ ਤੇ ਗੰਦੇ ਹਿਰਦੇ ਵਿਚ ਸੁੱਧ-ਸਰੂਪ ਪਰਮਾਤਮਾ ਆ ਕੇ ਨਹੀਂ ਬੈਠਦਾ। ਦੂਜੇ ਪਾਸੇ, ਧਾਰਮਿਕ ਜੀਵਨ ਢਹਿੰਦੀ ਕਲਾ ਵਲ ਨਹੀਂ ਲੈ ਜਾਂਦਾ, ਮਨੁੱਖ ਵਾਸਤੇ ਭਲਾਈ ਦਾ ਦਰਵਾਜ਼ਾ ਕਦੇ ਬੰਦ ਨਹੀਂ ਹੈ। ਡੁਬਦਿਆਂ ਨੂੰ ਡੁੱਬਣ ਨਹੀਂ ਦੇਂਦਾ, ਉਹਨਾਂ ਦੀ ਸਾਰ ਭੀ ਹੁੰਦੀ ਹੈ। ਆਨੰਦਪੁਰ ਦੇ ਘੇਰੇ ਵੇਲੇ ਸਿੰਘਾਂ ਨੂੰ ਬੜੀ ਕਰੜੀ ਪਰਖ ਦਾ ਟਾਕਰਾ ਕਰਨਾ ਪਿਆ ਸੀ। ੬ ਮਹੀਨੇ ਘੇਰੇ ਵਿਚ, ਅੰਦਰੋਂ ਰਸਦ-ਪਾਣੀ ਸਭ ਮੁਕ ਗਿਆ, ਰੁੱਖਾਂ ਦੇ ਛਿੱਲੜ ਭੀ ਮੁਕ ਗਏ। ਇਸ ਭੁੱਖ ਤੇ ਮੌਤ ਦੇ ਨਸ਼ੇ ਜਹੇ ਵਿਚ ਕੁਝ ਸਿੰਘ ਕਦਮੋਂ ਥਿੜਕ

ਗਏ, 'ਬੇ-ਦਾਵਾ' ਲਿਖ ਕੇ ਦੇ ਗਏ । ਪਰ ਉਹਨਾਂ ਵਾਸਤੇ ਭੀ ਸਤਿਗੁਰੂ ਦੇ ਘਰ ਵਿਚ ਸਦਾ ਲਈ ਦਰਵਾਜ਼ਾ ਬੰਦ ਨਹੀਂ ਸੀ ਕੀਤਾ ਗਿਆ । ਪਰਵਾਰ ਵਿਛੁੜਿਆ, ਹਜ਼ਾਰਾਂ ਸਿੰਘ ਸ਼ਹੀਦ ਹੋਏ, ਸਾਹਿਬਜ਼ਾਦੇ ਸ਼ਹੀਦ ਹੋਏ, ਖੁਦ ਹਜ਼ੂਰ ਨੂੰ ਕਈ ਕੋਹ ਪੈਂਡਾ ਨੰਗੀ ਪੈਰੀਂ ਝਾੜੀਆਂ ਵਿਚੋਂ ਦੀ ਕਰਨਾ ਪਿਆ । ਪਰ, ਉਹ 'ਬੇ-ਦਾਵੇ' ਵਾਲਾ ਕਾਗਜ਼ ਛਾਤੀ ਦੇ ਨਾਲ ਰਖਿਆ ਕਿ ਮੁੜ ਆਇਆਂ ਨੂੰ ਗਲੇ ਲਾਉਣਾ ਹੈ ਤੇ ਕਾਗਜ਼ ਪਾੜਨਾ ਹੈ ।

ਜਦੋਂ ਅਸੀਂ 'ਅੰਮ੍ਰਿਤ' ਦੀ ਮਰਯਾਦਾ ਵਲ ਤੱਕਦੇ ਹਾਂ, ਇਸ ਵਿੱਚ ਇਸ ਔਕੜ ਦੇ ਸੁਲਝਣ ਵਾਸਤੇ ਆਸ ਦੀਆਂ ਕਿਰਨਾਂ ਦਿਸਦੀਆਂ ਹਨ । 'ਅੰਮ੍ਰਿਤ' ਛਕਣ ਵੇਲੇ ਸਿਖ ਆਪਣੇ ਆਤਮਾ ਨੂੰ ਗੁਰਬਾਣੀ ਦੀ ਰਾਹੀਂ ਸੁਚੇ ਤੇ ਪਵਿਤ੍ਰ ਖ਼ਿਆਲ ਦੀ ਨਿਤ ਖ਼ੁਰਾਕ ਦੇਣ ਦਾ ਇਕਰਾਰ ਕਰਦਾ ਹੈ, ਅਤੇ 'ਪਰ ਤਨ' ਤੇ ਪਰ ਧਨ' ਤੋਂ ਬਚ ਕੇ ਇਖ਼ਲਾਕ ਨੂੰ ਭੀ ਉਚਾ ਰਖਣ ਦਾ ਇਕਰਾਰ ਕਰਦਾ ਹੈ ।

ਪਰ ਬੰਦਾ ਭੁਲਣਹਾਰ ਹੈ; ਜੇ ਇਹ ਇਕਰਾਰ ਕਰ ਕੇ ਭੀ ਕਿਤੇ ਉਕਾਈ ਖਾ ਜਾਏ, ਤਾਂ ਉਸ ਲਈ ਰਸਤੇ ਬੰਦ ਨਹੀਂ ਹੋ ਗਏ । ਜੇ ਕਲਜੁਗੀ ਸਰਦਾਰਾਂ ਦੀ ਮਾਰ ਵਿਚ ਮਨੁਖ ਕਿਤੇ ਫਸ ਜਾਏ, ਤਾਂ ਭੀ ਪ੍ਰਭੂ-ਦਰ ਹੀ ਬਚਾਉ ਦਾ ਟਿਕਾਣਾ ਹੈ । ਰਵਿਦਾਸ ਜੀ ਇਉਂ ਆਖਦੇ ਹਨ :

'ਨਾਥ ਕਛੂਅ ਨ ਜਾਨਉ । ਮਨੁ ਮਾਇਆ ਕੈ ਹਾਥਿ ਬਿਕਾਨਉ ॥ ੧ ॥ ਤੁਮ ਕਹੀਅਤ ਹਉ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥ ੧ ॥ ਰਹਾਉ ॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥

ਪਲ ਪਲ ਹਰਿ ਜੀ ਤੇ ਅੰਤਰ ਪਾਰਿਓ ॥ ... ... ...
ਕਹੁ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨਿ
ਕਾ ਕੀ ਲੀਜੈ ॥ ੨ ॥ ਜੈਤਸਰੀ।

ਸੋ, 'ਪ੍ਰਣ' ਕਰ ਕੇ ਭੀ ਜੇ ਸਿਖ ਉਕਾਈ ਖਾ ਜਾਏ, ਤਾਂ ਮੁੜ ਗੁਰੂ-ਦਰ ਤੇ ਪੰਜ ਪਿਆਰਿਆਂ ਦੇ ਸਾਹਮਣੇ ਪੇਸ਼ ਹੋ ਕੇ ਆਪਣੀ ਕੀਤੀ ਭੁਲ ਨੂੰ ਮੰਨਦਾ ਹੈ । ਇਸ ਤਰ੍ਹਾਂ ਉਹ ਨਿਰਾਸਤਾ, ਜੋ ਹਿਰਦੇ ਨੂੰ ਦਬਾ ਰਹੀ ਸੀ, ਦੂਰ ਹੋ ਜਾਂਦੀ ਹੈ ਤੇ ਮਨ ਨੂੰ ਢਾਰਸ ਬਝ ਜਾਂਦੀ ਹੈ। ਪਰ, ਇਸ ਦਾ ਭਾਵ ਇਹ ਭੀ ਨਹੀਂ ਹੈ ਕਿ ਨਿਤ ਵਿਕਾਰ ਕਰੀ ਜਾਏ, ਤੇ ਨਿਤ ਹੀ ਨਾਲੋ ਨਾਲ ਭੁਲ ਮੰਨ ਕੇ ਮੁੜ ਮੁੜ 'ਅੰਮ੍ਰਿਤ' ਛਕੀ ਜਾਏ ।



ਗੰਡਾ ਸਿੰਘ

❋

# ਸ਼ੇਰਿ-ਪੰਜਾਬ

ਸਿਖ ਇਤਿਹਾਸ ਆਪਣੀ ਉਦਾਹਰਣ ਆਪ ਹੀ ਹੈ। ਇਸ ਵਿਚ ਜਿੱਥੇ ਪ੍ਰਥਮ ਨਾਨਕ ਤੋਂ ਲੈ ਕੇ ਦਸਮ ਨਾਨਕ ਤਕ ਸਰਬ ਕਲਾ ਸੰਪੂਰਣ ਪਰਮ ਸੰਤਾਂ, ਈਸ਼੍ਵਰ-ਭਗਤ ਮਹਾਤਮਾਵਾਂ, ਅਦੁਤੀ ਸ਼ਹੀਦਾਂ ਅਤੇ ਧਰਮਾਤਮਾ ਯੋਧਿਆਂ, ਸਾਹਿਬ-ਜ਼ਾਦਿਆਂ ਅਤੇ ਪੰਜ ਪਿਆਰਿਆਂ ਵਰਗੇ ਪੂਰਣ ਗੁਰਸਿਖਾਂ, ਬਾਬਾ ਬੰਦਾ ਸਿੰਘ ਬਹਾਦਰ ਵਰਗੇ ਧਰਮ ਰੱਖਿਅਕ ਬਹਾਦਰਾਂ, ਭਾਈ ਮਨੀ ਸਿੰਘ, ਤਾਰੂ ਸਿਘ ਵਰਗੇ ਸ਼ਹੀਦਾਂ ਦੇ ਕਾਰਨਾਮੇ ਭਰੇ ਪਏ ਹਨ, ਓਥੇ ਖ਼ਾਲਸਾ ਮਿਸਲਦਾਰਾਂ ਦੀਆਂ ਜਿੱਤਾਂ ਤੇ ਮਾਰਾਂ ਅਤੇ ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀਆਂ ਖ਼ਾਲਸਾ ਰਾਜ ਦੀ ਕਾਇਮੀ ਲਈ ਘਾਲਾਂ, ਉਸ ਦੀਆਂ ਬਹਾਦਰੀਆਂ ਅਤੇ ਉਸ ਦੇ ਰਾਜ ਦੀਆਂ ਬਰਕਤਾਂ ਸੂਰਜ ਵਾਂਙ ਚਮਕਦੀਆਂ ਹਨ । ਸੰਸਾਰ ਉਤੇ ਇਹ ਇਕ ਅਦੁਤੀ ਕਰਾਮਾਤ ਹੈ ਜੋ ਸਿਖ ਕੌਮ ਨੇ ਆਪਣੇ

ਪੂਜਨੀਕ ਬਜ਼ੁਰਗਾਂ ਦੇ ਪੂਰਨਿਆਂ ਉੱਤੇ ਚਲਦੇ ਹੋਏ ਕਰ ਦਿਖਾਈ ਕਿ ਆਪਣੇ ਜਨਮ ਤੋਂ ਤਿੰਨ ਸੌ ਸਾਲ ਦੇ ਤੁਛ ਸਮੇਂ ਦੇ ਅੰਦਰ ਇਸ ਉਨਤੀ ਦੇ ਸਿਖਰ ਤੇ ਪੁੱਜੇ ਕਿ ਸਤੱਰ ਅੱਸੀ ਸਾਲਾਂ ਦੀ ਰਾਜਸੀ ਜ਼ਿੰਦਗੀ ਵਿਚ ਇਕ ਬੜਾ ਪ੍ਰਭਾਵ-ਸ਼ਾਲੀ ਰਾਜ ਕਾਇਮ ਕਰ ਕੇ ਦੱਸ ਦਿੱਤਾ।

ਸਿਖ ਰਾਜਸੀ ਇਤਿਹਾਸ ਅੰਦਰ ਸ਼ੇਰਿ-ਪੰਜਾਬ ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ ਸੂਰਜ-ਵਤ ਚਮਕਦੇ ਹਨ। ਆਪ ਜਿਥੇ ਬਹਾਦਰ ਯੋਧਾ, ਉਦਾਰ ਸ਼ਤ੍ਰੂ ਅਤੇ ਦਾਨੇ ਹਾਕਮ ਸਨ, ਉਥੇ ਆਪ ਬੜੇ ਗੁਰਮੁਖ ਸਿਖ, ਪਰਜਾ-ਪਲਕ ਅਤੇ ਸੂਰਬੀਰਾਂ ਤੇ ਵਿਦਵਾਨਾਂ ਦੇ ਕਦਰਦਾਨ ਭੀ ਸਨ। ਇਹੋ ਹੀ ਕਾਰਨ ਹੈ ਕਿ ਉਹਨਾਂ ਦੀ ਸੋਭਾ ਸੁਣ ਕੇ ਕਈ ਇਤਾਲੀਏ, ਫ਼ਰਾਂਸੀਸ, ਅਮ੍ਰੀਕਨ, ਅੰਗਰੇਜ਼ ਤੇ ਦੂਜੇ ਯੂਰਪੀਨ ਨੌਕਰੀ ਲਈ ਉਨ੍ਹਾਂ ਦੇ ਦਰਬਾਰ ਵਿਚ ਹਾਜ਼ਰ ਹੋਏ, ਤੇ ਸਾਲਾਂ ਬਧੀ ਬੜੇ ਬੜੇ ਅਹੁਦਿਆਂ ਤੇ ਸੇਵਾ ਕਰਦੇ ਰਹੇ। ਥੋੜੇ ਜਿਹੇ ਸਮੇਂ ਵਿਚ ਹੀ ਆਪ ਦਾ ਦੂਜੇ ਦੇਸਾਂ ਵਾਲਿਆਂ ਉਤੇ ਇਤਨਾ ਪ੍ਰਭਾਵ ਬੈਠ ਗਿਆ ਸੀ ਕਿ ਯੂਰਪ ਦੀਆਂ ਫ਼ਰਾਂਸੀਸ, ਇਟਲੀ ਅਤੇ ਰੂਸ ਆਦਿ ਬੜੀਆਂ ਬੜੀਆਂ ਤਾਕਤਾਂ ਮਹਾਰਾਜਾ ਸਾਹਿਬ ਨਾਲ ਮਿਤ੍ਰਤਾ ਗੰਢਣਾ ਆਪਣਾ ਸੁਭਾਗ ਸਮਝਦੀਆਂ ਸਨ। ਅੰਗਰੇਜ਼ਾਂ ਦਾ ਤਾਂ ਕਹਿਣਾ ਹੀ ਕੀ ਹੋਇਆ। ਇਹਨਾਂ ਦਾ ਤਾਂ ਕੋਈ ਨਾ ਕੋਈ ਸਫ਼ੀਰ ਬਾਦਸ਼ਾਹ ਇੰਗਲਿਸਤਾਨ ਤੇ ਗਵਰਨਰ-ਜਨਰਲ ਹਿੰਦੁਸਤਾਨ ਵਲੋਂ ਤੋਹਫੇ ਅਤੇ ਦੋਸਤੀ ਗੰਢਣ ਲਈ ਅਰਜ਼ੀਆਂ ਚਿਠੀਆਂ ਲੈ ਕੇ ਆਇਆ ਹੀ ਰਹਿੰਦਾ ਸੀ, ਅਤੇ ਜਿਸ ਦਾਨਾਈ ਤੇ ਖ਼ੂਬੀ ਨਾਲ ਮਹਾਰਾਜਾ ਸਾਹਿਬ ਇਸ ਮਹਾਨ ਕਾਰਜ ਨੂੰ ਨਿਪਟਾਉਂਦੇ ਸਨ, ਇਹ ਉਨ੍ਹਾਂ ਦਾ ਹੀ ਕੰਮ ਸੀ।

ਮਹਾਰਾਜਾ ਰਣਜੀਤ ਸਿੰਘ ਸ਼ੁਕਰਚੱਕੀਆ ਮਿਸਲ ਦੇ ਮੁਖੀ ਜ਼ਥੇਦਾਰ ਸਰਦਾਰ ਚੜ੍ਹਤ ਸਿੰਘ ਦੇ ਸਪੁਤਰ ਸਰਦਾਰ ਮਹਾਂ ਸਿੰਘ ਦੇ ਸਾਹਿਬਜ਼ਾਦੇ ਸਨ। ਆਪ ਨੇ ੨ ਮੱਘਰ ਸੰਮਤ ੧੮੩੭ ਨੂੰ ਸ਼ਹਿਰ ਗੁਜਰਾਂਵਾਲੇ ਵਿਖੇ ਜਨਮ ਲਿਆ। ਆਪ ਛੋਟੀ ਉਮਰ ਤੋਂ ਹੀ ਬੜੇ ਸੁਘੜ ਸਿਆਣੇ ਸਨ, ਅਤੇ ਘੋੜੇ ਦੀ ਸਵਾਰੀ, ਤੀਰ ਅੰਦਾਜ਼ੀ ਵਿਚ ਆਪ ਨੂੰ ਖਾਸ ਮੁਹਾਰਤ ਸੀ। ਇਹ ਉਹ ਵੇਲਾ ਸੀ ਜਦ ਕਿ ਸਰਦਾਰ ਮਹਾਂ ਸਿੰਘ ਦੀ ਤਾਕਤ ਦਿਨ ਦੂਣੀ ਤੇ ਰਾਤ ਚੌਗਣੀ ਤਰੱਕੀ ਕਰ ਰਹੀ ਸੀ ਅਤੇ ਰਣਜੀਤ ਸਿੰਘ ਆਪਣੇ ਸੂਰਬੀਰ ਪਿਤਾ ਦੇ ਨਾਲ ਜੁਧਾਂ ਜੰਗਾਂ ਦੇ ਮੈਦਾਨਾਂ ਵਿਚ ਜਾ ਕੇ ਆਪਣੀ ਆਉਣ ਵਾਲੀ ਜ਼ਿੰਦਗੀ ਲਈ ਤਿਆਰ ਹੋ ਰਿਹਾ ਸੀ। ਪਰ ਹਾਲਾਂ ਰਣਜੀਤ ਸਿੰਘ ਦੀ ਆਯੂ ਦਸਾਂ ਸਾਲਾਂ ਦੀ ਹੋਈ ਸੀ ਕਿ ਕਾਲ ਬਲੀ ਨੇ ਉਹਨਾਂ ਦੇ ਪਿਤਾ ਸਰਦਾਰ ਮਹਾਂ ਸਿੰਘ ਨੂੰ ਆ ਬੁਲਾਵਾ ਭੇਜਿਆ।

ਪਹਿਲਾ ਯੁਧ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਨੇ ਜ਼ਿਆਦਾ ਵਡਿਆਈ ਪ੍ਰਾਪਤ ਕੀਤੀ, ਜਰਨੈਲ ਅਹਿਮਦ ਖਾਨ ਸ਼ਾਹਾਨਚੀ-ਬਾਸ਼ੀ ਨਾਲ ਹੋਇਆ ਸੀ। ਜਦ ਸ਼ਾਹ-ਜ਼ਮਾਨ ਦਾ ਅਸਬਾਬ ਖਾਲਸੇ ਨੇ ਲੁਟ ਕੇ ਉਸ ਨੂੰ ਹਰਾਸ ਕਰ ਦਿਤਾ ਤੇ ਸ਼ਾਹਾਨਚੀ ਸਰਦਾਰ ਰਣਜੀਤ ਸਿੰਘ ਦੇ ਕਿਲ੍ਹੇ ਰਾਮ-ਨਗਰ ਨੂੰ ਤੋੜਨ ਲਈ ਆਇਆ ਤਾਂ ਉਸ ਵੇਲੇ ਇਸ ਨੇ ਭੰਗੀ ਤੇ ਅਟਾਰੀ ਵਾਲੇ ਸਰਦਾਰਾਂ ਨੂੰ ਨਾਲ ਲੈ ਕੇ ਸ਼ਾਹਾਨਚੀ ਦੇ ਉਹ ਦੰਦ ਖੱਟੇ ਕੀਤੇ ਕਿ ਉਹ ਮੈਦਾਨੋਂ ਭਜ ਨਿਕਲਿਆ। ਰਣਜੀਤ ਸਿੰਘ ਉਸ ਦਾ ਖੁਰਾ ਦਬੀ ਚਲਾ ਗਿਆ ਤੇ ਗੁਜਰਾਤ ਦੇ ਲਾਗੇ ਉਸ ਦੀ ਅਲਖ ਮੁਕਾ ਕੇ ਹੀ ਸਾਹ ਲਿਆ। ਸ਼ਾਹਾਨਚੀ ਦੀ ਮੌਤ ਦੀ ਖ਼ਬਰ ਅਤੇ ਰਣਜੀਤ ਸਿੰਘ ਦੀ ਤਲਵਾਰ ਦੀ ਧਾਂਕ ਸੁਣ ਕੇ

ਅਫ਼ਗਾਨਾਂ ਦੇ ਇਸ ਤਨ੍ਹਾਂ ਹੋਸ਼ ਉਡੇ ਕਿ ਉਨ੍ਹਾਂ ਮੁੜ ਕਦੀ ਪੰਜਾਬ ਵਲ ਮੂੰਹ ਕਰਨ ਦਾ ਹੀਆ ਨਾ ਕੀਤਾ।

ਇਹ ਭੀ ਕਰਾਮਾਤ ਹੈ ਕਿ ਮਹਾਰਾਜਾ ਸਾਹਿਬ ਨੇ ਸੈਂਕੜੇ ਸਾਲਾਂ ਤੋਂ ਅਫ਼ਗਾਨੀ ਧੱੜਿਆਂ ਰਾਹੀਂ ਹਿੰਦ ਪਰ ਹੋ ਰਹੇ ਜਰਵਾਨੀਂ ਹਮਲਿਆਂ ਨੂੰ ਉਕਾ ਬੰਦ ਹੀ ਨਹੀਂ ਕੀਤਾ ਬਲਕਿ ਖਾਲਸਾ ਸੂਰਬੀਰਾਂ ਦੇ ਜਥਿਆਂ ਨਾਲ ਪਠਾਣੀ ਦੇਸ ਉਤੇ ਹਲੇ ਕਰ ਕੇ ਹਿੰਦ ਦੀ ਲਾਜ ਰਖ ਵਿਖਾਈ। ਪਠਾਣਾਂ ਦੇ ਭਜ ਜਾਣ ਪਰ ਸਰਦਾਰ ਚੇਤ ਸਿੰਘ, ਮੋਹਰ ਸਿੰਘ ਤੇ ਸਾਹਿਬ ਸਿੰਘ ਨੇ ਲਾਹੌਰ ਆ ਝੰਡੇ ਗਡੇ ਸਨ, ਪਰ ਮੰਦੇ ਭਾਗਾਂ ਨੂੰ ਉਹਨਾਂ ਦਾ ਰਾਜ-ਪ੍ਰਬੰਧ ਚੰਗਾ ਨਾ ਹੋਣ ਕਰਕੇ ਉਹਨਾਂ ਵਿਚ ਝਗੜੇ ਹੀ ਰਹਿੰਦੇ ਸਨ, ਜਿਸ ਕਰਕੇ ਨਿਜ਼ਾਮੁ ਦੀਨ ਕਸੂਰੀਆ ਲਾਹੌਰ ਉਤੇ ਛਾਪਾ ਮਾਰਨ ਲਈ ਅੰਦਰੋ ਅੰਦਰ ਤਿਆਰੀ ਕਰ ਰਿਹਾ ਸੀ। ਇਸ ਗਲ ਦੀ ਖ਼ਬਰ ਨੇ ਲਾਹੌਰ ਦੇ ਵਸਨੀਕਾਂ ਨੂੰ ਹੋਰ ਭੀ ਦੁਖੀ ਕਰ ਦਿਤਾ ਤੇ ਹੋਰ ਕੋਈ ਚਾਰਾ ਨ ਚਲਦਾ ਵੇਖ ਕੇ ਸ਼ਹਿਰ ਦੇ ਮੁਖੀਆਂ ਮੀਆਂ ਆਸ਼ਕ ਮੁਹੰਮਦ, ਹਕੀਮ ਹਾਕਮ ਰਾਏ ਤੇ ਸਰਦਾਰ ਗੁਰਬਖ਼ਸ਼ ਸਿੰਘ ਨੇ ਸਰਦਾਰ ਰਣਜੀਤ ਸਿੰਘ ਨੂੰ ਸੱਦਾ ਦੇ ਘਲਿਆ। ਇਹ ਸੁਨੇਹਾ ਪੁਜਦੇ ਹੀ ਰਣਜੀਤ ਸਿੰਘ ਨੇ ਅੱਠ ਹਜ਼ਾਰ ਫੌਜ ਨਾਲ ਲਾਹੌਰ ਤੇ ਆ ਹੱਲਾ ਬੋਲਿਆ। ਬਸ ਠਹਿਰਨਾ ਕਿਸ ਸੀ? ਦੋ ਸਰਦਾਰ ਤਾਂ ਰਣਜੀਤ ਸਿੰਘ ਦੇ ਆਉਂਦਿਆਂ ਹੀ ਸ਼ਹਿਰ ਖ਼ਾਲੀ ਕਰ ਗਏ ਤੇ ਸਰਦਾਰ ਚੇਤ ਸਿੰਘ ਨੇ ਦੂਜੇ ਦਿਨ ਹੀ ਈਨ ਮੰਨ ਕੇ ਕਿਲ੍ਹੇ ਦੀਆਂ ਕੁੰਜੀਆਂ ਉਸ ਦੇ ਹਵਾਲੇ ਕਰ ਦਿਤੀਆਂ।

ਲਾਹੌਰ ਉਤੇ ਰਣਜੀਤ ਸਿੰਘ ਦਾ ਕਬਜ਼ਾ ਹੋ ਗਿਆ ਦੇਖ ਕੇ ਨਿਜ਼ਾਮ ਦੀਨ ਕਸੂਰੀਏ ਨੇ ਕੁਝ ਭੰਗੀ ਤੇ ਰਾਮਗੜ੍ਹੀਆਂ ਸਰਦਾਰਾਂ

ਨੂੰ ਨਾਲ ਲੈ ਕੇ ਹੱਲਾ ਬੋਲਣ ਦੀ ਤਿਆਰੀ ਕੀਤੀ। ਏਧਰੋਂ ਮਾਹਰਾਜਾ ਰਣਜੀਤ ਸਿੰਘ ਭੀ ਬੇ-ਖ਼ਬਰ ਨਹੀਂ ਸੀ। ਭਸੀਣ ਦੀ ਲੜਾਈ ਨੇ ਸਦਾ ਲਈ ਏਹ ਰੇੜਕਾ ਮਿਟਾ ਦਿਤਾ ਤੇ ਲਾਹੌਰ ਦੇ ਨਾਲ ਹੀ ਮਹਾਰਾਜਾ ਰਣਜੀਤ ਸਿੰਘ ਪੰਜਾਬ ਦੇ ਬਹੁਤ ਸਾਰੇ ਹਿੱਸੇ ਦਾ ਬਾਦਸ਼ਾਹ ਬਣ ਗਿਆ ਤੇ ਸਾਰੇ ਦੇਸ ਵਿਚ ਉਸ ਦੀ ਬਹਾਦਰੀ ਦੀ ਧਾਂਕ ਪੈ ਗਈ।

ਇਸ ਦੇ ਉਪ੍ਰੰਤ ਮਹਾਰਾਜਾ ਸਾਹਿਬ ਨੇ ਖ਼ਾਲਸਾ ਰਾਜ ਨੂੰ ਵਧਾਉਣ ਤੇ ਪ੍ਰਫੁਲਤ ਕਰਨ ਲਈ ਬਹੁਤ ਸਾਰੇ ਜੰਗ ਮਾਰੇ,ਤੇ ਜੰਮੂ, ਮੁਲਤਾਨ, ਅੰਮ੍ਰਿਤਸਰ, ਝੰਗ ਤੇ ਉੱਚ ਆਦਿ ਇਲਾਕਿਆਂ ਨੂੰ ਆਪਣੇ ਰਾਜ ਨਾਲ ਮਿਲਾਇਆ।

ਅਖੀਰ ਸੰਨ ੧੮੦੫ ਵਿਚ ਜਰਨੈਲ ਲੇਕ ਦਾ ਭਜਾਇਆ ਹੋਇਆ ਮਰਾਠਾ ਸਰਦਾਰ ਜਸਵੰਤ ਰਾਓ ਹੁਲਕਰ ਅਮੀਰ ਖਾਨ ਰੋਹੇਲੇ ਦੇ ਨਾਲ ਅੰਗਰੇਜ਼ੀ ਫ਼ੌਜ ਦੀ ਅੱਖ ਬਚਾ ਕੇ ਪੰਜਾਬ ਵਿਚ ਆ ਵੜਿਆ। ਲੇਕ ਪਿਛੇ ਦਬ ਚਾੜ੍ਹੀ ਆ ਰਿਹਾ ਸੀ। ਅੰਮ੍ਰਿਤਸਰ ਪੁਜ ਕੇ ਹੁਲਕਰ ਨੇ ਲਾਹੌਰ ਆਪਣੇ ਵਕੀਲ ਭੇਜੇ ਜਿਨ੍ਹਾਂ ਸ਼ਾਹਜ਼ਾਦਾ ਖੜਕ ਸਿੰਘ ਪਾਸ ਸਹਾਇਤਾ ਲਈ ਪੁਕਾਰ ਕੀਤੀ। ਮਹਾਰਾਜਾ ਸਾਹਿਬ ਉਸ ਵੇਲੇ ਮੁਲਤਾਨ ਵਲ ਦੌਰਾ ਕਰ ਰਹੇ ਸਨ। ਕੰਵਰ ਸਾਹਿਬ ਨੇ ਇਹ ਗਲ ਮਹਾਰਾਜਾ ਸਾਹਿਬ ਨੂੰ ਲਿਖ ਘਲ਼ੀ। ਇਹਨਾਂ ਲਾਹੌਰ ਪੁਜ ਕੇ ਆਪਣੇ ਸਰਦਾਰਾਂ ਨਾਲ ਸਲਾਹ ਕੀਤੀ, ਜਿਸ ਵਿਚ ਹੁਲਕਰ ਅਤੇ ਅੰਗਰੇਜ਼ਾਂ ਦੀ ਸੁਲਾਹ ਕਰਵਾ ਦੇਣ ਦਾ ਫ਼ੈਸਲਾ ਹੋਇਆ। ਮਹਾਰਾਜਾ ਸਾਹਿਬ ਨੇ ਵਿਚ ਪੈਕੇ ੧੧ ਜਨਵਰੀ ੧੮੦੬ ਨੂੰ ਦੋਹਾਂ ਦਾ ਸਮਝੌਤਾ ਕਰਵਾ ਕੇ ਹੁਲਕਰ ਨੂੰ ਦਿਲੀ ਤੋਂ ਹੇਠਾਂ ਹੇਠਾਂ ਉਹ ਸਾਰਾ ਇਲਾਕਾ ਜੋ ਲੇਕ ਨੇ ਖੋਹ ਲਿਆ ਸੀ ਵਾਪਸ ਦਿਵਾ ਦਿਤਾ।

ਇਸ ਨਾਲ ਦੋਵੇਂ ਪਾਸੇ ਪ੍ਰਸੰਨ ਹੋ ਗਏ। ਜਿਸ ਦਾਨਾਈ ਤੇ ਧੀਰਜ ਨਾਲ ਮਹਾਰਾਜਾ ਸਾਹਿਬ ਨੇ ਇਸ ਉਲਝੀ ਹੋਈ ਗੁਥੀ ਨੂੰ ਸੁਲਝਾਇਆ, ਉਹ ਸ਼ਲਾਘਾ ਯੋਗ ਹੈ।

ਮੇਜਰ ਬਾਸੂ ਵਰਗੇ ਕਈ ਲਿਖਾਰੀਆਂ ਨੇ ਇਸ ਗਲ ਨੂੰ ਮਹਾਰਾਜਾ ਸਾਹਿਬ ਦੀ ਕਮਜ਼ੋਰੀ ਦੱਸ ਕੇ ਇਕ ਬੜੀ ਭਾਰੀ ਗਲਤੀ ਕੀਤੀ ਹੈ। ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਸ ਵੇਲੇ ਪੰਜਾਬ ਵਿਚ ਮਹਾਰਾਜਾ ਸਾਹਿਬ ਦੀ ਆਪਣੀ ਤਾਕਤ ਹਾਲੀ ਤਕ ਪੂਰੀ ਤਰ੍ਹਾਂ ਪੱਕੀ ਨਹੀਂ ਹੋਈ ਸੀ। ਇਕ ਪਾਸੇ ਕਈ ਮਿਸਲਦਾਰ ਰਾਜ ਉਤੇ ਅੱਖਾਂ ਲਾਈ ਬੈਠੇ ਸਨ ਤੇ ਦੂਜੇ ਬੰਨੇ ਨਵੇਂ ਫ਼ਤਿਹ ਕੀਤੇ ਇਲਾਕਿਆਂ ਦਾ ਪ੍ਰਬੰਧ ਭੀ ਠੀਕ ਨਹੀਂ ਸੀ ਹੋਇਆ, ਜਿਸ ਕਰਕੇ ਉਹਨਾਂ ਦੇ ਮੁੜ ਉਠ ਖੜੇ ਹੋਣ ਵਿਚ ਕੋਈ ਸ਼ਕ ਵਾਲੀ ਗਲ ਹੀ ਨਹੀਂ ਸੀ। ਅਜਿਹੀ ਹਾਲਤ ਵਿਚ ਪੰਜਾਬ ਨੂੰ ਦੋ ਬਾਹਰਲੀਆਂ ਤਾਕਤਾਂ ਲਈ ਲੜਾਈ ਦਾ ਮੈਦਾਨ ਬਣਾ ਦੇਣਾ ਤੇ ਆਪਣੀ ਸਾਰੀ ਫ਼ੌਜੀ ਤਾਕਤ ਨੂੰ ਇਸ ਪਾਸੇ ਢੋ ਦੇਣਾ ਆਪਣੀ ਪੈਰੀਂ ਆਪ ਕੁਹਾੜਾ ਮਾਰਣ ਵਾਲੀ ਗਲ ਸੀ ਤੇ ਆਪਣੀ ਸਾਰੀ ਕੀਤੀ ਕੱਤਰੀ ਉਤੇ ਪਾਣੀ ਫੇਰਨਾ ਸੀ, ਕਿਉਂਕਿ ਮਹਾਰ,ਜਾ ਸਾਹਿਬ ਦੇ ਇਧਰ ਜਾਣ ਦੀ ਦੇਰ ਸੀ ਕਿ ਪਿਛੋਂ ਝੁਗਾ ਚੌੜ ਸੀ। ਇਸ ਤੋਂ ਬਿਨਾ ਮਹਾਰਾਜਾ ਦੀ ਸਹਾਇਤਾ ਨਾਲ ਜੇ ਮਰਾਠੇ ਬਚ ਭੀ ਜਾਂਦੇ ਤਾਂ ਉਹਨਾਂ ਕੀ ਖੈਰ ਗੁਜ਼ਾਰਨੀ ਸੀ। ਉਹ ਤਾਂ ਅਗੇ ਹੀ ਸਿਖ ਰਿਆਸਤਾਂ ਨੂੰ ਹੜੱਪ ਕਰ ਜਾਣ ਲਈ ਮਗਰਮੱਛ ਵਾਂਙੂ ਮੂੰਹ ਅਡੀ ਬੈਠੇ ਸਨ ਤੇ ਅੱਗੇ ਕਈ ਵਾਰੀ ਪਟਿਆਲੇ ਆਦਿ ਦੇ ਇਲਾਕੇ ਉਤੇ ਇਸ ਮਤਲਬ ਲਈ ਹੱਲੇ ਕਰ ਚੁੱਕੇ ਸਨ। ਇਹਨਾਂ ਹਾਲਤਾਂ ਵਿਚ ਜੋ ਭੀ ਮਹਾਰਾਜਾ ਸਾਹਿਬ ਨੇ ਕੀਤਾ, ਬੜੀ ਅਕਲਮੰਦੀ ਦਾ ਕੰਮ

ਸੀ। ਸਮਝੌਤੇ ਨਾਲ ਹੁਲਕਰ ਦੀ ਸਹਾਇਤਾ ਭੀ ਹੋ ਗਈ, ਕਿਉਂਕਿ ਉਹ ਲੇਕ ਦੇ ਸ਼ਕੰਜੇ 'ਚੋਂ ਬਚ ਗਿਆ ਤੇ ਪੰਜਾਬ ਤੋਂ ਆਫ਼ਤ ਭੀ ਟਲ ਗਈ।

ਇਸ ਦੇ ਉਪ੍ਰੰਤ ਮਹਾਰਾਜ ਸਾਹਿਬ ਆਪਣੇ ਰਾਜ ਨੂੰ ਪੱਕੇ ਪੈਰਾਂ ਤੇ ਕਰਨ ਲਈ ਜੁਟ ਗਏ ਤੇ ਪਰਜਾ ਦੇ ਸੁਖ ਦੀਆਂ ਤਜਵੀਜ਼ਾਂ ਸੋਚਣ ਲਗੇ ਅਤੇ ਨਾਲੋ ਨਾਲ ਆਪਣੇ ਰਾਜ ਨੂੰ ਵਧਾਉਣ ਲਈ ਯੋਗ ਪ੍ਰਬੰਧ ਕਰਦੇ ਗਏ।

ਇਹਨਾਂ ਦਿਨਾਂ ਵਿਚ ਫ਼ਰਾਂਸ ਵਿਚ ਨੈਪੋਲੀਅਨ ਬੜੇ ਜ਼ੋਰਾਂ ਵਿਚ ਸੀ, ਜਿਸ ਕਰਕੇ ਅੰਗਰੇਜ਼ ਤਰਾਹ ਤਰਾਹ ਕਰ ਰਹੇ ਸਨ ਨੈਪੋਲੀਅਨ ਦਾ, ਕਿਹਾ ਜਾਂਦਾ ਹੈ, ਖ਼ਿਆਲ ਸੀ ਕਿ ਰੂਸ ਨਾਲ ਸੁਲਹ ਕਰ ਕੇ ਤੁਰਕਾਂ ਤੇ ਈਰਾਨੀਆਂ ਦੀ ਸਹਾਇਤਾ ਨਾਲ ਹਿੰਦੁਸਤਾਨ ਤੇ ਹੱਲਾ ਕਰੇ, ਜਿਸ ਕਰਕੇ ਅੰਗਰੇਜ਼ਾਂ ਨੂੰ ਬਹੁਤ ਡਰ ਪੈ ਰਿਹਾ ਸੀ। ਉਹਨਾਂ ਇਸ ਲਈ ਅਗਾਊਂ ਬਾਨ੍ਹਣੂ ਬੰਨ੍ਹਣ ਲਈ ਅਡ ਅਡ ਦੇਸਾਂ ਨਾਲ ਮਿਤ੍ਰਤਾ ਦੇ ਸਬੰਧ ਪੈਦਾ ਕਰਨ ਲਈ ਆਪਣੇ ਸਫ਼ੀਰ ਭੇਜੇ। ਮਿ: ਚਾਰਲਸ ਮੈਟਕਾਫ਼ ਆਪਣੀ ਸਰਕਾਰ ਵਲੋਂ ਬਹੁਤ ਸਾਰੇ ਤੋਹਫ਼ੇ, ਇਕ ਅਗ੍ਰੇਜ਼ੀ ਗੱਡੀ, ਇਕ ਘੋੜਿਆਂ ਦੀ ਜੋੜੀ, ਤਿੰਨ ਹਾਥੀ, ਸੁਨਹਿਰੀ ਜੜਤ ਵਾਲੇ ਹੌਦੇ ਤੇ ਝੂਲੇ ਆਦਿ ਲੈ ਕੇ ਮਹਾਰਾਜਾ ਸਾਹਿਬ ਦੀ ਮੁਲਾਕਾਤ ਲਈ ਆਇਆ। ਉਸ ਦੇ ਲਾਹੌਰ ਪੁਜਣ ਤੋਂ ਪਹਿਲਾਂ ਹੀ ਮਹਾਰਾਜਾ ਸਾਹਿਬ ਕਸੂਰ ਆ ਗਏ। ਇਥੇ ੧੧ ਸਤੰਬਰ ੧੮੦੮ ਨੂੰ ਮੈਟਕਾਫ਼ ਨੇ ਮਹਾਰਾਜਾ ਸਾਹਿਬ ਨਾਲ ਮੁਲਾਕਾਤ ਕੀਤੀ ਅਤੇ ਉਸ ਦੇ ਕਈ ਮਹੀਨੇ ਬਾਦ ੨੫ ਅਪ੍ਰੈਲ ੧੮੦੯ ਨੂੰ ਮਹਾਰਾਜਾ ਨੇ ਸਰਕਾਰ ਅੰਗ੍ਰੇਜ਼ੀ ਨਾਲ ਮਿਤ੍ਰਤਾ ਦਾ ਅਹਿਦ-ਨਾਮਾ ਪ੍ਰਵਾਨ ਕੀਤਾ।

ਹੁਣ ਮਹਾਰਾਜਾ ਸਾਹਿਬ ਨੇ ਆਪਣੀਆਂ ਜਿੱਤਾਂ ਦੀ ਹੱਦ ਲਹਿੰਦੇ ਤੇ ਪੱਛਮ ਵਲ ਨੂੰ ਵਧਾਈ ਤੇ ਬੜੇ ਬੜੇ ਭਾਰੇ ਯੁਧਾਂ ਜੰਗਾਂ ਦੇ ਬਾਦ ਮੁਲਤਾਨ, ਕਸ਼ਮੀਰ ਤੇ ਪਿਸ਼ਾਵਰ ਆਦਿ ਸੂਬਿਆਂ ਨੂੰ ਫ਼ਤਹ ਕਰ ਕੇ ਸਾਰੇ ਪੰਜਾਬ ਉਤੇ ਖ਼ਾਲਸਈ ਰਾਜ ਦਾ ਝੰਡਾ ਝੁਲਾ ਦਿਤਾ। ਸਾਡੀ ਇਛਾ ਸੀ ਕਿ ਥੋੜਾ ਥੋੜਾ ਇਹਨਾਂ ਯੁਧਾਂ ਦਾ ਹਾਲ ਏਥੇ ਦੇਂਦੇ, ਪਰ ਥਾਂ ਦੀ ਥੁੜ੍ਹ ਕਰਕੇ ਇਹ ਸਭ ਕਿਸੇ ਹੋਰ ਵੇਲੇ ਲਈ ਛਡ ਕੇ ਮਹਾਰਾਜਾ ਸਾਹਿਬ ਦੇ ਨਿਜੀ ਗੁਣਾਂ ਦਾ ਜ਼ਿਕਰ ਜ਼ਰੂਰੀ ਸਮਝਦੇ ਹਾਂ।

ਮਹਾਰਾਜਾ ਸਾਹਿਬ ਬੜੇ ਗੁਰਮੁਖ ਸਿੱਖ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੇ ਖਾਸ ਪ੍ਰੇਮੀ ਤੇ ਨੇਮੀ ਸਨ ਅਤੇ ਓਹਨਾਂ ਦੇ ਰੋਜ਼ਾਨਾਂ ਪ੍ਰੋਗਰਾਮ ਵਿਚ ਗੁਰਬਾਣੀ ਦਾ ਪਾਠ ਇਕ ਜ਼ਰੂਰੀ ਗਲ ਸੀ, ਅਤੇ ਉਹ ਮਹਿਲਾਂ ਵਿਚ ਹੋਣ ਜਾਂ ਮੈਦਾਨ-ਜੰਗ ਵਿਚ ਸਵੇਰੇ ਉਠ ਕੇ ਨਿਤਨੇਮ ਤੋਂ ਮਗਰੋਂ ਕਦੀ ਕੋਈ ਕੰਮ ਨਹੀਂ ਕਰਿਆ ਕਰਦੇ ਸਨ ਜਦ ਤਕ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਨਾ ਕਰ ਲੈਣ।

ਸਿੱਖਾਂ ਦੇ ਨਾਲੋ ਨਾਲ ਹਿੰਦੂਆਂ ਮੁਸਲਮਾਨਾਂ ਨੂੰ ਬਰਾਬਰ ਜਾਣਦੇ ਸਨ। ਉਹਨਾਂ ਦਾ ਹਿਰਦਾ ਪਖ-ਪਾਤ ਤੋਂ ਖਾਲੀ ਸੀ, ਜਿਸ ਦਾ ਸਬੂਤ ਇਸ ਗਲ ਤੋਂ ਮਿਲਦਾ ਹੈ ਕਿ ਰਾਜ ਦਰਬਾਰ ਵਿਚ ਵਡੇ ਵਡੇ ਅਹੁਦਿਆਂ ਉਤੇ ਹਰ ਧਰਮ ਦੇ ਆਦਮੀ ਰਖੇ ਹੋਏ ਸਨ। ਆਪ ਗੁਰਸਿਖਾਂ ਵਾਂਗੂੰ ਹਰ ਵੇਲੇ ਸੰਗਤ ਦਾ ਹੁਕਮ ਮੰਨਣ ਨੂੰ ਤਿਆਰ ਰਹਿੰਦੇ ਸਨ, ਜਿਸ ਸੰਬੰਧੀ ਕਈ ਕਹਾਣੀਆਂ ਮਸ਼ਹੂਰ ਹਨ ਜਿਹਨਾਂ ਵਿਚੋਂ ਅਕਾਲ ਤਖਤ ਦੇ ਸਾਹਮਣੇ ਦਰਬਾਰ ਵਿਚ ਕੋਰੜਿਆਂ ਦੀ ਮਾਰ ਦੀ ਸਜ਼ਾ ਕਬੂਲ ਕਰ ਲੈਣ ਵਾਲੀ ਖਾਸ ਵਿਸ਼ੇਸ਼ਤਾ ਰਖਦੀ ਹੈ।

ਉਹਨਾਂ ਸੰਬੰਧੀ ਬਹੁਤ ਸਾਰੀਆਂ ਗ਼ਲਤ ਗਲਾਂ ਭੀ ਮਸ਼ਹੂਰ ਹੋ ਗਈਆਂ ਹੋਈਆਂ ਹਨ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਨਸ਼ਾ ਪੀ ਲੈਂਦੇ ਸਨ ਤੇ ਰਾਗ ਰੰਗ ਦੇ ਭੀ ਸ਼ੌਕੀਨ ਸਨ, ਪਰ ਇਹ ਗੱਲ ਉਕੀ ਹੀ ਗ਼ਲਤ ਹੈ ਕਿ ਉਹਨਾਂ ਦਾ ਗਾਉਣ ਵਾਲੀਆਂ ਨਾਲ ਕੋਈ ਅਯੋਗ ਸੰਬੰਧ ਸੀ। ਰਾਗ ਰੰਗ ਸੁਣਨਾ ਤੇ ਮਜਲਸਾਂ ਲਗਵਾਣੀਆਂ ਉਸ ਜ਼ਮਾਨੇ ਦਾ ਰਿਵਾਜ ਸੀ। ਦੂਰ ਜਾਣ ਦੀ ਕੀ ਲੋੜ ਹੈ, ਅਜੇ ਥੋੜ੍ਹੇ ਚਿਰ ਦੀ ਗਲ ਹੈ ਕਿ ਵਿਆਹ ਸ਼ਾਦੀਆਂ ਤੇ ਹੋਰ ਖੁਸ਼ੀ ਦੇ ਸਮੇਂ ਨਾਚ ਮੁਜਰੇ ਕਰਾਏ ਜਾਂਦੇ ਸਨ ਤੇ ਹਰ ਪ੍ਰਕਾਰ ਦੇ ਆਦਮੀ, ਬੱਚੇ, ਨੌਜਵਾਨ ਤੇ ਬੁੱਢੇ ਵੇਖਣ ਜਾਂਦੇ ਸਨ। ਕੀ ਇਸ ਦਾ ਏਹ ਮਤਲਬ ਹੈ ਕਿ ਇਹ ਸਾਰੇ ਬਦਮਾਸ਼ ਸਨ ਯਾ ਉਨ੍ਹਾਂ ਦਾ ਗਾਉਣ ਵਾਲੀਆਂ ਇਸਤ੍ਰੀਆਂ ਨਾਲ ਕੋਈ ਅਯੋਗ ਸੰਬੰਧ ਹੁੰਦਾ ਸੀ? ਕੀ ਈਸਾਈ ਦੇਸਾਂ ਤੇ ਕੌਮਾਂ ਵਿਚ ਨਾਚ ਕਰਨ ਤੇ ਦੇਖਣ ਵਾਲੇ ਸਾਰੇ ਬਦਮਾਸ਼ ਹੁੰਦੇ ਹਨ? ਨਹੀਂ, ਏਹ ਦੇਸ ਦੇਸ ਅਤੇ ਸਮੇਂ ਸਮੇਂ ਦਾ ਰਵਾਜ ਹੈ।

ਮਹਾਰਾਜਾ ਸਾਹਿਬ ਦੇ ਦਿਲ ਵਿਚ ਪਰਜਾ ਦੇ ਦੁਖ ਸੁਖ ਲਈ ਬੜੀ ਭਾਰੀ ਇੱਛਾ ਸੀ। ਉਹ ਕਿਸੇ ਨੂੰ ਭੀ ਆਪਣੇ ਰਾਜ ਵਿਚ ਦੁਖੀ ਨਹੀਂ ਵੇਖਣਾ ਚਾਹੁੰਦੇ ਸਨ। ਗਰੀਬ ਤੋਂ ਗਰੀਬ ਆਦਮੀ ਦੀ ਉਨ੍ਹਾਂ ਤਕ ਸਿੱਧੀ ਪਹੁੰਚ ਹੋ ਸਕਦੀ ਸੀ। ਸਵੇਰੇ ਸ਼ਾਮ ਜਦ ਕਿ ਉਹ ਬਾਹਰ ਜਾਇਆ ਕਰਦੇ ਸਨ, ਜੇ ਕਿਸੇ ਨੂੰ ਭੀ ਪੱਲਾ ਉੱਚਾ ਕਰਕੇ ਹਿਲਾਉਂਦੇ ਵੇਖਦੇ, ਝਟ ਹਾਥੀ ਨੂੰ ਖੜਾ ਕਰ ਕੇ ਉਸ ਦੀ ਫ਼ਰਿਆਦ ਸੁਣਦੇ ਸਨ। ਆਮ ਲੋਕਾਂ ਤੇ ਗਰੀਬਾਂ ਦੇ ਸੁਖ ਲਈ ਉਨ੍ਹਾਂ ਲਾਹੌਰ ਦੀ ਵੱਡੀ ਸੜਕ ਉੱਤੇ ਜਿਥੋਂ ਦੀ ਉਹ ਆਮ ਤੌਰ ਤੇ ਲੰਘਿਆ ਕਰਦੇ ਸਨ, ਡਾਕਖਾਨੇ ਦੇ ਬਕਸਾਂ ਵਾਂਗੂੰ

ਸੰਦੂਕ ਲਾਏ ਹੋਏ ਸਨ ਜਿਸ ਵਿਚ ਲੋਕੀ ਆਪਣੀਆਂ ਫ਼ਰਿਆਦਾਂ ਦੀਆਂ ਅਰਜ਼ੀਆਂ ਬਿਨਾਂ ਰੋਕ ਟੋਕ ਪਾ ਸਕਦੇ ਸਨ।

ਅਦਾਲਤਾਂ ਵਿਚ ਇਤਨੀ ਅਨ੍ਹੇਰ-ਗਰਦੀ ਨਹੀਂ ਹੁੰਦੀ ਸੀ ਤੇ ਨਾ ਹੀ ਇਨਸਾਫ਼ ਇਤਨਾ ਮਹਿੰਗਾ ਹੁੰਦਾ ਸੀ। ਮਹਾਰਾਜਾ ਸਾਹਿਬ ਭੀ ਦਰਬਾਰ ਲਾ ਕੇ ਅਦਾਲਤ ਕਰਿਆ ਕਰਦੇ ਸਨ ਤੇ ਝੂਠ-ਸਚ ਨੂੰ ਨਿਤਾਰ ਕੇ ਦੋਸ਼ੀ ਨੂੰ ਯੋਗ ਦੰਡ ਦਿੰਦੇ ਸਨ।

ਮਹਾਰਾਜਾ ਸਾਹਿਬ ਜਿੱਥੇ ਸੂਰਬੀਰ ਯੋਧਾ ਤੇ ਜ਼ਬਰਦਸਤ ਸੈਨਿਕ ਸਨ ਓਥੇ ਹਦ ਦਰਜੇ ਦੇ ਰਹਿਮ-ਦਿਲ ਤੇ ਉਦਾਰ-ਚਿਤ ਸਨ। ਆਪ ਨੇ ਅਪਣੇ ਹੱਥਾਂ ਨਾਲ ਕਦੇ ਕਿਸੇ ਨੂੰ ਭੀ ਯੁਧ ਦੇ ਮੈਦਾਨ ਤੋਂ ਬਾਹਰ ਨਹੀਂ ਮਾਰਿਆ ਅਤੇ ਨਾ ਹੀ ਕਿਸੇ ਹੋਰ ਨੂੰ ਮਾਰਨ ਦਿੰਦੇ ਸਨ। ਮਹਾਰਾਜਾ ਸਾਹਿਬ ਜਿਸ ਤਰ੍ਹਾਂ ਆਪ ਸਾਫ਼ ਦਿਲ ਸਨ ਓਸੇ ਤਰ੍ਹਾਂ ਦੂਜਿਆਂ ਨੂੰ ਭੀ ਸਾਫ਼ ਦਿਲ ਹੀ ਜਾਣਿਆ ਕਰਦੇ ਸਨ ਤੇ ਜਿਸ ਉੱਤੇ ਇਕ ਵਾਰੀ ਇਤਬਾਰ ਕਰ ਲੈਂਦੇ ਸਨ ਬਸ ਉਸ ਨੂੰ ਸਾਰੀ ਉਮਰ ਲਈ ਇਤਬਾਰੀ ਸਮਝੀ ਜਾਂਦੇ ਸਨ। ਕਈ ਵਾਰ ਉਨ੍ਹਾਂ ਦਾ ਇਹ ਗੁਣ ਔਗੁਣ ਭੀ ਹੋ ਜਾਂਦਾ ਸੀ ਜਿਸ ਦਾ ਇਕ ਉਦਾਹਰਣ ਡੋਗਰਾ ਤ੍ਰਿੱਕੜੀ ਹੈ।

ਮਹਾਰਾਜਾ ਰਣਜੀਤ ਸਿੰਘ ਜੀ ਰਾਜ ਦਾ ਇਕ ਕਰਾਮਾਤੀ ਨਮੂਨਾ ਕਾਇਮ ਕਰ ਕ ੧੫ ਹਾੜ ਸੰਮਤ ੧੮੯੬ ਨੂੰ ਗੁਰਪੁਰੀ ਨੂੰ ਸਧਾਰ ਗਏ।

ਮਹਾਰਾਜਾ ਰਣਜੀਤ ਸਿੰਘ ਜੀ ਦਾ ਰਾਜ ਆਪਣੇ ਜ਼ਮਾਨੇ ਦਾ ਇਕ ਆਦਰਸ਼ ਰਾਜ ਸੀ, ਜਿਸ ਦੀ ਯਾਦ ਅਜ ਤਕ ਹਰ ਇਕ ਪੰਜਾਬੀ ਬੱਚੇ ਦੀ ਛਾਤੀ ਉਤੇ ਲਿਖੀ ਹੋਈ ਹੈ ਅਤੇ ਹਰ ਇਕ

ਪੰਜਾਬੀ ਬੱਚੇ ਦਾ ਏਹ ਫ਼ਰਜ਼ ਹੈ ਕਿ ਮਹਾਰਾਜਾ ਸਾਹਿਬ ਦੇ ਰਾਜ ਦੇ ਸਮੇਂ ਤੇ ਉਸ ਦੇ ਗੁਣਾਂ ਨੂੰ ਯਾਦ ਕਰਕੇ ਇਕ ਕੌਮੀ ਸੂਰਮੇ ਦੀ ਹੈਸੀਅਤ ਵਿਚ ਓਸ ਮਹਾਂ ਪੁਰਖ ਅਗੇ ਬੜੇ ਸਤਿਕਾਰ ਨਾਲ ਆਪਣਾ ਸਿਰ ਝੁਕਾਵੇ ਤੇ ਹਰ ਵੇਲੇ ਉਸ ਦੀ ਯਾਦ ਆਪਣੇ ਹਿਰਦੇ ਵਿਚ ਧਾਰਣ ਕਰੇ।



ਮੋਹਨ ਸਿੰਘ

*

# ਕੁੱਬਾ

ਸਾਡੀ ਗਲੀ ਵਿਚੋਂ ਬਾਹਰ ਨਿਕਲਦਿਆਂ ਹੀ ਸੱਜੇ ਕੋਨੇ ਤੇ ਇਕ ਫਲਾਂ ਦੀ ਦੁਕਾਨ ਹੈ, ਜਿਸ ਦਾ ਮਾਲਕ ਇਕ ਕੁੱਬਾ ਹੈ। ਪਹਿਲੇ ਪਹਿਲ ਜਦ ਮੈਂ ਉਸ ਨੂੰ ਵੇਖਿਆ ਤਾਂ ਮੈਨੂੰ ਉਸਦੀ ਸ਼ਕਲ ਬੜੀ ਮਕਰੂਹ ਜਾਪੀ ਅਤੇ ਮੇਰੇ ਦਿਲ ਵਿਚ ਉਸ ਲਈ ਸਹਿਜ ਸੁਭਾ ਹੀ ਕੁਝ ਨਫਰਤ ਜਹੀ ਪੈਦਾ ਹੋ ਗਈ। ਸ਼ੁਰੂ ਸ਼ੁਰੂ ਵਿਚ ਇਹ ਨਫ਼ਰਤ ਐਵੇਂ ਬੇਮਲੂਮੀ ਜਹੀ ਸੀ ਤੇ ਸਦਾ ਸੁਤੀ ਸੁਤੀ ਰਹਿੰਦੀ ਸੀ, ਕਦੀ ਕਿਤੋਂ ਮਾੜੀ ਜਹੀ ਅੱਖ ਪਟੇ ਤੇ ਪਟੇ। ਪਰ ਹੌਲੀ ਹੌਲੀ ਖ਼ਬਰ ਨਹੀਂ ਕਿਉਂ ਇਹ ਬੇਮਲੂਮੀ ਨਫ਼ਰਤ ਘੋਰ ਘ੍ਰਿਣਾ ਵਿਚ ਬਦਲ ਗਈ। ਪਹਿਲਾਂ, ਮੈਂ ਉਸੀ ਦੀ ਹੱਟੀ ਅਗੋਂ ਬੇਧਿਆਨਾ ਹੀ ਲੰਘ ਜਾਇਆ ਕਰਦਾ ਸਾਂ, ਪਰ ਹੁਣ ਉਸ ਦੀ ਮਕਰੂਹ ਹੋਂਦ ਨੂੰ ਅਨੁਭਵ ਕੀਤੇ ਬਿਨਾਂ, ਮੇਰੇ ਲਈ ਉਥੋਂ ਲੰਘਣਾ ਕਠਣ ਹੋ ਗਿਆ। ਉਸ ਦੀ ਹੱਟੀ ਲਾਗੇ ਅਪੜ-

ਦਿਆਂ ਹੀ ਮੇਰਾ ਨਕ ਚੜ੍ਹ ਜਾਂਦਾ ਅਤੇ ਸਾਹ ਲੈਣ ਤੋਂ ਇਨਕਾਰ ਜਿਹਾ ਕਰ ਦੇਂਦਾ, ਜਾਣੋ ਹਟੀ ਦੀ ਲਾਗਲੀ ਫ਼ਜ਼ਾ ਵਿਚ ਵਿਸ ਭਰੀ ਹੋਈ ਹੈ। ਮੈਂ ਕਈ ਵਾਰੀ ਆਪਣੇ ਖ਼ਿਆਲਾਂ ਯਾ ਦੋਸਤਾਂ ਦੀਆਂ ਗਲਾਂ ਵਿਚ ਗ਼ਲਤਾਨ ਉਥੋਂ ਲੰਘਿਆ ਸਾਂ, ਪਰ ਕਦੀ ਵੀ ਐਸਾ ਨਹੀਂ ਹੋਇਆ ਕਿ ਮੈਂ ਕੁਬੇ ਦੀ ਹੋਂਦ ਨੂੰ ਮਹਿਸੂਸ ਕੀਤੇ ਬਿਨਾਂ ਲੰਘ ਸਕਿਆ ਹੋਵਾਂ ਤੇ ਮੇਰੀ ਮਹਿਵੀਅਤ ਘੜੀ ਦਾ ਘੜੀ ਲਈ ਨਾ ਟੁਟੀ ਹੋਵੇ। ਮੈਂ ਇਹ ਤਜਰਬਾ ਕਰ ਕੇ ਬੜਾ ਹੈਰਾਨ ਸਾਂ ਕਿ ਸਾਡੇ ਪਿਆਰ ਦੇ ਪਾਤਰਾਂ ਵਾਂਗ ਸਾਡੀ ਘ੍ਰਿਣਾ ਦੇ ਪਾਤਰ ਵੀ ਕਿਵੇਂ ਸਾਡੇ ਦਿਲ ਦਿਮਾਗ਼ ਤੇ ਸਮੇਂ ਉਤੇ ਛਾਏ ਰਹਿਣ ਦੀ ਸਮਰੱਥਾ ਰਖਦੇ ਹਨ।

ਕਦੀ ਕਦੀ ਮੇਰੀ ਵਿਚਾਰ-ਬਿਰਤੀ ਇਸ ਅਕਾਰਣ ਘ੍ਰਿਣਾ ਦੇ ਵਿਰੁਧ ਜਹਾਦ ਕਰ ਦੇਂਦੀ ਅਤੇ ਆਪਣੇ ਠੰਡਿਆਂ ਪਲਾਂ ਵਿਚ ਮੈਂ ਸੋਚਦਾ ਕਿ ਮੰਨ ਲਿਆ ਉਹ ਕੁਬਾ ਹੈ, ਕੋਝਾ ਹੈ, ਬਦਸ਼ਕਲ ਹੈ, ਪਰ ਆਖ਼ਰ ਮੇਰੇ ਵਾਂਗ ਇਨਸਾਨ ਹੈ, ਦਸਾਂ ਨਵ੍ਹਾਂ ਦੀ ਕਿਰਤ ਕਰ ਕੇ ਖਾਂਦਾ ਹੈ, ਮੇਰੇ ਯਾ ਕਿਸੇ ਹੋਰ ਅਗੇ ਹਥ ਨਹੀਂ ਟਡਦਾ। ਫਿਰ ਮੈਂ ਕਿਉਂ ਉਸ ਨਾਲ ਨਫ਼ਰਤ ਕਰਦਾ ਹਾਂ ਅਤੇ ਨਜ਼ਦੀਕੀ ਗਵਾਂਢੀ ਹੋਣ ਤੇ ਵੀ ਮੈਂ ਉਸ ਦੀ ਹੱਟੀ ਨੂੰ ਰਾਹ ਵਿਚ ਛਡ ਕੇ ਚਾਰ ਪੰਜ ਸੌ ਗਜ਼ ਪਰੇਰਿਓਂ ਜਾ ਕੇ ਫਲ ਲਿਆਉਂਦਾ ਹਾਂ? ਇਸ ਤਰ੍ਹਾਂ ਮੈਂ ਕਈ ਵਾਰ ਆਪਣੇ ਆਪ ਨੂੰ ਲਾਹਨਤਾਂ ਪਾ ਚੁਕਾ ਸਾਂ, ਪਰ ਫਿਰ ਵੀ ਪਤਾ ਨਹੀਂ ਕਿਉਂ, ਉਸ ਦੀ ਹੱਟੀ ਨੇੜੇ ਆਈ ਨਹੀਂ ਕਿ ਮੇਰਾ ਨਕ ਚੜ੍ਹਿਆ ਨਹੀਂ।

ਏਸੇ ਤਰ੍ਹਾਂ ਚਾਰ ਪੰਜ ਮਹੀਨੇ ਲੰਘ ਗਏ ਅਤੇ ਹੌਲੀ ਹੌਲੀ ਕੁਬੇ ਨੂੰ ਵੀ ਮੇਰੀ ਨਫ਼ਰਤ ਦਾ ਪਤਾ ਲਗ ਗਿਆ। ਮੈਂ ਦਿਲ ਵਿਚ ਸੋਚਦਾ ਸਾਂ ਕਿ ਉਸ ਨੂੰ ਇਸ ਗਲ ਦਾ ਕਿਵੇਂ ਪਤਾ ਲਗ

ਗਿਆ ਹੈ। ਸ਼ਾਇਦ ਇਸ ਕਰ ਕੇ ਕਿ ਮੈਂ ਉਸ ਦੀ ਦੁਕਾਨ ਰਾਹ ਵਿਚ ਛਡ ਕੇ ਅਗਲੀ ਦੁਕਾਨ ਤੋਂ ਚੀਜ਼ਾਂ ਲੈਂਦਾਂ ਸਾਂ। ਨਹੀਂ ਇਹ ਕੋਈ ਖ਼ਾਸ ਦਲੀਲ ਨਹੀਂ, ਕਿਉਂਕਿ ਗਲੀ ਦੇ ਹੋਰ ਕਈ ਆਦਮੀ ਵੀ ਏਸੇ ਤਰ੍ਹਾਂ ਕਰਦੇ ਸਨ। ਫਿਰ ਇਸ ਦਾ ਮਤਲਬ ਇਹ ਹੋਇਆ ਕਿ ਕੁੱਬਾ ਕਾਫ਼ੀ ਸਮਝਦਾਰ ਹੈ ਅਤੇ ਆਦਮੀ ਦੇ ਚਿਹਰੇ ਤੋਂ ਅੰਦਰਲੇ ਭਾਵ ਪੜ੍ਹ ਸਕਦਾ ਹੈ। ਇਹ ਸੋਚ ਕੇ ਮੈਂ ਆਪਣੇ ਆਪ ਨੂੰ ਝਾੜਦਾ ਕਿ ਕਮਬਖ਼ਤ, ਘਟੋ ਘਟ ਇਸੇ ਲਈ ਨਫ਼ਰਤ ਛਡ ਦੇ ਕਿ ਉਹ ਸਮਝਦਾਰ ਹੈ। ਕੀ ਸਮਝਦਾਰ ਹੋਣ ਵਿਚ ਕੋਈ ਹੁਸਨ ਨਹੀਂ ? ਪਰ ਛੇਤੀ ਹੀ ਘ੍ਰਿਣਾ-ਬਿਰਤੀ ਦਾ ਹੜ੍ਹ ਮੇਰੀ ਵਿਚਾਰ-ਬਿਰਤੀ ਦੀਆਂ ਉਠ ਰਹੀਆਂ ਨਿਕੀਆਂ ਨਿਕੀਆਂ ਲਹਿਰਾਂ ਨੂੰ ਸਮੇਟ ਕੇ ਲੈ ਜਾਂਦਾ ਅਤੇ ਫਿਰ ਕੁੱਬੇ ਦੀ ਮਕਰੂਹ ਸ਼ਕਲ ਮੇਰੇ ਸਾਹਮਣੇ ਆ ਜਾਂਦੀ ਅਤੇ ਉਹ ਮੈਨੂੰ ਗਲੀ ਦੀ ਬੱਜ ਵਾਂਗ ਦਿਸਣ ਲਗ ਪੈਂਦਾ।

ਇਕ ਦਿਨ ਮੈਂ ਬੈਠਾ ਪੜ੍ਹ ਰਿਹਾ ਸਾਂ ਕਿ ਬਾਲੇ ਕਿੰਗ ਨੇ (ਇਹ ਮੇਰੇ ਨਿਕੇ ਭਰਾ ਦਾ ਲਾਡ-ਨਾਂ ਹੈ) ਇਕ ਫੁਲ ਮੇਰੀ ਕੋਟ-ਖੁਟੀ ਵਿਚ ਅੜਾ ਦਿਤਾ। ਮੈਂ ਅੱਖ ਭਵਾ ਕੇ ਫੁਲ ਵਲ ਵੇਖਿਆ। ਫੁਲ ਕਾਗ਼ਜ਼ ਦਾ ਬਣਿਆ ਹੋਇਆ ਸੀ, ਪਰ ਕਸਬ ਦੇ ਜ਼ੋਰ ਨਾਲ ਅਸਲ ਵਰਗਾ ਜਾਪਦਾ ਸੀ। ਮੈਂ ਮੁੰਡੇ ਨੂੰ ਪਿਆਰ ਨਾਲ ਲੱਤਾਂ ਵਿਚ ਵਲ੍ਹੇਟ ਕੇ ਪੁਛਿਆ, 'ਮਾਰ ਦਾ ਮੂਰਾ, ਕਿਥੋਂ ਆਂਦਾ ਈ ਜਿਹਾ ਸੋਹਣਾ ਫੁਲ ?"

"ਕੁੱਬੇ ਦਿਤੈ" ਬਾਲੇ ਕਿੰਗ ਨੇ ਬੜੇ ਉਤਸ਼ਾਹ ਨਾਲ ਧੌਣ ਅਕੜਾ ਕੇ ਆਖਿਆ, "ਭਾਪਾ ਜੀ, ਕੁੱਬਾ ਡਾਢੇ ਸੁਹਣੇ ਫੁਲ ਬਣਾਨੇਂ, ਅਸਾਂ ਕੀ ਹੈਡੇ ਹੈਡੇ ਦੇਨੇਂ।" ਫਿਰ ਕੁਝ ਸੋਚ ਕੇ "ਨਾਲੇ ਆਖਨਾ ਹੋਨੈਂ ਭਾਪੇ ਜੀ ਨੀ ਖੁੱਟੀ ਵਿਚ ਲਾਇਆ ਕਰ।"

ਇਹ ਸੁਣ ਕੇ ਮੇਰੀ ਸੁਹਜ-ਕਲਾ ਦੀ ਕਦਰਦਾਨ ਬਿਰਤੀ ਪ੍ਰਬਲ ਹੋ ਗਈ ! ਮੈਂ ਫੁਲ ਨੂੰ ਖੁਟੀ 'ਚੋਂ ਕਢ ਕੇ ਉਸ ਦੀ ਅਸਲ ਵਰਗੀ ਰੰਗਤ ਤੇ ਬਨਾਵਟ ਉਤੇ ਬੜੇ ਸਵਾਦ ਨਾਲ ਵਿਚਾਰ ਕਰਨ ਲਗ ਪਿਆ । ਆਖ਼ਰ ਕਲਾ-ਨਸ਼ੇ ਵਿਚ ਮੇਰੇ ਮੂੰਹੋਂ ਨਿਕਲ ਗਿਆ, "ਮਾਰ ਵਾ ਕੁੱਬਿਆ !" ਇਹ ਸੁਣ ਕੇ ਕੋਲੋਂ ਮੇਰੀ ਮਾਂ ਬੋਲ ਉਠੀ "ਹੇਹ ਕਹਿ ਤਕਿਆ ਈ, ਕੁੱਬੇ ਨਾ ਕਮਾਲ ਤਕਣਾ ਈ ਤੇ ਜੀਤ ਸਿੰਘੇ ਨੇ ਗੁਰਦਵਾਰੇ ਜਾ ਕੇ ਤਕ। ਕੰਧਾਂ ਤੇ ਤੇ ਫੁਲ, ਭਿੱਤਾਂ ਤੇ ਤੇ ਫੁਲ, ਛੱਤਾਂ ਤੇ ਤੇ ਫੁਲ, ਹਿਕ ਹਿਕ ਸਊਂ ਬਣਾਨੈਂ ਤਕਿਆਂ ਭੁਖ ਤ੍ਰੇਹ ਲਹਿ ਜਾਨੀਂ ਐ। ਇਹ ਕੁੱਬਾ ਕਿਐ ਹਿਕ ਚੀਜ਼ ਐ।" ਇਹ ਸੁਣ ਕੇ ਥੋੜੇ ਚਿਰ ਲਈ ਮੇਰੀ ਕੁਬੇ ਬਾਰੇ ਰਾਏ ਬਦਲ ਗਈ, ਪਰ ਛੇਤੀ ਹੀ ਘ੍ਰਿਣਾ-ਅਮਾਵਸ ਵਿਚ ਸੁਹਜ-ਕਲਾ ਦੀਆਂ ਬਰੀਕੀਆਂ ਅਲੋਪ ਹੋ ਗਈਆਂ ।

ਉਸੇ ਦਿਨ ਸ਼ਾਮ ਵੇਲੇ ਗਲੀ ਵਿਚੋਂ ਲੰਘਦਿਆਂ ਮੈਂ ਇਕ ਮੁੰਡੇ ਨੂੰ ਗੰਡੇਰੀਆਂ ਚੂਪਦਿਆਂ ਵੇਖਿਆ ਜੋ ਵਿਚ ਵਿਚ ਹੁਜਕੇ ਮਾਰ ਮਾਰ ਕੇ ਗਾ ਰਿਹਾ ਸੀ—

ਕੁਬਾ ਭਾਵੇਂ ਕੁਬਾ, ਮੂੰਹ ਉਹਦਾ ਚੁਬਾ
ਸਭਨਾਂ ਤੋਂ ਵਧੇਰੀਆਂ, ਦੇਂਦਾ ਪਰ ਗਨੇਰੀਆਂ ।

ਮੁੰਡਾ ਤਾਂ ਗਾਂਦਾ ਗਾਂਦਾ ਲੰਘ ਗਿਆ, ਪਰ ਮੇਰਾ ਮਨ ਫੇਰ ਸੋਚ-ਸਾਗਰ ਵਿਚ ਗੋਤੇ ਖਾਣ ਲਗ ਪਿਆ । ਮੈਂ ਇਹ ਦੇਖ ਕੇ ਹੈਰਾਨ ਸਾਂ ਕਿ ਕਿਵੇਂ ਗਲੀ ਦਾ ਬੱਚਾ ਬੱਚਾ ਕੁੱਬੇ ਉਤੇ ਖ਼ੁਸ਼ ਹੈ, ਪਰ ਮੈਂ ਹਾਂ ਕਿ ਅਕਾਰਣ ਨਫ਼ਰਤ ਕਰੀ ਜਾਂਦਾ ਹਾਂ। ਏਨੇ ਨੂੰ ਕੁੱਬੇ ਦੀ ਹਟੀ ਆ ਗਈ ਅਤੇ ਮੇਰੀਆਂ ਅਖਾਂ ਆਪਣੇ ਆਪ ਕੁੱਬੇ ਵਲ ਮੁੜੀਆਂ । ਕੁਬਾ ਮੇਰੀ ਵਲ ਪਹਿਲੋਂ ਹੀ ਦੇਖ ਰਿਹਾ

ਸੀ। ਉਸ ਦੀਆਂ ਸੰਘਣਿਆਂ ਮੁਛਾਂ ਵਿਚੋਂ ਇਕ ਅਜੀਬ ਜਹੀ ਮੁਸਕ੍ਰਾਹਟ ਨੇ ਮੇਰੀ ਵਲ ਝਾਕਿਆ, ਜਿਸ ਉਤੇ ਵਿਚਾਰ ਕਰਦਾ ਮੈਂ ਅਗੇ ਲੰਘ ਗਿਆ।

ਰਾਤ ਵੇਲੇ ਸੌਣ ਲਈ ਜਦ ਮੈਂ ਬਿਜਲੀ ਬੁਝਾ ਕੇ ਮੰਜੇ ਉਤੇ ਲੇਟਿਆ ਤਾਂ ਹਨੇਰੇ ਦੀ ਚਾਦਰ ਉਤੇ ਕੁੱਬੇ ਦੀ ਅਜੀਬ ਮੁਸਕ੍ਰਾਹਟ ਬਿਜਲੀ ਵਾਂਗ ਦਿਸਣ-ਲੁਕਣ ਲਗੀ। ਮੈਂ ਆਪਣੇ ਮਨ ਨੂੰ ਬਤੇਰਾ ਹੋਰ ਹੋਰ ਪਾਸੇ ਲਾਉਣ ਦੇ ਯਤਨ ਕਰਦਾ ਸਾਂ, ਪਰ ਮੁਸਕ੍ਰਾਹਟ ਅੱਖਾਂ ਅਗੋਂ ਨਹੀਂ ਸੀ ਹਟਦੀ। ਅਗਲੇ ਦਿਨ ਵੀ ਇਕ ਦੋ ਵਾਰੀ ਕੁੱਬੇ ਦੀ ਮੁਸਕਾਨ ਨੇ ਦਰਸ਼ਨ ਦਿਤੇ। ਇਸੇ ਤਰ੍ਹਾਂ ਕਿੰਨਾ ਚਿਰ ਗੁਜ਼ਰ ਗਿਆ, ਪਰ ਇਸ ਅਰਸੇ ਵਿਚ ਕੋਈ ਦਿਨ ਐਸਾ ਨਹੀਂ ਸੀ ਲੰਘਿਆ ਜਿਸ ਦਿਨ ਇਹ ਅਜੀਬ ਮੁਸਕਾਨ ਮੁਛਾਂ ਵਿਚੋਂ ਨਾ ਝਾਕੀ ਹੋਵੇ।

ਹੁਨਾਲ ਵਿਚ ਮੈਂ ਦੋਸਤਾਂ ਨਾਲ ਕਸ਼ਮੀਰ ਚਲਾ ਗਿਆ। ਉਥੇ ਜਾ ਕੇ ਮੇਰੀ ਆਦਤ ਹੈ ਕਿ ਮੈਂ ਹਰ ਇਕ ਚੀਜ਼ ਨੂੰ ਭੁਲ ਜਾਂਦਾ ਹਾਂ, ਇਥੋਂ ਤਕ ਕਿ ਅਖ਼ਬਾਰ ਤੇ ਕਿਤਾਬਾਂ ਵੀ ਨਹੀਂ ਪੜ੍ਹਦਾ। ਕਿਉਂਕਿ ਕੁਝ ਦਿਨ ਲਈ ਬਾਹਰਲੀ ਦੁਨੀਆਂ ਨੂੰ ਪੂਰੀ ਤਰ੍ਹਾਂ ਭੁਲ ਜਾਣਾ ਆਦਮੀ ਨੂੰ ਦੁਨੀਆਂ ਦੇ ਕੰਮਾਂ ਲਈ ਵਧੇਰੇ ਯੋਗ ਬਣਾ ਦੇਂਦਾ ਹੈ। ਨਾਲੇ ਜ਼ਹਿਰਮੁਹਰਾ ਨਦੀਆਂ, ਕੰਵਲ ਜੜੀਆਂ ਝੀਲਾਂ, ਨੀਲੇ ਅਕਾਸ਼ਾਂ, ਚੀਲ-ਕਜੇ ਪਹਾੜਾਂ ਅਤੇ ਹੋਰ ਅਨੇਕਾਂ ਕੁਦਰਤ ਦੀਆਂ ਜੀਉਂਦੀਆਂ ਜਾਗਦੀਆਂ ਪਾਕ-ਕਿਤਾਬਾਂ ਨੂੰ ਛਡ ਕੇ ਮੈਨੂੰ ਮੁਰਦਾ ਤੇ ਬੇਜਾਨ ਕਾਗ਼ਜ਼ਾਂ ਨੂੰ ਫਰੋਲਣ ਵਿਚ ਕੋਈ ਦਾਨਾਈ ਨਹੀਂ ਦਿਸਦੀ। ਹਾਂ, ਮੈਂ ਉਥੇ ਜਾ ਕੇ ਸਭ ਕੁਝ ਭੁਲ ਗਿਆ ਪਰ ਕੁੱਬੇ ਦੀ ਸਰਬ-ਵਿਆਪੀ ਮੁਸਕਾਨ ਉਥੇ ਵੀ ਪਹੁੰਚ ਚੁਕੀ ਹੋਈ ਸੀ। ਇਹ ਵੇਖ ਕੇ ਮੈਂ ਬਹੁਤ ਛਿਥਾ

ਪਿਆ। ਅਤੇ ਹੌਲੀ ਹੌਲੀ ਇਹ ਛਿਥਾਪਨ ਡਰ ਵਿਚ ਬਦਲਣ ਲਗ ਪਿਆ। ਕੁਝ ਚਿਰ ਮਗਰੋਂ ਮੈਨੂੰ ਯਕੀਨ ਹੋ ਗਿਆ ਕਿ ਇਹ ਮੁਸਕਾਨ ਮੈਨੂੰ ਕਿਸੇ ਦਿਨ ਸ਼ੁਦਾਈ ਬਣਾ ਕੇ ਹੀ ਸਾਹ ਲਏਗੀ। ਇਹ ਸੋਚ ਕੇ ਮੈਨੂੰ ਕੁੱਬੇ ਨਾਲ ਹੋਰ ਵੀ ਨਫ਼ਰਤ ਹੋ ਗਈ। ਪਹਿਲੋ ਮੈਂ ਉਸ ਨੂੰ ਕੇਵਲ ਇਕ ਬਦਸ਼ਕਲ ਇਨਸਾਨ ਸਮਝਦਾ ਸਾਂ, ਪਰ ਹੁਣ ਇਕ ਭਿਆਨਕ ਭੂਤ।

ਦੋ ਮਹੀਨਿਆਂ ਬਾਅਦ ਮੈਂ ਕਸ਼ਮੀਰੋਂ ਪਰਤਿਆ ਅਤੇ ਰਾਤ ਨੂੰ ਖੁਲ੍ਹੀ ਛਤ ਉਤੇ ਲੇਟਿਆ। ਕੋਈ ਦਸ ਕੁ ਵਜੇ ਨਾਲ ਘਰ ਦੇ ਸਾਰੇ ਜੀ ਮੇਰੇ ਕੋਲੋਂ ਕਸ਼ਮੀਰ ਦੀਆਂ ਗਲਾਂ ਸੁਣਦੇ ਸੁਣਦੇ ਸੌਂ ਗਏ ਸਨ। ਮੇਰੀਆਂ ਅਖਾਂ ਨੀਂਦਰ ਤੇ ਥਕੇਵੇਂ ਨਾਲ ਭਾਰੀਆਂ ਹੋ ਕੇ ਮੁੰਦੀਣ ਵਾਲੀਆਂ ਹੀ ਸਨ ਕਿ ਕਿਸੇ ਦੇ ਗਾਉਣ ਦੀ ਅਵਾਜ਼ ਮੇਰੇ ਕੰਨਾਂ ਵਿਚ ਪਈ। ਰਾਤ ਦੀ ਸ਼ਾਂਤ-ਚੁਪ ਵਿਚ ਬਿਹਾਗ ਦੀਆਂ ਅਲਸਾਈਆਂ ਤਾਨਾਂ ਮੈਨੂੰ ਬਹੁਤ ਮਿਠੀਆਂ ਲਗੀਆਂ। ਬਾਲਾ ਕਿੰਗ, ਜੋ ਅਜੇ ਪਾਸੇ ਮਾਰ ਰਿਹਾ ਸੀ, ਬੋਲ ਉਠਿਆ "ਭਾਪਾ ਜੀ ਕੁੱਬੈਅ! ਹਾਂਆਂ! ਕੁੱਬੈਅ!" ਮੈਂ ਕੁੱਬੇ ਦੇ ਕਸਬ ਨੂੰ ਸਲਾਹੁੰਦਾ ਤੇ ਆਪਣੇ ਭੂਰੇ ਵਤੀਰੇ ਤੇ ਲਾਹਨ ਤਾਹਨ ਕਰਦਾ ਛੇਤੀ ਹੀ ਸੌਂ ਗਿਆ।

ਸੁਤਿਆਂ ਸੁਤਿਆਂ ਕੀ ਵੇਖਦਾ ਹਾਂ ਕਿ ਮੈਨੂੰ ਪਲੇਗ ਦੀ ਗਿਲਟੀ ਨਿਕਲੀ ਹੋਈ ਹੈ ਅਤੇ ਮੰਜੇ ਉਤੇ ਕਲ ਮੁਕਲਾ ਪਿਆ ਕਰਾਹ ਰਿਹਾ ਹਾਂ। ਸਾਰਾ ਮਹੱਲਾ ਮਰਘਟ ਵਾਂਗ ਸੁਨਸਾਨ ਤੇ ਉਜਾੜ ਪਿਆ ਹੈ। ਆਦਮੀ ਤਾਂ ਇਕ ਪਾਸੇ ਰਹੇ, ਜਨੌਰ ਤੇ ਪੰਛੀ ਤਕ ਨਹੀਂ ਦਿਸਦੇ। ਮਾਂ, ਬਾਪ, ਭੈਣ, ਭਰਾ, ਵਹੁਟੀ, ਬਚੇ—ਸਭ ਮੈਨੂੰ ਕਲਿਆਂ ਛਡ ਕੇ ਨਸ ਗਏ ਹੋਏ ਹਨ। ਸਿਰਫ਼ ਇਕ ਆਦਮੀ ਮੇਰੀ ਸਰ੍ਹਾਂਦੀ ਬੈਠਾ ਹੈ ਜੋ ਥੋੜੇ ਥੋੜੇ ਵਕਫ਼ੇ ਪਿਛੋਂ ਮੇਰੇ

ਮੂੰਹ ਵਿਚ ਦਵਾਈ ਦਾ ਚਮਚਾ ਪਾ ਦਿੰਦਾ ਹੈ। ਮੈਂ ਉਸ ਨੂੰ ਪਛਾਣ ਨਹੀਂ ਸਕਦਾ, ਕਿਉਂਕਿ ਮੇਰੀਆਂ ਅੱਖਾਂ ਬੁਖ਼ਾਰ ਦੀ ਘੂਕੀ ਨਾਲ ਬੰਦ ਹਨ, ਪਰ ਕਦੀ ਕਦੀ ਕਿਸੇ ਦੇ ਪਿਆਰ ਭਰੇ ਹਥ ਮੈਨੂੰ ਮਥੇ ਤੇ ਫਿਰਦੇ ਅਨੁਭਵ ਹੁੰਦੇ ਹਨ। ਮੇਰੀ ਉਂਘਲਾਂਦੀ ਚੇਤਨਤਾ ਸ਼ੁਕਰਾਨੇ ਨਾਲ ਨਿਉਂ ਨਿਉਂ ਜਾ ਰਹੀ ਹੈ। ਕੁਝ ਚਿਰ ਮਗਰੋਂ ਮੇਰੀ ਘੂਕੀ ਮਠੀ ਪੈਂਦੀ ਹੈ ਅਤੇ ਮਾੜੀਆਂ ਮਾੜੀਆਂ ਅਖਾਂ ਖੁਲ ਦੀਆਂ ਹਨ। ਕੀ ਵੇਖਦਾ ਹਾਂ ਕੁੱਬਾ ਸਰ੍ਹਾਣੇ ਬੈਠਾ ਮੇਰੇ ਮਥੇ ਤੇ ਹਥ ਫੇਰ ਰਿਹਾ ਹੈ ਅਤੇ ਉਸ ਦੀਆਂ ਸੰਘਣੀਆਂ ਮੁਛਾਂ ਵਿਚੋਂ ਓਹੀ ਅਜੀਬ ਮੁਸਕਾਨ ਛਣ ਛਣ ਕੇ ਮੇਰੀ ਵਲ ਝਾਕ ਰਹੀ ਹੈ। ਫਿਰ ਮੈਨੂੰ ਕੁਬੇ ਦੇ ਬੁਲ੍ਹ ਹਿਲਦੇ ਨਜ਼ਰ ਆਉਂਦੇ ਹਨ ਅਤੇ ਬੜੀ ਮਧਮ ਜਿਹੀ ਅਵਾਜ਼ ਮੇਰੇ ਕੰਨਾਂ ਵਿਚ ਪੈਂਦੀ ਹੈ, "ਗੁਰੂ ਨਾਨਕ ਨੀ ਮਿਹਰੈ, ਬਾਬਾ ਤਰੁੱਠ ਪਿਐ, ਬਸ ਹੁਣ ਵਲ ਹੋਇਆ ਸਮਝ!" ਮੈਂ ਸ਼ੁਕਰਾਨੇ ਦੇ ਜੋਸ਼ ਵਿਚ ਕੁਬੇ ਦੇ ਪੈਰੀਂ ਡਿਗਣ ਲਈ ਜ਼ੋਰ ਨਾਲ ਉਛਲਦਾ ਹਾਂ ਅਤੇ ਏਨੇ ਵਿਚ ਮੇਰੀ ਅੱਖ ਖੁਲ੍ਹ ਜਾਂਦੀ ਹੈ। ਨੀਲੇ ਅਸਮਾਨ ਵਿਚ ਤਾਰੇ ਚੁਪ ਚਾਪ ਪ੍ਰੋਤੇ ਹੋਏ ਸਨ ਅਤੇ ਮੈਂ ਕੁੱਬੇ ਦੀ ਪ੍ਰਬਲ ਸ਼ਖ਼ਸੀਅਤ ਦਾ ਢਾਹਿਆ ਝੰਬਿਆ ਉਨ੍ਹਾਂ ਵਲ ਝਾਕ ਰਿਹਾ ਸਾਂ। ਹੁਣ ਮੈਨੂੰ ਕੁੱਬਾ ਤਾਰਿਆਂ ਤੋਂ ਵੀ ਵਧੇਰੇ ਸੁੰਦਰ ਤੇ ਨਿਰਮਲ ਜਾਪ ਰਿਹਾ ਸੀ।

ਸਵੇਰ ਹੁੰਦਿਆਂ ਹੀ ਮੈਂ ਕੁੱਬੇ ਦੀ ਹੱਟੀ ਤੇ ਗਿਆ ਅਤੇ ਸ਼ਰਮਾਂਦਿਆਂ ਸ਼ਰਮਾਂਦਿਆਂ ਕੁਝ ਫਲਾਂ ਲਈ ਕਿਹਾ। ਕੁੱਬੇ ਦੀਆਂ ਅੱਖਾਂ ਜਿਤ-ਨਸ਼ੇ ਨਾਲ ਗੁਟ ਸਨ ਅਤੇ ਉਸ ਦੀਆਂ ਮੁਛਾਂ ਵਿਚੋਂ ਝਾਕਦੀ ਮੁਸਕਾਨ ਅੱਤ ਨਿਘੀ ਸੀ।



ਸੰਤ ਸਿੰਘ ਸੇਖੋਂ

*

# ਕਵਿਤਾ ਅਤੇ ਅਨੁਭਵ

ਪੁਰਾਣੀ ਕਵਿਤਾ ਅਰ ਨਵੀਂ ਕਵਿਤਾ ਵਿਚ ਇਕ ਵੱਡਾ ਭੇਦ ਅਨੁਭਵ ਦਾ ਹੈ। ਪੁਰਾਣੀ ਕਵਿਤਾ ਵਿਚ ਅਨੁਭਵ ਇਤਨਾ ਵਿਸ਼ਾਲ ਜਾਂ ਡੂੰਘਾ ਨਹੀਂ ਸੀ ਹੁੰਦਾ ਜਿਤਨਾ ਨਵੀਂ ਕਵਿਤਾ ਵਿਚ। ਇਕ ਕਾਰਣ ਇਹਦਾ ਇਹ ਸੀ ਕਿ ਪੁਰਾਣੀ ਕਵਿਤਾ ਵਧੇਰੇ ਕਰਕੇ ਉਚੀਆਂ ਸ੍ਰੇਣੀਆਂ ਦੀ ਕਵਿਤਾ ਹੁੰਦੀ ਸੀ। ਉਚੀਆਂ ਸ੍ਰੇਣੀਆਂ ਦਾ ਅਨੁਭਵ ਜੀਵਨ ਦਾ ਪੂਰਣ ਅਨੁਭਵ ਨਹੀਂ ਹੁੰਦਾ, ਇਸ ਦੇ ਕੁਝ ਪੱਖਾਂ ਦਾ ਅਨੁਭਵ ਹੀ ਹੁੰਦਾ ਹੈ। ਇਹ ਮੰਨਣ ਯੋਗ ਹੈ ਕਿ ਪਿਛਲੇ ਸਮਿਆਂ ਦੀਆਂ ਉਚੀਆਂ ਸ੍ਰੇਣੀਆਂ ਨੂੰ ਇਸ਼ਕ ਅਰ ਰਾਜਸੀ ਜਾਂ ਜਾਤੀ ਸੰਗਰਾਮ ਦਾ ਅਨੁਭਵ ਬੜਾ ਤੀਖਣ ਹੁੰਦਾ ਸੀ। ਇਸ ਕਰਕੇ ਪੁਰਾਣੀ ਕਵਿਤਾ ਜਦ ਇਨ੍ਹਾਂ ਦੋ ਪ੍ਰਕਰਣਾਂ ਵਿਚ ਹੁੰਦੀ ਹੈ ਤਾਂ ਇਸ ਵਿਚ ਕਾਫ਼ੀ ਪ੍ਰਭਾਵਕ ਸ਼ਕਤੀ ਹੁੰਦੀ ਹੈ। ਖ਼ਾਸ ਕਰਕੇ ਜਦ ਇਹ ਜਾਤੀ ਦੇ ਅਨੁਭਵ ਨੂੰ ਦਰਸਾਂਦੀ ਹੈ, ਜਿਸ

ਤਰ੍ਹਾਂ ਰਾਮਾਇਣ ਵਿਚ, ਤਾਂ ਇਹ ਠੀਕ ਹੀ ਉਚੀ ਰੋਟੀ ਦੀ ਹੋ ਜਾਂਦੀ ਹੈ। ਪਰ ਇਹ ਅਨੁਭਵ ਭਾਵੇਂ ਜਾਤੀ ਦੇ ਜੀਵਨ ਜਾਂ ਰਾਜਸੀ ਸੰਗਰਾਮ ਦਾ ਹੈ ਜਾਂ ਇਸ਼ਕ ਦਾ, ਅੱਜ ਕਲ ਦੇ ਸੋਚਵਾਨ ਪੁਰਸ਼ ਦੇ ਨਾਪਾਂ ਤੇ ਪੂਰਾ ਨਹੀਂ ਉਤਰ ਸਕਦਾ। ਜੇ ਇਸ ਦਾ ਪ੍ਰਕਰਣ ਯੁਧ ਹੈ ਤਾਂ ਇਹ ਰਾਜਿਆਂ ਜਾਂ ਦੇਵਤਿਆਂ ਦਾ ਯੁਧ ਹੈ, ਤੇ ਜੇ ਇਹ ਇਸ਼ਕ ਹੈ ਤਾਂ ਰਾਜਕੁਮਾਰਾਂ ਤੇ ਰਾਕੁਮਾਰੀਆਂ ਜਾਂ ਰਿਸ਼ੀਆਂ ਰਾਜਿਆਂ ਤੇ ਅਪੱਸਰਾਂ ਦਾ ਇਸ਼ਕ ਹੈ। ਇਸ ਲਈ ਇਸ ਸੰਗਰਾਮ ਵਿਚ ਤੇ ਇਸ਼ਕ ਵਿਚ ਪਰਾਸਰੀਰਕ, ਕਰਾਮਾਤੀ, ਅਲੌਕਿਕ ਵਰਣਨ ਬਹੁਤ ਹੈ ਅਤ ਯਥਾਰਥਿਕਤਾ ਦੀ ਘਾਟ ਹੈ।

ਰਾਜਸੀ ਸੰਗਰਾਮ ਜਾਂ ਇਸ਼ਕ ਦਾ ਵੀ ਜੋ ਅਨੁਭਵ ਉਚੀਆਂ ਸ੍ਰੇਣੀਆਂ ਨੂੰ ਹੁੰਦਾ ਹੈ ਉਹ ਸਦੀਵੀ ਨਹੀਂ ਹੁੰਦਾ ਤੇ ਨਾ ਹੀ ਸਰਵੱਤਰ। ਕਿਸੇ ਕਿਸੇ ਨੂੰ ਇਸ ਇਸ਼ਕ ਦਾ ਅਨੁਭਵ ਹੁੰਦਾ ਹੈ ਤੇ ਕਦੀ ਕਦੀ। ਇਨ੍ਹਾਂ ਕਦੇ ਕਦਾਈਂ ਦੇ ਮੌਕਿਆਂ ਤੋਂ ਉਪਰੰਤ ਬਹੁਤ ਲਿਖਾਰੀਆਂ ਨੂੰ ਇਹ ਅਨੁਭਵ ਕੇਵਲ ਸਾਮਿਅਕ, ਰਿਵਾਜੀ ਰੂਪ ਵਿਚ ਕਲਪਣਾ ਰਾਹੀਂ ਹੀ ਹੁੰਦਾ ਹੈ। ਇਸ ਲਈ ਅਜਿਹੇ ਸਮਾਜ ਵਿਚ ਇਸ਼ਕ ਦੇ ਕੁਝ ਕਿੱਸੇ ਕਹਾਣੀਆਂ ਸਰਵੱਤਰ ਪ੍ਰਸਿਧ ਹੋ ਜਾਂਦੇ ਹਨ ਅਰ ਉਨ੍ਹਾਂ ਉਤੇ ਹੀ ਪੁਸ਼ਤ ਦਰ ਪੁਸ਼ਤ ਕਵੀ ਅਰ ਸਾਹਿਤਕਾਰ ਆਪਣੀ ਕਲਮ ਤੇਜ਼ ਕਰਦੇ ਚਲੇ ਔਂਦੇ ਹਨ। ਅਸਾਡੇ ਦੇਸ ਦੇ ਹੀਰ ਰਾਂਝੇ ਤੇ ਸੱਸੀ ਪੁੰਨੂੰ ਤੇ ਮੁਸਲਮਾਨੀ ਦੇਸਾਂ ਦੇ ਲੇਲਾ ਮਜਨੂੰ ਤੇ ਸ਼ੀਰੀਂ ਫਰਿਹਾਦ ਵਰਗੇ ਕਿੱਸੇ ਪੁਰਾਣੇ ਯੂਰਪੀ ਦੇਸਾਂ ਵਿਚ ਵੀ ਪਰਚਲਤ ਸਨ। ਉਨ੍ਹਾਂ ਸਮਿਆਂ ਵਿਚ ਜਦ ਇਸ਼ਕ ਉਥੇ ਇਤਨਾ ਸਰਵਜਨਕ ਅਨੁਭਵ ਨਹੀਂ ਸੀ ਹੁੰਦਾ। ਕੇਵਲ ਕਿਸੇ ਕਿਸੇ ਹਾਲਤ ਵਿਚ ਜਦ ਖਾਨਦਾਨੀ ਦੁਸ਼ਮਨੀਆਂ ਜਾਂ ਸ਼੍ਰੇਣੀ ਭੇਦ ਪ੍ਰੇਮੀਆਂ ਦੇ ਰਾਹ ਵਿਚ ਕੋਈ ਅਤਿ ਔਖੀਆਂ

ਔਕੜਾਂ ਪਾ ਦਿੰਦੇ ਸਨ, ਤਾਂ ਕਿਸੇ ਇਸ਼ਕ ਦਾ ਉਥੇ ਪ੍ਰਕਾਸ਼ ਹੁੰਦਾ ਸੀ, ਜਿਹਾ ਕਿ ਰੋਮੀਓ ਜੂਲੀਅਟ ਦੀ ਕਹਾਣੀ ਜਾਂ ਕੀਟਸ ਦੀ ਇਜ਼ਾਬੈਲਾ ਦੀ ਕਹਾਣੀ ਵਿਚ ।

ਰਾਜਸੀ ਸੰਗਰਾਮ ਵੀ ਉਨ੍ਹਾਂ ਸਮਿਆਂ ਵਿਚ ਉਪਰਲੀਆਂ ਸ਼੍ਰੇਣੀਆਂ ਦਾ ਇਕ ਖ਼ਾਸ ਭਾਵ ਵਿਚ ਅਨੁਭਵ ਹੁੰਦਾ ਸੀ। ਜਦ ਤਕ ਇਸ ਦੇ ਯੋਧੇ ਦੇਸ ਦੀ ਰਾਜਾ ਸ਼੍ਰੇਣੀ ਦੇ ਹੀ ਵਖ ਵਖ ਰਾਜੇ, ਰਾਜਕੁਮਾਰ ਜਾਂ ਰਾਜ ਘਰਾਣੇ ਹੁੰਦੇ ਸਨ, ਤਾਂ ਇਹ ਇਕ ਤਰ੍ਹਾਂ ਦਾ ਟੂਰਨੋਮੈਂਟ ਹੀ ਹੁੰਦਾ ਸੀ। ਇਸ ਵਿਚ ਭਾਵੇਂ ਨੇਤਾ ਰਾਜਾ ਜਾਂ ਰਾਜਕੁਮਾਰ ਹਾਰ ਖਾ ਕੇ ਮੌਤ ਜਾਂ ਹੋਰ ਦੁਖਾਂ ਦਾ ਸ਼ਿਕਾਰ ਬਣ ਜਾਵੇ, ਜਾਂ ਜਿੱਤਾਂ ਜਿੱਤ ਕੇ ਮਹਾਰਾਜਾਧੀਰਾਜ ਕਹਾਣ ਲਗ ਪਵੇ, ਆਮ ਕੁਸ਼ੱਤਰੀ ਸ਼੍ਰੇਣੀ ਲਈ ਬਹੁਤਾ ਫ਼ਰਕ ਨਹੀਂ ਸੀ ਪੈਂਦਾ। ਕੌਣ ਧਿਰ ਹਾਰਦੀ ਹੈ ਤੇ ਕੌਣ ਜਿਤਦੀ ਹੈ, ਇਸ ਦਾ ਉਨ੍ਹਾਂ ਲਈ ਕੋਈ ਬਹੁਤਾ ਅਰਥ ਨਹੀਂ ਸੀ ਹੁੰਦਾ। ਜੇ ਚੁਹਾਨ ਜਿੱਤ ਗਏ ਤੇ ਤੁਮਾਰ ਹਾਰ ਗਏ, ਜਾਂ ਪਰਮਾਰ ਜਿੱਤ ਗਏ ਤੇ ਚੰਦੇਲ ਹਾਰ ਗਏ ਤਾਂ ਫ਼ੌਜਾਂ ਦੇ ਜਰਨੈਲਾਂ, ਆਦਿ, ਵਾਸਤੇ ਭਾਵੇਂ ਜੀਵਨ ਮਰਨ ਦਾ ਸਵਾਲ ਹੋਵੇ, ਆਮ ਸਿਪਾਹੀ ਲਈ ਇਕੋ ਗੱਲ ਸੀ। ਉਹ ਹਾਰੀ ਹੋਈ ਧਿਰ ਦੀ ਨੌਕਰੀ ਛੱਡ ਕੇ ਜਿਤੀ ਹੋਈ ਧਿਰ ਦੀ ਨੌਕਰੀ ਕਰ ਲੈਂਦਾ ਸੀ। ਇਸੇ ਕਾਰਣ, ਕੀ ਯੂਰਪ ਵਿਚ ਤੇ ਕੀ ਏਸ਼ੀਆ ਵਿਚ, ਕੋਈ ਧਿਰ ਵੀ ਫ਼ੌਜੀ ਜੱਥਿਆਂ ਨੂੰ ਰੁਪਏ ਜਾਂ ਹੋਰ ਲਾਲਚ ਦੇ ਕੇ ਆਪਣੇ ਨਾਲ ਗਠ ਸਕਦੀ ਸੀ। ਅਜਿਹੇ ਸੰਗਰਾਮਾਂ ਦੀ ਸੂਰਮਤਾਈ ਨੂੰ ਕਵੀ ਲੋਕ ਗਾਇਆ ਜ਼ਰੂਰ ਕਰਦੇ ਸਨ, ਕਈ ਵਾਰੀ ਜੇਤੂ ਜਾਂ ਹਾਰੂ ਦੇ ਦਰਬਾਰੀ ਕਵੀ ਹੋਣ ਕਰਕੇ ਤੇ ਕਈ ਵਾਰੀ ਜੇਤੂ ਲਈ ਸੱਚੀ ਸ਼ਲਾਘਾ ਜਾਂ ਹਾਰੂ ਨਾਲ ਸੱਚੀ ਹਮਦਰਦੀ ਦੇ ਕਾਰਣ, ਪਰ ਅਜਿਹੀ ਕਵਿਤਾ ਇਕ

ਰਿਵਾਜੀ ਜਿਹੀ ਚੀਜ਼ ਹੁੰਦੀ ਸੀ। ਇਸ ਦਾ ਅਨੁਭਵ ਇਕ ਸੌੜਾ ਜਿਹਾ ਅਨੁਭਵ ਹੁੰਦਾ ਸੀ। ਇਸ ਵਿਚ ਸਾਰੀ ਜਾਤੀ ਅਰ ਜਨਤਾ ਨੂੰ ਹਲੂਣਾ ਦੇਣ ਵਾਲਾ ਕੋਈ ਪ੍ਰਕਰਨ ਨਹੀਂ ਸੀ ਹੁੰਦਾ। ਇਸ ਕਾਰਣ ਜੋ ਕਵਿਤਾ ਆਦਿ ਲਿਖੀ ਜਾਂਦੀ ਸੀ, ਉਸ ਦਾ ਮੰਤਵ ਉਚੀਆਂ ਸ਼੍ਰੇਣੀਆਂ ਦਾ ਅਨੰਦ ਜਾਂ ਰੰਜਨ ਹੀ ਹੁੰਦਾ ਸੀ।

ਇਸ ਦੇ ਨਾਲ ਹੀ ਇਹ ਗਲ ਵੀ ਠੀਕ ਹੈ ਕਿ ਪੜ੍ਹਨ ਵਾਲੇ ਕੇਵਲ ਉਚੀਆਂ ਸ਼੍ਰੇਣੀਆਂ ਵਿਚੋਂ ਹੀ ਮਿਲਦੇ ਸਨ, ਇਸ ਲਈ ਕਵੀ ਜਾਂ ਸਾਹਿੱਤਕਾਰ ਨੂੰ ਆਪਣੀ ਉਪਜੀਵਕਾ ਲਈ ਉਨ੍ਹਾਂ ਦਾ ਹੀ ਅਨੁਸਾਰੀ ਬਣਨਾ ਪੈਂਦਾ ਸੀ, ਉਨ੍ਹਾਂ ਦੀ ਹੀ ਖ਼ੁਸ਼ਾਮਦ ਕਰਨੀ ਪੈਂਦੀ ਸੀ। ਹਾਂ, ਪਰ ਜਦ ਕਿਸੇ ਦੇਸ ਤੇ ਕੋਈ ਬਾਹਰੋਂ ਆ ਧਾਵਾ ਬੋਲਦਾ ਸੀ ਤੇ ਸਾਰੀ ਸ਼੍ਰੇਣੀ ਲਈ ਹਾਰ ਜਿੱਤ ਦਾ ਸਵਾਲ ਬਣ ਜਾਂਦਾ ਸੀ ਅਤੇ ਜਾਤੀ ਦੀ ਇੱਜ਼ਤ ਅਬਰੋ ਨੂੰ ਵੀ ਖ਼ਤਰਾ ਹੋ ਜਾਂਦਾ ਸੀ ਤਾਂ ਉਸ ਘਟਨਾ ਵਿਚੋਂ ਕਦੇ ਕਦਾਈਂ ਮਹਾਨ ਕਾਵਿ ਦੀ ਉਪਜ ਹੋ ਜਾਂਦੀ ਸੀ, ਭਾਵੇ ਪਾਤਰ ਇਸ ਦੇ ਵੀ ਆਮ ਕਰਕੇ ਉਚੀਆਂ ਸ਼੍ਰੇਣੀਆਂ ਦੇ ਹੀ ਹੁੰਦੇ ਸਨ।

ਉਚੀ ਸ਼੍ਰੇਣੀ ਦੇ ਵਿਸ਼ੇਸ਼ ਜੀਵਾਂ ਦੀ ਇਸ ਸਾਹਿੱਤ ਵਿਚ ਇਤਨੀ ਪਰਧਾਨਤਾ ਸੀ ਕਿ ਜਦੋ ਕੋਈ ਕਵੀ ਜੀਵਨ ਦੇ ਹੋਰ ਵਧ ਘਟ ਜ਼ਰੂਰੀ ਮਸਲਿਆਂ, ਅਰਥ ਤ, ਕਾਮ, ਕ੍ਰੋਧ, ਲੋਭ ਦੇ ਉਪਜਾਏ ਹੋਏ ਝਮੇਲਿਆਂ ਤੇ ਕੁਝ ਲਿਖਣਾ ਚਾਹੁੰਦਾ ਸੀ ਤਾਂ ਉਹ ਆਪਣੇ ਪਾਤਰ ਉਚੀਆਂ ਸ਼ੇਣੀਆਂ ਦੇ ਵਿਸ਼ੇਸ਼ ਜੀਵਾਂ, ਰਾਜਿਆਂ, ਰਾਜਕੁਮਾਰਾਂ, ਸੌਦਾਗਰਾਂ, ਆਦਿ, ਨੂੰ ਹੀ ਬਣਾਂਦਾ ਸੀ। ਜਨ ਸਾਧਾਰਣ ਦਾ ਜੀਵਨ ਇਤਨੇ ਨੀਵੇਂ ਪੱਧਰ ਤੇ ਸੀ – ਕਰੀਬ ਕਰੀਬ ਪਸ਼ੂ ਪੱਧਰ ਤੇ ਹੀ – ਕਿ ਇਸ ਬਾਰੇ ਕੁਝ ਲਿਖਣਾ ਸੋਚਣਾ ਨਿਰਰਥ ਹੀ ਸਮਝਿਆ ਜਾਂਦਾ ਸੀ।

ਜਿਨ੍ਹਾਂ ਕੁਝ ਸਮਾਜਾਂ ਵਿਚ ਮਧ ਸ਼੍ਰੇਣੀ ਨੂੰ ਜ਼ਰਾ ਮਹੱਤਾ ਪ੍ਰਾਪਤ ਹੋ ਗਈ ਸੀ, ਜਿਵੇਂ ਯੂਨਾਨ ਵਿਚ, ਉਥੇ ਮਧ ਸ਼੍ਰੇਣੀ ਲਈ ਸਾਹਿਤ ਦਾ ਇਕ ਵਿਸ਼ੇਸ਼ ਰੂਪ ਉਪਜ ਪਿਆ ਸੀ। ਯੂਨਾਨੀ ਸੁਖਾਂਤ ਨਾਟਕ ਵਧੇਰੇ ਕਰਕੇ ਇਸ ਮਧ ਸ਼੍ਰੇਣੀ ਲਈ ਸੀ ਤੇ ਜਾਂ ਜੇ ਇਹ ਛੋਟੀਆਂ ਸ਼੍ਰੇਣੀਆਂ ਲਈ ਸੀ ਤਾਂ ਕੇਵਲ ਉਨ੍ਹਾਂ ਨੂੰ ਹਸਾ ਖਿਡਾ ਕੇ ਜੀਵਨ ਦੇ ਘੋਰ ਮਸਲਿਆਂ ਵਲੋਂ ਅਨਜਾਣ ਰਖਣਾ ਹੀ ਇਸ ਦਾ ਪ੍ਰਯੋਜਨ ਸੀ।

ਇਨ੍ਹਾਂ ਗਲਾਂ ਕਰਕੇ ਪੁਰਾਣੇ ਸਾਹਿਤ ਨੂੰ ਯਥਾਰਥਵਾਦੀ ਹੋਣ ਦੀ ਕੋਈ ਲੋੜ ਨਹੀਂ ਸੀ। ਸੋ ਯਥਾਰਥਵਾਦ ਦੀ ਸਮਸਿਆ ਪੁਰਾਣੇ ਸਾਹਿਤ ਵਿਚ ਉਠੀ ਹੀ ਨਹੀਂ ਸੀ।

ਅਸਲ ਵਿਚ ਯਥਾਰਥਵਾਦ ਦਾ ਆਧਾਰ ਹੀ ਅਨੁਭਵ ਉਤੇ ਹੈ। ਕੋਈ ਗਲ ਯਥਾਰਥ ਹੈ ਜੇ ਉਸ ਨੂੰ ਪੜ੍ਹਨ ਸੁਣਨ ਵਾਲੇ ਦਾ ਅਨੁਭਵ ਸ੍ਵੀਕਾਰ ਕਰਦਾ ਹੈ। ਜਿਸ ਸਮਾਜ ਵਿਚ ਲੋਕਾਂ ਦੇ ਅਨੁਭਵ ਦਾ ਖੇਤਰ ਸੌੜਾ ਹੈ, ਉਥੇ ਯਥਾਰਥਵਾਦ ਲਈ ਵੀ ਬਹੁਤੀ ਥਾਂ ਨਹੀਂ ਹੋ ਸਕਦੀ।

ਪਰ ਜਿਉਂ ਜਿਉਂ ਸਮਾ ਬੀਤਦਾ ਗਿਆ ਹੈ, ਮਨੁਖ ਦੀ ਅਨੁਭਵ ਵਧਦਾ ਗਿਆ ਹੈ, ਇਹ ਹੋਰ ਡੂੰਘਾ ਤੇ ਵਿਸ਼ਾਲ ਹੁੰਦਾ ਗਿਆ ਹੈ। ਇਸ ਦੇ ਇਸ ਤਰ੍ਹਾਂ ਆਕਾਰ ਵਿਚ ਵਡੇਰਾ ਹੋ ਜਾਣ ਨਾਲ ਇਸ ਦੇ ਲੱਛਣਾਂ ਵਿਚ ਵੀ ਫ਼ਰਕ ਪੈਂਦਾ ਗਿਆ ਹੈ। ਜਿਸ ਤਰ੍ਹਾਂ ਉਪਰ ਦਸਿਆ ਗਿਆ ਹੈ, ਪੁਰਾਣੇ ਸਮਿਆਂ ਵਿਚ ਜੁਧ ਦੀ ਸੂਰਮਤਾ ਅਰ ਇਸ਼ਕ—ਤੇ ਉਹ ਵੀ ਉਚੀ ਸ਼੍ਰੇਣੀ ਵਾਲੇ ਜੀਵਾਂ ਦਾ ਹੀ ਜੋ ਕਿਸੇ ਵਿਸ਼ੇਸ਼ ਅਨੁਭਵ ਦੇ ਪਾਤਰ ਸਨ। ਜਾਂ ਇਉਂ ਕਹਿ ਲਵੋ ਕਿ ਉਸ ਸਮੇਂ ਕੇਵਲ ਇਸ਼ਕ ਤੇ ਜੁਧ ਵਿਚ ਸੂਰਮਤਾ ਹੀ ਸਾਹਿਤ ਦੇ ਮੁਖ ਵਿਸ਼ੇ ਸਨ। ਕੁਝ ਹੱਦ ਤਕ ਅਜ ਵੀ ਗਲ ਇਹ

ਹੀ ਹੈ ਦੁਨੀਆਂ ਦੇ ਸਾਹਿਤ ਦਾ ਵਧੇਰਾ ਭਾਗ ਇਹਨਾਂ ਦੇ ਵਿਸ਼ਿਆਂ ਨਾਲ ਹੀ ਸੰਬੰਧਤ ਹੈ । ਜਨ ਸਾਧਾਰਣ ਦੇ ਅਨੁਭਵ ਵਿਚ ਭਾਵੇਂ ਜੁਧ ਅਰ ਇਸ਼ਕ ਦੋਵੇਂ ਹੀ ਹਨ ਪਰ ਇਹਨਾਂ ਦੇ ਲੱਛਣ ਹੋਰ ਹਨ ।

ਪਹਿਲਾਂ ਜਨ ਸਾਧਾਰਨ ਦੇ ਇਸ਼ਕ ਨੂੰ ਲੈ ਲਵੋ। ਇਹ ਹੁਣ ਰੋਮੀਓ ਜੂਲੀਅਟ, ਮਹੀਂਵਾਲ ਜਾਂ ਹੀਰ ਰਾਂਝੇ ਵਾਲਾ ਇਸ਼ਕ ਨਹੀਂ । ਇਹ ਸਚ ਹੈ ਕਿ ਉਹ ਇਸ਼ਕ ਵੀ ਸਮਾਜ ਦੀਆਂ ਤਾਕਤਾਂ ਦੇ ਵਿਰੁਧ ਬਗ਼ਾਵਤ ਦਾ ਸੂਚਕ ਸੀ । ਪਰ ਉਹ ਬਗ਼ਾਵਤ ਇਕ ਮੂਲ-ਸੰਬੰਧੀ ਬਗ਼ਾਵਤ ਨਹੀਂ ਸੀ । ਰੋਮੀਓ ਜੂਲੀਅਟ ਬਾਰੇ ਤੁਸੀਂ ਇਹ ਕਹਿ ਸਕਦੇ ਹੋ ਕਿ ਉਹਨਾਂ ਪ੍ਰੇਮੀਆਂ ਨੇ ਖ਼ਾਨਦਾਨੀ ਦੁਸ਼ਮਨੀਆਂ ਦੀਆਂ ਹੱਦਾਂ ਢਾਈਆਂ ਅਰ ਇਸ ਤਰ੍ਹਾਂ ਸਮਾਜ ਨੂੰ ਪ੍ਰਗਤੀ ਦਾ ਇਕ ਰਾਹ ਦਿਖਾਇਆ । ਜਾਂ ਸੁਹਣੀ ਮਹੀਂਵਾਲ ਤੇ ਹੀਰ ਰਾਂਝੇ ਦੇ ਇਸ਼ਕ ਨੇ ਇਹ ਦਸ ਦਿਤਾ ਕਿ ਅਸਾਡੇ ਚਲੇ ਆ ਰਹੇ ਵਿਆਹ ਵਰਣ ਦੇ ਰਿਵਾਜਾਂ ਵਿਚ ਇਨਸਾਨੀ ਦਿਲ ਨੂੰ ਉਹ ਅਧਿਕਾਰ ਨਹੀਂ ਸੀ ਦਿਤਾ ਜਾ ਰਿਹਾ ਜੋ ਚਾਹੀਦਾ ਸੀ । ਪਰ ਇਸ ਤਰ੍ਹਾਂ ਨਾਲ ਇਹ ਇਸ਼ਕ ਸਮਾਜ ਵਿਰੁਧ ਇਕ ਸਾਮਿਆਕ ਅਰ ਭਾਗਸਮ ਬਗ਼ਾਵਤ ਹੀ ਸੀ। ਜੀਵਨ ਨਾਲ ਇਸ ਦਾ ਵਿਆਪਕ ਸੰਬੰਧ ਨਹੀਂ ਸੀ ਦਰਸਾਇਆ ਜਾਂਦਾ । ਮਤਲਬ ਇਹ ਨਹੀਂ ਕਿ ਇਸ ਇਸ਼ਕ ਦੇ ਲੱਛਣਾਂ ਵਿਚ ਇਹ ਜੀਵਨ-ਸੰਬੰਧ ਨਹੀਂ ਸੀ। ਰਾਂਝੇ ਹੀਰ ਦਾ ਇਸ਼ਕ ਜੇ ਸਫਲ ਹੋ ਜਾਂਦਾ ਤਾਂ ਉਹਨਾਂ ਦੇ ਜੀਵਨ ਵਿਚ ਇਹ ਜ਼ਰੂਰ ਸਹਾਈ ਹੁੰਦਾ। ਪਰ ਹੀਰ ਦੀ ਕਹਾਣੀ ਵਾਲਿਆਂ ਨੇ ਉਸ ਦੇ ਇਸ਼ਕ ਦੇ ਇਸ ਪਖ ਨੂੰ ਮੂਲੋਂ ਨਹੀਂ ਜਾਚਿਆ । ਇਸ ਨੂੰ ਕੇਵਲ ਇਕ ਆਤਮਿਕ ਸੰਬੰਧ ਆਖ ਕੇ ਛਡ ਦਿਤਾ ਹੈ। ਅਵਲ ਤਾਂ ਇਸ ਦਾ ਸਰੀਰ

ਨਾਲ ਨਾਤਾ ਮੰਨਿਆ ਹੀ ਨਹੀਂ, ਤੇ ਜੇ ਮੰਨਿਆ ਵੀ ਹੈ ਤਾਂ ਇਹ ਹੀ ਕਿ ਹੀਰ ਰਾਂਝੇ ਦੀ ਤੇ ਸੁਹਣੀ ਮਹੀਂਵਾਲ ਦੀ ਅਮਾਨਤ ਬਣਾ ਦਿਤੀ ਹੈ। ਲਿੰਗ ਸੰਬੰਧ ਦੇ ਪੁਰਾਣੇ ਅਰਥਾਂ ਅਨੁਸਾਰ ਜਿਥੇ ਇਹ ਪਹਿਲੀ ਵਾਰ ਕਾਇਮ ਹੋ ਗਿਆ ਹੈ ਜਾਂ ਇਸ ਦੀ ਕਾਇਮੀ ਦਾ ਸੰਕਲਪ ਹੋ ਚੁਕਾ ਹੈ, ਉਥੋਂ ਇਸ ਨੂੰ ਪੁਟਣਾ ਇਕ ਆਤਮਕ ਅਨਰਥ ਹੈ ਜਿਸ ਨੂੰ ਸਮਾਜ ਦੇ ਪਰਚਲਤ ਨਿਯਮ ਵੀ ਨਿਆਇਕਾਰੀ ਨਹੀਂ ਬਣਾਂਦੇ। ਹੀਰ ਦੇ ਖੇੜਿਆਂ ਦੇ ਵਿਆਹੀ ਜਾਣ ਨੂੰ ਉਸ ਦੇ ਜੀਵਨ ਨਾਲੋਂ ਵਧੀਕ ਉਸ ਦੀ ਆਤਮਾ ਨਾਲ ਹੋਇਆ ਅਨਰਥ ਦਸਿਆ ਗਿਆ ਹੈ। ਜਦੋਂ ਹੀਰ ਆਪਣੀ ਮਾਂ ਨਾਲ ਤੇ ਫਿਰ ਕਾਜ਼ੀ ਨਾਲ ਝਗੜ ਰਹੀ ਹੈ ਤਾਂ ਉਹਨਾਂ ਨੂੰ ਇਸੇ ਆਤਮਕ ਤੇ ਪਹਿਲੋਂ (ਜਾਂ ਧੁਰ ਦਰਗਾਹੋਂ) ਕਾਇਮ ਹੋ ਚੁਕੇ ਨਾਤੇ ਦਾ ਵਾਸਤਾ ਦੇਂਦੀ ਹੈ। ਇਸ ਨਾਤੇ ਦੇ ਧੁਰ ਦਰਗਾਹੀ ਹੋਣ ਦਾ ਮਤਲਬ ਇਹ ਹੀ ਸੀ, ਨਾ, ਪਈ ਹੀਰ ਦੇ ਮਨ ਨੇ ਤੇ ਸ਼ਾਇਦ ਸਰੀਰ ਨੇ ਵੀ ਰਾਂਝੇ ਨੂੰ ਖੇੜੇ ਨਾਲ ਗਲ ਬਾਤ ਹੋਣ ਤੋਂ ਪਹਿਲਾਂ ਗ੍ਰਹਿਣ ਕਰ ਲਿਆ ਹੋਇਆ ਸੀ । ਇਹ ਭੁਲੇਖਾ ਪੂੰਜੀਵਾਦੀ ਸਮਾਜ ਵਿਚ ਹੁਣ ਤਕ, ਪੂਰਬ ਪੱਛਮ ਦੋਹਾਂ ਵਿਚ, ਤੁਰਿਆ ਆ ਰਿਹਾ ਹੈ। ਅੰਗਰੇਜ਼ੀ ਨਾਵਲਿਸਟ ਟਾਮਸ ਹਾਰਡੀ ਦੀ ਟੈਸ ਨੂੰ ਵੀ ਇਹ ਭੁਲੇਖਾ ਹੀ ਦੋ ਵਾਰੀ ਤਬਾਹੀ ਵਲ ਧਕਾ ਦੇਂਦਾ ਹੈ। ਪਰ ਅਸਲ ਮਤਲਬ ਇਸ਼ਕ ਦਾ ਇਹ ਨਹੀਂ।

ਅਜ ਕਲ ਦੇ ਸਮਾਜ ਵਿਚ, ਜਾਂ ਕੰਮ ਅਜ਼ ਕਮ, ਸਮਾਜਵਾਦੀ ਪ੍ਰਬੰਧ ਵਿਚ, ਇਸ਼ਕ ਇਕ ਬਗ਼ਾਵਤ ਨਹੀਂ, ਇਹ ਕੇਵਲ ਇਕ ਮਾਨਸਿਕ ਝੁਕਾਉ ਹੈ। ਜੇ ਇਸ ਝੁਕਾਉ ਨੂੰ ਜੀਵਨ ਦੀ ਦਿਸ਼ਾ ਤੋਂ ਉਲਟ ਕਰ ਦਿਤਾ ਜਾਵੇ ਤਾਂ ਇਹ ਜੀਵਨ ਦੇ ਰਾਹ ਵਿਚ ਅਟਕ ਹੈ, ਇਕ ਕਾਣ ਹੈ। ਪਰ ਜੇ ਇਸ ਨੂੰ ਜੀਵਨ ਦੀ ਦਿਸ਼ਾ

ਵਲ ਭੰਵਾਇਆ ਜਾ ਸਕੇ ਤਾਂ ਇਹ ਇਕ ਸਹਾਇਕ ਸ਼ਕਤੀ ਹੈ। ਮੁਖ ਵਿਸ਼ੈ ਅਜ ਕਲ ਦੇ ਸਾਹਿਤ ਦਾ ਜੀਵਨ ਜਾਂ ਹੋਰ ਸਪਸ਼ਟ ਸ਼ਬਦਾਂ ਵਿਚ ਕੰਮ ਹੈ। ਅਜ ਕਲ ਦੇ ਸਮਾਜ ਵਿਚ ਜੀਵਨ ਦਾ ਅਰਥ ਹੀ ਕੰਮ ਹੈ। ਇਸ਼ਕ ਦਾ ਮੁਲ, ਕੀ ਸਾਹਿਤ ਲਈ ਤੇ ਕੀ ਜੀਵਨ ਲਈ, ਕੰਮ ਦੀ ਸੰਚਾਲਕ ਸ਼ਕਤੀ ਹੋਣ ਕਰਕੇ ਹੀ ਹੈ। ਅਜ ਕਲ ਦੇ ਆਸ਼ਕ ਜੀਵਨ ਸਾਥੀ ਹਨ, ਜੋ ਇਕ ਦੂਜੇ ਨਾਲ ਮੋਢਾ ਡਾਹ ਕੇ ਕੰਮ ਕਰਨਾ ਲੋੜਦੇ ਹਨ।

ਇਸੇ ਤਰ੍ਹਾਂ ਹੀ ਜਨ-ਸਾਧਾਰਨ ਲਈ ਜੁਧ ਦੇ ਅਰਥ ਅਜ ਹੋਰ ਹਨ। ਹੁਣ ਜਨ-ਸਾਧਾਰਨ ਜਿਸ ਜੁਧ ਵਿਚ ਸ਼ਾਮਲ ਹੋ ਗਿਹਾ ਹੈ, ਉਹ ਇਕ ਰਾਜੇ ਨੂੰ ਦੂਜੇ ਰਾਜੇ ਉਪਰ ਜਿਤ ਪ੍ਰਾਪਤ ਕਰਾਣ ਲਈ ਨਹੀਂ। ਇਹ ਜੁਧ ਜੀਵਨ ਦੀਆਂ ਉਹਨਾਂ ਆਤਮਕ ਸ਼ਕਤੀਆਂ ਵਿਰੁਧ ਹੈ, ਜਿਨ੍ਹਾਂ ਵਿਚ ਰਾਜੇ ਜ਼ਿਮੀਂਦਾਰ, ਆਪਣੇ ਕੀ ਤੇ ਪਰਾਏ ਕੀ, ਸਭ ਗਿਣੇ ਜਾਂਦੇ ਹਨ। ਕਦੀ ਕਦੀ ਇਹ ਜੁਧ ਰੂਪਕ ਪਖ ਤੋਂ ਵੀ ਪੁਰਾਣੇ ਜੁਧਾਂ ਵਾਕਰ ਹੋ ਜਾਂਦਾ ਹੈ, ਜਦ ਜਨਤਾ ਹਥਿਆਰ ਲੈ ਕੇ ਅਰ ਸੰਗਠਿਤ ਹੋ ਕੇ ਆਪਣੇ ਦੋਖੀਆਂ ਵਿਰੁਧ ਲੜਨ ਲਗ ਪੈਂਦੀ ਹੈ। ਜਿਸ ਤਰ੍ਹਾਂ ਇਹਨਾਂ ਸਮਿਆਂ ਵਿਚ ਰੂਸ ਵਿਚ ਜਾਂ ਚੀਨ ਵਿਚ ਹੋਇਆ ਹੈ ਤੇ ਇਸ ਵਿਚ ਜਨਤਾ ਜਿਤੀ ਹੈ। ਅਜਿਹੀਆਂ ਹਾਲਤਾਂ ਵਿਚ ਹੁਣ ਦਾ ਸਾਹਿਤ ਪੁਰਾਣੇ ਬੀਰ ਸਾਹਿਤ ਦਾ ਰੂਪ ਅਰ ਲੱਛਣ ਧਾਰਨ ਕਰ ਲੈਂਦਾ ਹੈ; ਭਾਵੇਂ ਇਸ ਵਿਚ ਅਰਥ ਅਰ ਭਾਵ ਪੁਰਾਣੇ ਬੀਰ ਸਾਹਿਤ ਨਾਲੋਂ ਵਧੇਰੇ ਅਰ ਪ੍ਰਬਲ ਹੋਣਗੇ।

ਹੁਣ ਸਵਾਲ ਉਠਦਾ ਹੈ ਕਿ ਇਸ ਬਦਲ ਚੁਕੇ, ਜਾਂ ਠੀਕ ਸ਼ਬਦਾਂ ਵਿਚ ਵਧੇਰੇ ਡੂੰਘੇ ਤੇ ਵਧੇਰੇ ਚੌੜੇ, ਅਨੁਭਵ ਦਾ ਹੁਣ ਦੀ ਕਵਿਤਾ ਨਾਲ ਕੀ ਸੰਬੰਧ ਹੈ। ਕੀ ਇਹ ਸੰਬੰਧ

ਪੁਰਾਣੇ ਸਮਿਆਂ ਵਾਲੇ ਸੰਬੰਧ ਨਾਲੋਂ ਕੁਝ ਵਖਰਾ ਹੋ ਗਿਆ ਹੈ ? ਜੇ ਵਖਰਾ ਹੋ ਗਿਆ ਹੈ ਤਾਂ ਇਸ ਵਖਰੇ ਦਾ ਫਲ ਰੂਪ ਅਜ ਕਲ ਦੀ ਕਵਿਤਾ ਵਿਚ ਕੀ ਹੋਇਆ ਹੈ ? ਇਸ ਨੇ ਅਜ ਕਲ ਦੀ ਕਵਿਤਾ ਦੇ ਰੂਪਕ ਤੇ ਆਤਮਕ ਲਛਣਾਂ ਉਤੇ ਕੀ ਅਸਰ ਪਾਇਆ ਹੈ ?

ਇਸ ਚਰਚਾ ਵਿਚ ਇਹ ਗਲ ਵੀ ਦਿਸ ਪਵੇਗੀ ਕਿ ਅਨੁਭਵ ਦਾ ਸੰਬੰਧ ਸਮੁਚੇ ਸਾਹਿਤ ਨਾਲ ਹੀ ਵਿਚਾਰਿਆ ਗਿਆ ਹੈ । ਕੀ ਕਵਿਤਾ ਦਾ ਸੰਬੰਧ ਅਨੁਭਵ ਨਾਲ ਸਾਹਿਤ ਦੀਆਂ ਦੂਜੀਆਂ ਵੰਨਗੀਆਂ ਤੋਂ ਕੁਝ ਵਿਸ਼ੇਸ਼ ਅਰਥ ਰਖਦਾ ਹੈ ? ਮੇਰੇ ਵਿਚਾਰ ਵਿਚ ਇਸ ਸੰਬੰਧ ਵਿਚ ਕੁਝ ਵਿਸ਼ੇਸ਼ਤਾ ਜ਼ਰੂਰ ਹੈ । ਗਦਿ ਸਾਹਿਤ ਵਿਚ ਤਰਕ, ਨਿਆਇ, ਆਦਿ, ਬੌਧਿਕ ਸ਼ਕਤੀਆਂ ਵਧੇਰੇ ਪ੍ਰਬਲ ਹੁੰਦੀਆਂ ਹਨ । ਅਨੁਭਵ ਉਥੇ ਵੀ ਹੁੰਦਾ ਹੈ; ਪਰ ਨਿਆਇ ਦੇ ਵਧੇਰੇ ਹੀ ਅਧੀਨ ਹੋ ਕੇ; ਜਿਸ ਤਰ੍ਹਾਂ ਕਵਿਤਾ ਵਿਚ ਨਹੀਂ ਹੁੰਦਾ । ਕਵਿਤਾ ਵਿਚ ਤਾਂ ਇਹ ਕਰੀਬ ਕਰੀਬ ਸ੍ਵਾਧੀਨ ਹੁੰਦਾ ਹੈ। ਅਸਲ ਵਿਚ ਛੰਦ ਦੀ ਬਣਤ ਨੂੰ ਛਡ ਕੇ ਕਵਿਤਾ ਬਾਕੀ ਸਾਹਿਤ ਨਾਲੋਂ ਵਖਰੀ ਇਸੇ ਗਲ ਵਿਚ ਹੁੰਦੀ ਹੈ । ਨਿਆਇ, ਕਲਪਣਾ, ਆਦਿ, ਬੌਧਿਕ ਗੁਣਾਂ ਨਾਲੋਂ ਅਨੁਭਵ ਦਾ ਵੱਖਰ ਹੀ ਕਵਿਤਾ ਦੇ ਵੱਖਰ ਅਰ ਵਿਸ਼ੇਸ਼ਤਾ ਦਾ ਮਰਮ ਹੈ ।



ਗੋਪਾਲ ਸਿੰਘ

*

# ਕਵਿਤਾ

ਕਵਿਤਾ

ਕਵਿਤਾ ਸੋਚ-ਉਡਾਰੀ ਤੇ ਜਜ਼ਬੇ ਦਾ ਤੋਲ-ਬੰਧ ਪ੍ਰਗਟਾਓ ਹੈ। ਜੇ ਇਹਨਾਂ ਤਿੰਨਾਂ ਅੰਗਾਂ ਦਾ ਮੇਲ ਹੁਨਰੀ ਤ੍ਰੀਕੇ ਨਾਲ ਕੀਤਾ ਗਿਆ ਹੋਵੇਗਾ, ਤਾਂ ਰਚਨਾਂ ਵਿਚੋਂ ਸੋਹਜ-ਸਵਾਦ ਜ਼ਰੂਰ ਮਿਲੇਗਾ। ਚੀਜ਼ਾਂ ਦਾ ਹੂ-ਬ-ਹੂ ਬਿਆਨ, ਉਹਨਾਂ ਦੀ ਪਦਾਰਥਕ ਬਨਾਵਟ ਦਾ ਵਿਸਥਾਰ, ਉਹਨਾਂ ਦੇ ਪ੍ਰਗਟ ਗੁਣ ਔਗਣ, ਵਸ਼ੇਸ਼ਤਾਈਆਂ, ਬਾਕੀ ਪ੍ਰਕ੍ਰਿਤੀ ਨਾਲ ਸੰਬੰਧ, ਉਹਨਾਂ ਦੀ ਦਰਜਾਬੰਦੀ, ਕਿਨ੍ਹਾਂ ਹਾਲਤਾਂ ਤੇ ਵਿਧੀਆਂ ਰਾਹੀਂ ਉਹ ਕੁਝ ਬਣੀਆਂ, ਜਿਵੇਂ ਕਿ ਉਹ ਸਾਨੂੰ ਸਥੂਲ, ਜੜ੍ਹ, ਰੂਪ ਵਿਚ ਦਿਸਦੀਆਂ ਹਨ, ਇਹ ਕੰਮ ਸਾਇੰਸ ਦਾ ਹੈ। ਇਕ ਠੋਸ ਸਚਾਈ ਨੂੰ ਲਭਕੇ ਉਸ ਤੋਂ ਆਮ ਅਸੂਲ ਘੜਨੇ ਤੇ ਇਵੇਂ ਦਿਸਦੇ ਉਧੜ-ਗੁਧੜੇ ਮਸਾਲੇ ਵਿਚੋਂ ਕਿਸੇ ਨੇਮ, ਤਰਤੀਬ, ਕਾਨੂੰਨ ਨੂੰ ਲਭਣਾ, ਇਥੇ ਸਾਇੰਸ ਦਾ ਕੰਮ ਮੁਕ ਜਾਂਦਾ ਹੈ, ਤੇ ਕਵਿਤਾ ਸ਼ੁਰੂ ਹੁੰਦੀ ਹੈ। ਸਾਇੰਸ ਹਰ

ਅਮਲ ਦਾ ਠੋਸ ਸਬੂਤ ਪੇਸ਼ ਕਰਦੀ ਹੈ, ਦਲੀਲ ਦੀ ਬਾਣੀ ਬੋਲਦੀ ਹੈ ਤੇ ਜੀਵਨ ਵਿਚ ਉਸਦੇ ਸਾਰਥਕ, ਕੰਮ ਆਉਂਦੇ ਪਾਸੇ ਨਾਲ ਆਪਣਾ ਸਾਰਾ ਸੰਬੰਧ ਜੋੜਦੀ ਹੈ । ਕਵਿਤਾ ਦਿਸਦੀ ਪ੍ਰਕਿਰਤੀ ਨੂੰ ਉਵੇਂ ਬਿਆਨਦੀ ਹੈ, ਜਿਵੇਂ ਉਹ ਸਾਡੇ ਜਜ਼ਬਿਆਂ, ਆਤਮਕ ਝੁਕਾਵਾਂ, ਮੋਹਜ-ਭਾਵ, ਜਾਂ ਜਿਸਨੂੰ "ਅੰਦਰਲੀ ਅਖੜੀ" ਆਖਿਆ ਜਾਂਦਾ ਹੈ, ਨੂੰ ਪ੍ਰੇਰਦੀ, ਜਗਾਂਦੀ, ਹਲੂਣਦੀ ਹੈ। ਅਸੀਂ ਕਿਸੇ ਚੀਜ਼ ਦਾ ਜਾਣਨ ਜੋਗਾ ਹਭਾ ਕੁਝ ਜਾਣਕੇ ਵੀ ਉਸਦੀ ਖ਼ੂਬਸੂਰਤੀ ਤੇ ਵਿਸਮਾਦੀ-ਅੰਗ ਉਤੋਂ ਫਿਰ ਵੀ ਬਲਿਹਾਰ ਪਏ ਜਾਂਦੇ ਹਾਂ। ਜਿਉਂ ਜਿਉਂ ਹੋਰ ਹੋਰ ਉਸਦੀ ਸਥੂਲ-ਰਚਨਾਂ ਬਾਰੇ ਜਾਣੀਏ, ਸਾਡੀ ਹੈਰਾਨੀ ਹੋਰ ਹੋਰ ਵਧਦੀ ਜਾਂਦੀ ਹੈ। ਇਵੇਂ ਕਿਉਂ ? ਕਿਸ ਲਈ ? ਰਚਨਾਂ ਦੀ ਬੇ-ਅੰਤਤਾ ਤੇ ਵਿਸਥਾਰ, ਉਸਦਾ ਰੰਗਾ-ਰੰਗਪਨ, ਉਸਦੀ ਬਾਕਾਇਦਗੀ, ਉਸਦਾ ਖਿਚਦਾ ਸਰੂਪ, ਅਸਾਂ ਸਭਨਾਂ ਦਾ ਧਿਆਨ ਆਪਣੇ ਵਿਚ ਜਗਾਂਦੇ ਹਨ, ਪਰ ਕੁਝ ਵਿਹਲ ਦੀ ਘਾਟ, ਕੁਝ ਜ਼ਿੰਦਗੀ ਦੀ "ਭਜੋ-ਨਠੋ," ਕੁਝ ਸੂਝ ਦੀ ਕਮੀ, ਸਾਡੇ ਵਿਚ ਨਿਤ-ਉਪਜਦੇ ਜਜ਼ਬਿਆਂ ਨੂੰ ਕੋਈ ਸਹੀ, ਠੋਸ, ਅਗਵਾਈ-ਭਰੀ ਸ਼ਕਲ ਦੇਣ ਤੋਂ ਸਦਾ ਵੰਚਿਤ ਰਖਦੇ ਹਨ। ਇਹ ਕੰਮ ਕਿਸੇ ਬੁਧੀਵਾਨ ਕਲਾਕਾਰ ਕਵੀ ਦਾ ਹੈ, ਕਿ ਉਹ ਇਹਨਾਂ ਜਜ਼ਬਿਆਂ ਨੂੰ ਕੋਈ ਨਿਰਣਾ-ਜਨਕ ਰੂਪ ਦੇਵੇ, ਇਹਨਾਂ ਦੇ ਜਜ਼ਬਾਤੀ ਤੇ ਆਤਮਕ ਗੁਣਾਂ ਨੂੰ ਉਜਾਗਰ ਕਰੇ, ਸਾਡੀ ਰੂਹ ਵਿਚ ਕੋਈ ਨਵੀਂ ਝਰਨਾਟ ਛੇੜੇ, ਪਰਛਾਂਵਿਆਂ ਪਿਛੇ ਲੁਕੇ ਹੁਸਨ ਦੀਆਂ ਬਾਰੀਆਂ ਖੋਲ੍ਹ ਖੋਲ੍ਹ ਸਾਡੇ ਸਾਹਮਣੇ ਰਖੇ, ਅਜੇਹੇ ਢੰਗ ਨਾਲ, ਕਿ ਅਸੀਂ ਪ੍ਰਭਾਵਤ ਹੋਈਏ, ਰਸ ਵਿਚ ਡੁਬੀਏ, ਤੇ ਨਵੀਆਂ ਸਚਿਆਈਆਂ ਦੇ ਗਿਆਨ ਵਿਚ ਜਾਗੀਏ। ਜਿਹੜੀ ਕਵਿਤਾ ਸਾਡੇ ਵਿਚ ਕੋਈ ਅਤਿ ਨਵਾਂ, ਵਿਸਮਾਦੀ,

ਤੀਖਣ ਜਜ਼ਬਾ ਨਹੀਂ ਛੇੜਦੀ, ਉਹ ਕਵਿਤਾ ਨਹੀਂ ਕਹਾ ਸਕਦੀ। ਉਹ ਜਜ਼ਬਾ ਉਸਾਰੂ, ਜੀਵਨ ਨਾਲ ਜੋੜਦਾ, ਜੀਵਨ ਘੋਲ ਨੂੰ ਵਧੀਕ ਮਿਠੜਾ, ਸੁਹਾਵਣਾ, ਪ੍ਰੀਤ-ਭਿੰਨਾਂ, ਆਦਰਸ਼ਵਾਦੀ ਬਣਾਂਦਾ ਹੋਣਾ ਚਾਹੀਦਾ ਹੈ, ਨਹੀਂ ਤਾਂ ਉਹ ਸਾਹਿਤ ਨਹੀਂ, ਸਾਹਿਤ ਦਾ ਕੇਵਲ ਬਹਾਨਾ ਜਿਹਾ ਹੋਵੇਗਾ ।

ਕਿਉਂਕਿ ਹਰ ਹੁਨਰੀ-ਰਚਨਾਂ ਦਾ ( ਜਿਵੇਂ ਹਰ ਰਚਨਾਂ ਦਾ ) ਕੋਈ ਮਨੋਰਥ ਹੁੰਦਾ ਹੈ। ਪ੍ਰਕ੍ਰਿਰਤੀ ਦੀ ਕੋਈ ਵੀ ਚੀਜ਼ ਬੇ-ਲੋੜੀ ਜਾਂ ਬੇ-ਕਾਇਦਾ ਨਹੀਂ । ਧਰਤੀ, ਚੰਨ-ਤਾਰੇ, ਸੂਰਜ, ਪੌਣ, ਪਾਣੀ, ਆਕਾਸ਼ ( ਖ਼ਲਾ ) ਕਿਹੜੀ ਚੀਜ਼ ਬੇ-ਨੇਮੀ ਹੈ, ਖਲੋਤੀ ਹੈ, ਜਾ ਲਾਭਦਾਇਕ ਨਹੀਂ, ਤੇ ਸਭ ਤੋਂ ਵਧੀਕ, ਖ਼ੂਬਸੂਰਤ ਨਹੀਂ ? ਕਿਹੜਾ ਬੂਟਾ, ਫਲ, ਸਬਜ਼ੀ, ਅਨਾਜ, ਘਾ, ਜਨੌਰ ਹੈ, ਜਿਸਦਾ ਕੋਈ ਲਾਭ ਨਹੀਂ ? ਜਿਹਨਾਂ ਜ਼ਹਿਰ ਵੰਡਦੇ ਕੀੜਿਆਂ ਦਾ ਕੁਝ ਕੰਮ ਨਹੀਂ ਦਿਸਦਾ, ਉਹ ਵੀ ਕਿਸੇ ਨਾ ਕਿਸੇ ਜਨੌਰ ਦਾ ਆਹਾਰ ਹਨ। ਕੁਦਰਤ ਆਪਣੇ ਆਪ ਵਿਚ ਇਕ ਸੰਪੂਰਨ ਨੇਮ ਹੈ। ਇਸ ਵਿਚ ਬੜਾ ਕੁਝ ਹੈ, ਹਰ ਭੁਖ ਪੂਰੀ ਕਰਨ ਲਈ, ਕੇਵਲ ਗਿਆਨ ਦਾ ਘਾਟਾ ਹੈ। ਚੀਜ਼ਾਂ ਦੇ ਸਥੂਲ-ਰੂਪ ਦਾ ਗਿਆਨ ਸਾਨੂੰ ਸਾਇੰਸ ਦੇਂਦੀ ਹੈ, ਉਹਨਾਂ ਦੀ ਵਿਚਲੀ, ਆਤਮਕ ਰਮਜ਼, ਸਾਨੂੰ ਕਵਿਤਾ ਰਾਹੀਂ ਮਿਲਦੀ ਹੈ। ਸਾਹਿਤ ਦੇ ਹੋਰ ਅੰਗ ਵੀ ਇਸੇ ਆਦਰਸ਼ ਨੂੰ ਪਾਲਦੇ ਹਨ। ਪਰ ਕਵਿਤਾ ਸਭ ਤੋਂ ਵਧੀਕ ਇਹ ਕੰਮ ਕਰਦੀ ਹੈ, ਕਿਉਂਕਿ ਇਹ ਦਲੀਲ ਨਾਲੋਂ ਜਜ਼ਬੇ ਦੀ ਤ੍ਰਿਖੀ ਕਾਹਲੀ ਨਾਲ ਝੱਟ ਪੱਟ ਸਾਨੂੰ ਹਲੂਣਦੀ, ਵੰਗਾਰਦੀ ਹੈ। ਇਹ ਹਰ ਵਿਹਲ ਵੇਲੇ ਬੰਦਾ ਗੁਨਗੁਨਾਉਂਦਾ, ਇਸ ਤੋਂ ਪ੍ਰੇਰਤ ਹੁੰਦਾ ਰਹਿੰਦਾ ਹੈ। ਇਸਦੀ ਉਡਾਰੀ, ਆਮ ਕਰਕੇ ਛੋਟੀ, ਕਿਸੇ ਚੰਬੇਲੀ ਦੇ ਫੁਲ ਵਾਂਗ ਹੁੰਦੀ ਹੈ, ਬੋਹੜ ਦੀ ਸੰਘਣੀ ਛਾਂ ਵਾਂਗ ਨਹੀਂ

(ਜੋ ਉਸਦੇ ਹਮੇਸ਼ ਥਲੇ ਬੈਠਕੇ ਹੀ ਮਾਣੀ ਜਾ ਸਕਦੀ ਹੈ )। ਇਸ ਦੀ ਨਿਮ੍ਹੀ ਨਿਮ੍ਹੀ ਖ਼ੁਸ਼ਬੂ ਹਰ ਵੇਲੇ ਸਾਡੇ ਨਾਲ ਨਾਲ ਪਈ ਜਾਂਦੀ ਹੈ। ਇਸ ਨੂੰ ਅਸੀਂ ਆਪਣੀ ਪਗੜੀ ਵਿਚ ਟੁੰਗ ਲੈਂਦੇ ਹਾਂ, ਗਲੇ ਦੀ ਗਰਾਰੀ ਵਿਚ, ਦਿਮਾਗ਼ ਦੇ ਕਿਸੇ ਵਿਹਲੇ ਕੋਨੇ ਵਿਚ। ਜਦੋਂ ਜੀ ਕੀਤਾ, ਪੜ੍ਹਕੇ ਸੁਆਦ ਲੈ ਲਿਆ, ਨਾ ਕੇਵਲ ਸੁਆਦ ਸਗੋਂ ਉਤਸ਼ਾਹ, ਜੀਣ ਦੀ ਭਖਦੀ ਸਧਰ, ਜਜ਼ਬੇ ਦਾ ਕੋਈ ਨਵਾਂ ਪ੍ਰਵਾਹ।

ਇਸ ਲਈ ਕਵੀ ਕਈ ਢੰਗ ਵਰਤਦਾ ਹੈ। ਉਹ ਚੀਜ਼ਾਂ ਨੂੰ ਉਹਨਾਂ ਦੇ ਚਿੰਨ੍ਹ-ਰੂਪ (Symbolic) ਵਿਚ ਵਰਤਦਾ ਹੈ, ਉਵੇਂ ਨਾ, ਜਿਵੇਂ ਉਹ ਦਿਸਦੀਆਂ ਹਨ, ਸਗੋਂ ਉਵੇਂ ਜੋ ਕਵੀ ਦੇ ਆਦ-ਰਸ਼ ਨਾਲ ਮੇਲ ਖਾਂਦੀਆਂ ਹਨ। ਇਸਨੂੰ ਅਸੀਂ ਕਾਵ-ਮਈ ਸਚ (Poetic Truth) ਆਖਦੇ ਹਾਂ। ਕਾਵਿ-ਮਈ ਸੱਚ ਦਾ ਭਾਵ ਇਹੀ ਹੈ, ਕਿ ਕਵੀ ਚੀਜ਼ਾਂ ਦੀਆਂ ਪ੍ਰਗਟ ਵਸ਼ੇਸ਼ਤਾਈਆਂ ਨਾਲੋਂ ਉਹਨਾਂ ਤੋਂ ਉਪਜਦੇ ਵਿਸਮਾਦ-ਭਾਵ, ਧਰਮ-ਭਾਵ, ਡਰ, ਦੁਖ ਸੁਖ, ਸੋਹਜ, ਰੱਹਸ, ਤੇ ਉਹਨਾਂ ਦੀ ਸਾਡੇ ਜੀਵਨ ਲਈ ਦਿਲ-ਚਸਪੀ ਤੇ ਅਰਥਾਂ ਨੂੰ ਇਨ ਬਿਨ ਉਜਾਗਰ ਕਰ ਦੇਵ। ਵੇਖਣ ਵਾਲੀ ਗਲ ਇਹ ਹੈ, ਕਿ ਕਵੀ ਦਾ ਬਿਆਨ ਸਾਡੇ ਵਿਚ ਮਾਰੂ, ਢਾਹੂ, ਜਜ਼ਬੇ ਨਾ ਜਗਾਵੇ, ਜਿਸ ਨਾਲ ਜੀਵਨ ਵਿਚ ਜੁੜਨ, ਵਿਕਾਸ਼ ਕਰਨ, ਕੁਝ ਉਸਾਰਨ ਦੀ ਥਾਂ ਜੀਵਨ ਤੋਂ ਬੇ-ਰੁਖ਼ੀ, ਵਿਰੋਧ ਤੇ ਨਿਰਾ ਸਹਿਮ ਜਾਂ ਨਿਰਾਸ਼ਾ ਪੈਦਾ ਹੋ ਜਾਵੇ।

"ਘਾਅ ਉਤੇ ਪਈ ਨਿਮਾਣੀ ਤ੍ਰੇਲ" ਭਾਈ ਵੀਰ ਸਿੰਘ ਦੇ ਹਥਾਂ ਵਿਚ ਪ੍ਰਿਯ-ਸੂਰਜ ਦੀ ਦਰਸ-ਪਿਆਸ ਵਿਚ "ਨੈਣ ਨੈਣ ਹੋ ਰਹੀਆਂ" ਹੋ ਜਾਂਦੀ ਹੈ। ਪੂਰਨਮਾਸ਼ੀ ਨੂੰ ਸਮੁੰਦਰਾਂ ਵਿਚ ਉਠਦੇ ਜਵਾਰ ਭਾਟੇ, "ਦੂਰ ਵਸੰਦੇ ( ਚੰਨ ) ਸੋਹਣੇ ਵਲੇ, ਉਮਲ ਉਮਲ

ਜੀ ਭਰਦੇ" ਜਾਪਦੇ ਹਨ । ਮਨੋਰਥ-ਹੀਣ ਨਹੀਂ, ਸਗੋਂ ਇਹ ਦਰਸਾਣ ਲਈ ਕਿ ਧਰਤੀ ਅਕਾਸ਼ ਵਿਚ ਹਰੇਕ ਚੀਜ਼ ਦੂਜੀ ਨੂੰ ਖਿੱਚ, ਅਪਣਾ ਰਹੀ ਹੈ ਤੇ ਇਹ "ਪ੍ਰੀਤਮ ਦਾ ਦਿਲ" ਹੈ, ਜੋ ਪ੍ਰੇਮ ਤ੍ਰੰਗੀਂ ਆਕੇ "ਦਾਨ ਉਛਾਲੇ" ਕਰਦਾ ਹੈ । ਕਲੀ ਦੀ ਖੁਸ਼ਬੂ "ਜਵਾਨ" ਹੋਕੇ "ਮਾਂ" ਦੇ ਕਲਾਵੇ ਵਿਚ ਸਮਾਂਦੀ ਨਹੀਂ "ਤੇ ਜਫੀ ਛੇਤੀ ਖੋਲ੍ਹ ਮਾਇ, ਬੰਨ੍ਹ ਨਾ ਬਹਾਲ ਸਾਨੂੰ" ਦਾ ਤਰਲਾ ਕਰਦੀ ਹੈ ਮਹਿੰਦੀ ਸਜਣਾ ਦੇ ਹਥ ਲਗੀ ਕੂਕ ਰਹੀ ਹੈ, 'ਸਵਾਦ ਨੀਂ ਅਗੰਮੀ ਆਇਆ, ਰਸ ਝਰਨਾਟ ਛਿੜੀ"। ਕੋਇਲਾ ਕਾਲ-ਕਲੂਠਾ, ਦਿਲ-ਟੁਝਿਆ, ਯਖ਼-ਠੰਢਾ, ਆਪਣੇ ਅਸਲੇ ( ਅਗ ) ਨਾਲੋਂ ਵਿਛੜਿਆ ਹੈ, ਤਾਹੀਂ ਕਾਲਾ ਹੈ, ਇਸਦੀ ਚਿਟਾਸ ਦੁਧ, ਦਹੀਂ, ਮੱਖਣ ਚੂਨਾ ਮਲਿਆਂ ਨਹੀਂ ਆਉਣੀ :

"ਅੰਗ ਅੱਗ ਦੇ ਲਾ ਕੇ ਵੇਖੋ,
ਚੜ੍ਹਦਾ ਰੂਪ ਸਵਾਇਆ।"

ਪੂਰਨ ਸਿੰਘ ਦੇ ਹਥਾਂ ਵਿਚ "ਘਰ ਦੀ ਗਹਿਲ" ( ਜ਼ਨਾਨੀ) ਕੀ ਦੀ ਕੀ ਬਣ ਨਿਖਰਦੀ ਹੈ :–

"ਮੈਂ ਐਵੇਂ ਪਿਆ ਗਹਿਲ ਗਹਿਲ ਆਖਾਂ
ਇਹ ਤਾਂ ਪ੍ਰਭਾਤ ਸਾਰੀ ਦੀ ਸਾਰੀ
ਮੇਰੀ ਛੱਤ ਹੇਠ ਫੁਟਦੀ!"

ਜਾਂ "ਬਸੰਤ ਆਈ" ਵਿਚ :–

"ਹਵਾਵਾਂ ਨਸ਼ੇ ਪੀਤੇ, ਭਰ ਭਰ ਪਿਆਲੀਆਂ,

ਝੂਮਦੀਆਂ, ਨਸ਼ੀਲੀਆਂ ਟੰਗਾਂ ਉਨ੍ਹਾਂ ਦੀਆਂ ਲੜਖਾਂਦੀਆਂ।
ਫੁਲਾਂ ਨੂੰ ਚੁੰਮ ਚੁੰਮ, ਖੋਹ ਖੋਹ ਸਿਟਣ, ਇਧਰ ਉਧਰ,
ਆਪ-ਮੁਹਾਰੀ ਅਲਬੇਲੀਆਂ।
ਤੇ ਪਿਆਰ ਦੀ ਕਚੀਚ ਵਿਚ, ਉਹ ਫੁਲਾਂ ਦੀਆਂ ਪੰਖੜੀਆਂ
ਨੂੰ ਖੋਹ ਖੋਹ, ਭਰ ਭਰ ਝੋਲੀਆਂ, ਇਧਰ ਉਧਰ ਬਿਨ-
ਮਤਲਬ ਖਲੇਰਦੀਆਂ।
ਅੰਬਾਂ ਦੇ ਬੂਰ, ਝੂ-ਜੂ, ਝੂ-ਜੂ ਲਟਕਣ ਤੇ ਝੂਮਣ,
ਜਿਵੇਂ ਸੋਹਣੀਆਂ ਸਵਾਣੀਆਂ ਦੇ ਕੰਨਾਂ ਦੇ ਬੁੰਦੇ, ਸਿਰ ਦ
ਨਾਜ਼ ਨਾਲ ਹਿਲਣ ਵਾਲੇ।
ਤੇ ਆੜੂ ਦੇ ਸ਼ਿਗੂਫ਼ਿਆਂ ਦੀ ਮਧਮ ਖ਼ੁਸ਼ਬੂ ਦੀਆਂ
ਨੂਰਾਂ ਨਾਲ ਮਿਲਦੀਆਂ।
ਮਖੋਰੀਆਂ ਫੁਲਾਂ ਤੇ ਬੈਠਦੀਆਂ ਤੇ ਪਰਸਦੀਆਂ-
ਸ਼ਹਿਦ ਪਈਆਂ,
ਨਾਲ ਨਾਲ ਸੁਗੰਧੀਆਂ ਤਾਲ ਦੇਂਦੀਆਂ।
ਮਖੋਰੀਆਂ ਤੇ ਭੌਰਿਆਂ ਦਾ ਪਿਆਰ ਡਾਢਾ,
ਬੂਰਾਂ ਤੇ ਫੁਲਾਂ ਤੇ ਉਹ ਸਾਰਾ ਭਾਰ ਆਪਣੀ ਜਫੀ ਦਾ ਪਾਂਦੇ,
ਲਿਪਟ ਲਿਪਟ ਕੋਮਲ-ਅੰਗੇ ਫੁਲਾਂ ਨੂੰ ਤੰਗ ਪਏ ਕਰਦੇ,
ਪੀੜ ਦੇਂਦੇ ਇਕ ਅਕਹਿ ਜੇਹੇ ਪਿਆਰ ਦੀ।

ਇਸ ਉਪਰਲੀ ਕਵਿਤਾ ਵਿਚ ਤੋਲ ਦੀ ਬਾਕਾਇਦਗੀ ਨਹੀਂ, ਪਰ ਇਕ ਤਾਕਤ, ਇਕ ਲੈ, ਇਕ ਵਹਾਉ ਜਿਹਾ ਹੈ, ਜੋ ਕੰਨਾਂ ਨੂੰ ਸੁਖਾਵਾਂ ਜਾਪਦਾ, ਰਸ ਦੇਂਦਾ ਹੈ। ਪਰ ਇਸ ਤੋਂ ਵੀ ਵਧੀਕ ਜੋ ਜਜ਼ਬੇ ਤੇ ਸੋਚ-ਉਡਾਰੀ ਦਾ ਰੰਗ ਇਸ ਵਿਚ ਹੈ, ਜਿਵੇਂ ਸਾਦ ਮੁਰਾਦੇ ਸ਼ਬਦਾਂ ਨੂੰ ਨਵੇਂ ਅਰਥ ਦੇ ਦਿਤੇ ਗਏ ਹਨ, ਜਿਵੇਂ

ਨਿਰਜਿੰਦ ਦਿਸਦੀ ਕੁਦਰਤ ਨੂੰ ਟੰਗਾਂ, ਰਸ-ਰੰਗ-ਤਾਲ ਦੀ ਸੋਝੀ, ਹੋਠ, ਪ੍ਰੀਤ-ਸੂਝ ਬਖਸ਼ੇ ਗਏ ਹਨ, ਜਿਵੇਂ ਸੋਚ-ਉਡਾਰੀ ਦੀ ਸ਼ਕਤੀ ਨਾਲ ਮਨੁੱਖੀ ਸੁਰੂਪ ਦੇ ਚਿੰਨ੍ਹ, ਸੁਆਦਾਂ, ਨੂੰ ਕੁਦਰਤ ਦੀ ਬੋਲੀ ਵਿਚ ਰੂਪਮਾਨ ਕੀਤਾ ਗਿਆ ਹੈ, ਇਹ ਕਵਿਤਾ ਦਾ ਚਮਤਕਾਰ ਹੈ।

ਪਰ ਇਹ ਵੇਖਿਆ ਜਾਇਗਾ, ਕਿ ਜਿਤਨੀਆਂ ਵੀ ਮਿਸਾਲਾਂ ਅਸਾਂ ਉਪਰ ਦਿਤੀਆਂ ਹਨ, ਉਨ੍ਹਾਂ ਵਿਚ ਸਾਇੰਸ ਦੇ ਮੁਢਲੇ ਅਸੂਲਾਂ ਨੂੰ ਕਿਧਰੇ ਵੀ ਝੁਠਲਾਇਆ ਨਹੀ ਗਿਆ। ਆਦਰਸ਼-ਵਾਦੀ ਹੋਣ ਕਰਕੇ ( ਜਿਵੇਂ ਸਾਹਿਤਕਾਰ ਨੂੰ ਹੋਣਾ ਚਾਹੀਦਾ ਹੈ) ਨਤੀਜੇ ਭਾਵੇਂ ਵਖਰੇ ਕਢੇ ਗਏ ਹਨ ਜੋ ਸਾਡੇ ਜਜ਼ਬਾਤੀ ਤੇ ਰੂਹਾਨੀ ਜੀਵਨ ਨੂੰ ਅਪੀਲ਼ਦੇ ਹਨ; ਪਰ ਸਾਇੰਸ ਦੀ ਕਿਸੇ ਸਚਿਆਈ ਨੂੰ ਵੀ ਅਖੋਂ ਓਹਲੇ ਨਹੀਂ ਕੀਤਾ ਗਿਆ, ਸਗੋਂ ਬਹੁਤੀ ਵੇਰ ਉਸ ਤੋਂ ਪ੍ਰੇਰਨਾ ਲਈ ਗਈ ਹੈ, ਚੀਜ਼ਾਂ ਦੀਆਂ ਪਦਾਰਥਕ ਸਿਫ਼ਤਾਂ, ਵਿਸ਼ਸ਼ਤਾਈਆਂ ਜਾਣਨ ਲਈ। ਇਹ ਦਿਸਦੀ ਸਚਿਆਈ ਹੈ, ਕਿ ਬੁਝਿਆ ਕੋਇਲਾ ਕਾਲਾ ਹੁੰਦਾ ਹੈ, ਤੇ ਅੱਗ ਵਿਚ ਪਾਣ ਨਾਲ ਰੱਤਾ ਹੋ ਹੋ ਪੈਂਦਾ ਹੈ; ਇਹ ਸਾਇੰਸ ਦੀ ਸਜਰੀ-ਲਈ ਸਚਾਈ ਹੈ, ਕਿ ਜਵਾਰ-ਭਾਟੇ ਚੰਨ-ਖਿੱਚ ਤੇ ਧਰਤ-ਖਿਚ ਦੇ ਵਖੇਵੇਂ ਦਾ ਨਤੀਜਾ ਹੁੰਦੇ ਹਨ। ਪਰ ਸਾਇੰਸ ਇਹ ਕੁਝ ਦਸ ਕੇ ਬਸ ਕਰ ਦੇਂਦੀ ਹੈ। ਕਵਿਤਾ ਇਸ ਤੋਂ ਅਗੇਰੇ ਜਾਕੇ ਇਨ੍ਹਾਂ ਸਚਿਆਈਆਂ ਨੂੰ ਮਿਸਾਲੀ, ਚਿੰਨ੍ਹ ਰੂਪ ਮਿਥਕੇ ਇਨ੍ਹਾਂ ਉਤੇ ਨਵੀਂ ਰਚਨਾ ਖਲ੍ਹਿਹਾਰ ਦੇਂਦੀ ਹੈ, ਜੋ ਸਾਡੀ ਆਤਮਕ, ਜਜ਼ਬਾਤੀ ਤੇ ਦਿਮਾਗ਼ੀ ਅਗਵਾਈ ਇਕ ਨਵੇਂ ਦ੍ਰਿਸ਼ਟੀ-ਕੋਨ ਤੋਂ ਵੀ ਕਰਦੀ ਹੈ, ਸੁਆਦ, ਲੈ, ਰਸ ਵਿਚ ਡੋਬਕੇ। ਇਹ ਕੋਈ ਅਸਾਧਾਰਨ ਮਨਾਂ ਦੀ ਐਵੇਂ ਵਿਹਲੀ ਕ੍ਰਿਤ ਨਹੀਂ ਹੁੰਦੀ। ਚੀਜ਼ਾਂ

ਦਾ ਹੂ-ਬ-ਹੂ ਸਾਰਥਕ, ਸਦ੍ਰਸ਼-ਰੂਪ ਵਿਚ ਬਿਆਨ ਓਨਾਂ ਹੀ ਜੀਵਨ ਲਈ ਲਾਭਕਾਰੀ ਹੁੰਦਾ ਹੈ, ਜਿਤਨਾ ਚੀਜ਼ਾਂ ਦਾ ਦੂਰ-ਦ੍ਰਿਸ਼ਟਤਾ ਨਾਲ ਕੀਤਾ, ਜਜ਼ਬੇ ਗੁਧਾ, ਵਰਨਣ। ਪਰ ਜਦ ਕੋਈ ਕਵੀ ਅਪਣੀ ਮਿਥਣ-ਸ਼ਕਤੀ (Fancy) ਦੀ ਸਹਾਇਤਾ ਨਾਲ ਚੰਨ ਵਿਚ ਦਿਸਦੇ ਦਾਗਾਂ ਨੂੰ ਕਿਸੇ ਦੇ ਚਰਖ਼ੇ ਨਾਲ ਉਪਮਾ ਦੇਂਦਾ ਚੰਨ ਦੇ ਮੂੰਹੋਂ ਅਖਵਾਂਦਾ ਹੈ:

"ਤਦੇ ਸੂਤ ਇਹ ਰਿਸ਼ਮਾ ਦਾ ਕੱਤਦਾ ਹਾਂ,
ਮੈਂ ਵੀ ਛੋਆ ਇਕ ਪ੍ਰੇਮ ਦਾ ਚੱਖਿਆ ਏ।
'ਸ਼ਰਫ਼' ਜਿਨ੍ਹਾਂ ਨੂੰ ਦਾਗ਼ ਤੂੰ ਸਮਝ ਬੈਠੋਂ,
ਭਾਗ-ਭਰੀ ਦਾ ਚਰਖ਼ਾ ਇਹ ਰੱਖਿਆ ਏ।

ਤਾਂ ਜਿਥੇ ਸਾਡਾ ਮਨ ਕਵੀ ਦੀ ਦੂਰ-ਉਡਾਰੀ ਉਤੇ ਹੈਰਾਨੀ-ਭਰੀ ਖ਼ੁਸ਼ੀ ਦਸਦਾ ਹੈ, ਉਥੇ ਇਸ ਦੇ ਸਾਇੰਸ ਦਾ ਨਿਰਾ ਵਿਰੋਧ ਕਰਨ ਉਤੇ ਇਸ ਨੂੰ ਕਾਵਿ-ਮਈ ਸੱਚ ਦੀ ਹਦ ਤੋਂ ਬਾਹਿਰ ਸਮਝਦਾ ਹੈ। ਕਿਸੇ ਫ਼ਲਸਫ਼ੇ ਨੂੰ ਸਮਝਾਣ ਲਈ ਖ਼ਾਸ ਕਰ ਇਸਦੀ ਵੀ ਵਰਤੋਂ ਅਯੋਗ ਹੈ ਪਰ ਗੁਰੂ ਨਾਨਕ ਜੀ ਨੇ ਇਵੇਂ ਹੀ ਜੋ ਉਪਮਾ ਹੇਠ ਲਿਖੀ ਤੁਕ ਵਿਚ ਦਿਤੀ ਹੈ, ਉਹ ਮਿਥਣ ਸ਼ਕਤੀ ਦੀ ਸਹੀ ਵਰਤੋਂ ਹੈ:-

"ਕਾਲੀ ਕੋਇਲ ਤੂ ਕਿਤ ਗੁਨ ਕਾਲੀ।
ਆਪਣੇ ਪ੍ਰੀਤਮ ਕੇ ਹਉ ਬਿਰਹੈ ਜਾਲੀ।"

ਕਵੀ ਉਦਾਸੀ ਤੇ ਕਾਲਖ ਦਾ ਕਾਰਨ ਲਭਦਾ ਲਭਦਾ ਉਸਨੂੰ

ਬ੍ਰਿਹਾ ਦੀ ਉਪਜ ਦਸਦਾ ਹੈ, ਜੋ ਜੀਵਨ ਵਿਚ ਆਮ ਤਜਰਬਾ ਹੁੰਦਾ ਹੈ, ਕੋਇਲ ਦੇ ਕਾਲਾ-ਪਨ ਦਾ ਕਾਰਨ ਭਾਵੇਂ ਇਹ ਨਾ ਵੀ ਹੋਵੇ। ਇਸ ਤਰ੍ਹਾਂ ਕਵੀ ਨੂੰ ਆਪਣੀ ਮਨ-ਉਡਾਰੀ ਜਾਂ ਮਿਥਣ-ਸ਼ਕਤੀ ਦੇ ਖੰਭ ਫੈਲਾਣ ਲਗਿਆਂ ਨਿਰੀਆਂ ਮਨੌਤੀ, ਵਹਿਮੀ, ਉਪਮਾਵਾਂ, ਜਿਨ੍ਹਾਂ ਤੋਂ ਬਚਣਾ ਚਾਹੀਦਾ ਹੈ। ਕਿਸੇ ਚੀਜ਼ ਦੇ ਰੰਗ, ਉਸ ਦੇ ਸੁਭਾ, ਸ਼ਕਲ-ਸੂਰਤ; ਚਿੰਨ੍ਹਾਂ ਦੇ ਤੌਰ ਤੇ ਵਸ਼ੇਸ਼ਤਾਈ ਆਦਿ ਨੂੰ ਮਿਸਾਲ ਬਣਾਣ ਤੋਂ ਪਹਿਲਾਂ ਇਹ ਪਰਖ ਲੈਣਾ ਚਾਹੀਦਾ ਹੈ, ਕਿ ਜੋ ਪ੍ਰਭਾਵ, ਆਦਰਸ਼, ਚਗਿਰਦਾ, ਕਵੀ ਉਜਾਗਰ ਕਰਨੇ ਚਾਹੁੰਦਾ ਹੈ, ਉਹ ਮਿਸਾਲ ਉਨ੍ਹਾਂ ਦੇ ਐਨ ਮੁਤਾਬਕ ਹੋਣ। ਕਵੀ ਜੇ ਮਨੁੱਖੀ ਆਦਰਸ਼ਾਂ ਦੀ ਅਗਵਾਈ ਲਈ ਸਾਹਿਤ-ਰਚਨਾ ਕਰਨੀ ਚਾਹੁੰਦਾ ਹੈ, ਤਾਂ ਉਸ ਲਈ ਇਹ ਹੋਰ ਵੀ ਜ਼ਰੂਰੀ ਹੈ, ਕਿ ਉਹ ਸਾਡੀ ਦਿਮਾਗ਼ੀ-ਸੂਝ ਨੂੰ ਉਤਨਾ ਹੀ ਪ੍ਰੇਰੇ, ਜਿਤਨਾ ਸਾਡੀ ਮਿਥਣ-ਸ਼ਕਤੀ ਤੇ ਦਿਲੜੀ ਨੂੰ।

ਇਹ ਠੀਕ ਹੈ, ਕਿ ਸਾਇੰਸ ਦੀ ਕਿਸੇ ਸਚਿਆਈ ਨੂੰ ਪ੍ਰਚਲਤ ਹੋਕੇ ਮਨੁਖ-ਮਾਤ੍ਰ ਤਕ ਉਸਦਾ ਗਿਆਨ ਸਿੱਧ ਹੋ ਜਾਣ ਲਈ ਸਮਾਂ ਲੋੜੀਦਾ ਹੈ। ਵਰਤਮਾਨ ਯੁਗ ਵਿਚ ਸਾਇੰਸ ਇਤਨੀ ਤੇਜ਼ੀ ਨਾਲ ਤਰੱਕੀ ਕਰ ਰਹੀ ਹੈ, ਕਿ ਕਵੀ ਲਈ ਦਮ-ਬਦਮ ਉਸ ਦੀਆਂ ਖੋਜਾਂ ਨਾਲ ਕਦਮ ਮਿਲਾਕੇ ਤੁਰਨਾ ਅਸੰਭਵ ਹੁੰਦਾ ਹੈ। ਇਸ ਲਈ ਕਵੀ ਚੀਜ਼ਾਂ ਦੀਆਂ ਰਵਾਇਤੀ ਸਿਫ਼ਤਾਂ, ਕੀਮਤਾਂ, ਨੂੰ ਢੇਰ ਚਿਰ ਤਕ ਵਰਤਣਾ ਪਸੰਦ ਕਰਦਾ ਹੈ। ਗਿਆਨ ਨੂੰ ਜਜ਼ਬੇ ਵਿਚ ਰੰਗਣ ਲਈ ਕਾਫ਼ੀ ਸਮਾ ਚਾਹੀਦਾ ਹੁੰਦਾ ਹੈ, ਨਹੀਂ ਤਾਂ ਰਚਨਾ ਦਾ ਲਾਭ ਮਨੁਖੀ ਨਸਲ ਨੂੰ ਢੇਰ ਚਿਰ ਪਿਛੋਂ ਜਾਕੇ ਮਿਲਦਾ ਹੈ।

ਸਭ ਕੁਝ ਆਖਕੇ ਵੀ ਅਸੀਂ ਇਹ ਕਹਿ ਸਕਦੇ ਹਾਂ, ਕਿ

ਹਰ ਚੀਜ਼ ਕਵਿਤਾ ਦਾ ਮਸਾਲਾ ਬਣ ਸਕਦੀ ਹੈ, ਜੇ ਉਸਦਾ ਕੋਈ ਜਜ਼ਬਾਤੀ, ਅ ਤਮਕ ਜਾਂ ਦਮਾਗ਼ੀ ਅਰਥ ਵਿਆਖਿਆ ਜਾ ਸਕਦਾ ਹੋਵੇ। (ਚਾਹੇ ਉਹ ਕੁਦਰਤ ਦੀ ਕੋਈ ਸਾਂਵੀ ਕਾਰੀਗਰੀ ਹੋਵੇ; ਜੀਵਨ ਦੀ ਕੋਈ ਵਸ਼ੇਸ਼ ਘਟਨਾ, ਪਿਆਰ ਦੀ ਕੋਈ ਤੜਫਣੀ, ਮਿਲਣੀ; ਆਤਮਾ ਦੀ ਕੋਈ ਲਹਿਰ; ਬੁਧੀ ਦੀ ਕੋਈ ਰਮਜ਼;ਅਖ਼ਲਾਕ ਦਾ ਕੋਈ ਪਹਿਲੂ;ਜੇ ਉਹ ਨਿਰੀ ਗਿਆਨ ਤੇ ਸੋਝੀ ਦੀ ਯੱਖ਼-ਟੱਦ ਤੋਂ ਟਪਕੇ ਜੀਵਨ-ਵੰਡਦੀ ਮਨ-ਉਡਾਰੀ ਦੀ ਨਿਘ ਵਿਚ ਖਲ੍ਹਾਰੀ ਜਾ ਸਕਦੀ ਹੋਵੇ) ਪਰ ਉਸਦੀ ਠੋਸ, ਨਿਰਣਾ-ਜਨਕ ਸਿਫ਼ਤ-ਸੂਰਤ ਦਾ ਗਿਆਨ ਹੋਣਾ ਵੀ ਕਵੀ ਲਈ ਓਨਾਂ ਹੀ ਜ਼ਰੂਰੀ ਹੈ, ਜਿਵੇਂ ਕਵਿਤਾ ਦੇ ਬਾਕੀ ਸੰਦਾਂ, ਤ੍ਰੀਕਿਆਂ ਦਾ। ਨਹੀਂ ਤਾ ਕਵਿਤਾ ਹਾਸੋ ਹੀਣੀ ਛਣਕਾਰ ਜਾਂ ਵਹਿਮੀ ਘਾੜਤ ਬਣਕੇ ਰਹਿ ਜਾਵੇਗੀ।



ਕਰਤਾਰ ਸਿੰਘ ਦੁੱਗਲ

*

# ਗੌਸ ਪੀਰ ਦੇ ਸ਼ਹਿਰ ਵਿਚ

"ਬਾਬਾ" ਬੁਢੇ ਟਾਂਗੇ ਵਾਲੇ ਨੂੰ ਖੜਾ ਕਰਕੇ ਪਹਿਲੇ ਮੈਂ ਸੋਚਿਆ ਉਸਨੂੰ ਸਮਝਾ ਲਵਾਂ, "ਬਾਬਾ, ਗਲ ਅਸਲ ਵਿਚ ਇਹ ਵੇ ਕਿ ਸਾਨੂੰ ਨਿਕਾ ਜਿਹਾ ਕੰਮ ਹੈ, ਏਥੋਂ ਦੇ ਪੁਲੀਸ ਸਟੇਸ਼ਨ ਵਿਚ ਜਿਥੇ ਕੋਈ ਦਸ ਪੰਦਰਾਂ ਮਿੰਟ ਵਧ ਤੋਂ ਵਧ ਲਗ-ਜਾਣਗੇ। ਤੇ ਫੇਰ ਉਸ ਤੋਂ ਬਾਅਦ ਸਾਨੂੰ ਸਿਆਲਕੋਟ ਦੀ ਜ਼ਰਾ ਸੈਰ ਕਰਵਾ ਦਈਂ ਤੇ ਪਿਛਲੇ ਪਹਿਰ ਅਸੀਂ ਵਾਪਸ ਲਾਹੌਰ ਚਲੇ ਜਾਵਾਂਗੇ।"

"ਬਹੁਤ ਅਛਾ", ਬੁਢੇ ਨੇ ਸਿਰ ਹਿਲਾਂਦੇ ਹੋਏ, ਸਮਝਦੇ ਹੋਏ ਕਿਹਾ।

"ਤੇ ਹੁਣ ਬਾਬਾ ਤੂੰ ਸਾਨੂੰ ਕਿਸੇ ਜਹੇ ਹੋਟਲ ਵਿਚ ਲੈ ਚਲ ਜਿਥੇ ਅਸੀਂ ਆਪਣਾ ਇਹ ਸਾਮਾਨ ਰਖ ਦਈਏ ਤੇ ਜ਼ਰਾ ਮੂੰਹ ਹਥ ਧੋਕੇ ਨਾਸ਼ਤਾ ਕਰ ਲਈਏ।"

ਬੁਢੇ ਟਾਂਗੇ ਵਾਲੇ ਨੇ ਇਕ ਮਿੰਟ ਲਈ ਸੋਚਿਆ। ਇਕ ਨਜ਼ਰ ਮੇਰੇ ਵਲ ਵੇਖਿਆ, ਫੇਰ ਮੇਰੀ ਸਾਥਣ ਵਲ ਵੇਖਿਆ। ਫੇਰ ਆਪਣਾ ਗੰਭੀਰ ਦੁਧ ਚਿਟੀ ਦਾਹੜੀ ਵਾਲਾ ਸਿਰ ਹਿਲਾਇਆ। "ਨਾਂਹ ਬਚਿਓ ਤੁਸੀਂ ਇੰਝ ਕਰੋ, ਏਥੇ ਵੇਟਿੰਗ ਰੂਮ ਵਿਚ ਹੀ ਸਾਮਾਨ ਰਖਕੇ ਨਹਾ ਧੋ ਲਵੋ। ਤੇ ਚਾਹ ਪਾਣੀ ਵੀ ਸਗੋਂ ਏਥੇ ਚੰਗਾ ਮਿਲੇਗਾ। ਤੇ ਫੇਰ ਆਪਣੇ ਚੰਗੀ ਤਰ੍ਹਾਂ ਤਿਆਰ ਹੋਕੇ ਜਿਥੇ ਕਹੋਗੇ ਤੁਹਾਨੂੰ ਲੈ ਚਲਾਂਗਾ।"

ਸਾਨੂੰ ਦੋਹਾਂ ਨੂੰ ਟਾਂਗੇ ਵਾਲੇ ਦੀ ਰਾਇ ਬਹੁਤ ਦਿਲ ਲਗੀ। ਵੇਟਿੰਗ ਰੂਮ ਅਸੀਂ ਖੁਲ੍ਹਵਾ ਕੇ ਸਾਮਾਨ ਉਥੇ ਰਖਵਾ ਲਿਆ ਤੇ ਚੰਗੀ ਤਰ੍ਹਾਂ ਆਪਣੇ ਘਰ ਵਾਂਗ ਨਹਾਤੇ ਧੋਤੇ, ਆਪਣੇ ਮਤਲਬ ਦਾ ਆਰਡਰ ਦੇਕੇ ਚਾਹ ਮੰਗਵਾਈ, ਖਾਧਾ ਪੀਤਾ। ਵੇਟਿੰਗ ਰੂਮ ਵਿਚ ਸਾਰੇ ਦਾ ਸਾਰਾ ਵਕਤ ਸਿਰਫ਼ ਮੈਂ ਸਾਂ ਤੇ ਮੇਰੀ ਦੋਸਤ।

ਸਿਆਲਕੋਟ ਭਾਵੇਂ ਸ਼ਹਿਰ ਗਿਣਿਆ ਜਾਂਦਾ ਹੈ, ਪਰ ਕਸਬੇ ਤੋਂ ਵਧੀਕ ਗਲ ਇਹਦੇ ਵਿਚ ਕੋਈ ਨਹੀਂ। ਕੋਈ ਦਸ ਵਜੇ ਅਸੀਂ ਤਿਆਰ ਹੋ ਗਏ। ਮੈਂ ਸੋਚਿਆ ਪੁਲਿਸ ਸਟੇਸ਼ਨ ਦਾ ਦਫ਼ਤਰ ਵੀ ਉਦੋਂ ਤੀਕ ਖੁਲ੍ਹ ਗਿਆ ਹੋਵਗਾ। ਬਾਹਰ ਟਾਂਗੇ ਵਾਲਾ ਬੇਂਚ ਤੇ ਬੈਠਾ ਸਾਡੀ ਉਡੀਕ ਕਰ ਰਿਹਾ ਸੀ। ਪਲੇਟ ਫਾਰਮ ਤੋਂ ਨਿਕਲ ਕੇ ਅਸੀਂ ਵੇਖਿਆ ਉਹਦਾ ਟਾਂਗਾ ਦਰਮਿਆਨੇ ਜਹੇ ਦਰਜੇ ਦਾ ਸੀ। ਉਹਦੀ ਘੋੜੀ ਲਿਸੀ ਜਹੀ, ਅਸੀਲ ਜਹੀ ਸੀ।

"ਬਾਬਾ ਜੀ, ਟਾਂਗਾ ਸਾਰਾ ਦਿਨ ਤੁਹਾਡਾ ਚਲ ਲਵੇਗਾ ?" ਟਾਂਗੇ ਵਿਚ ਬੈਠਦੇ ਹੋਏ ਮੇਰੀ ਦੋਸਤ ਨੇ ਪੁਛਿਆ।

"ਪੁਤਰਾ ਅੱਲਾ ਦਾ ਨਾਂ ਲੈਕੇ ਬਹਿ ਜਾਓ। ਜੋ ਰਬ ਕਰੇਗਾ।" ਤੇ ਫੇਰ ਟਾਂਗੇ ਵਾਲੇ ਨੇ ਘੋੜੀ ਨੂੰ ਚਲਾ ਦਿਤਾ।

ਸਟੇਸ਼ਨ ਤੋਂ ਨਿਕਲਕੇ ਅਸੀਂ ਸੜਕ ਤੇ ਪੈ ਗਏ। ਕੁਝ ਚਿਰ ਬਾਅਦ ਸਬਜ਼ੀ ਮੰਡੀ ਆ ਗਈ। ਗਡੇ ਭਰੇ ਸਬਜ਼ੀਆਂ ਦੇ ਆ ਜਾ ਰਹੇ ਸਨ। ਫੇਰ ਸਾਡਾ ਟਾਂਗਾ ਭਵਿਆਂ ਤੇ ਇਕ ਦਮ ਇਕ ਚੜ੍ਹਾਈ ਤੇ ਚੜ੍ਹਨਾ ਸ਼ੁਰੂ ਹੋ ਗਿਆ।

"ਬਾਬਾ ਅਸੀਂ ਕਿਧਰ ਜਾ ਰਹੇ ਹਾਂ ਹੁਣ ?" ਮੈਂ ਪੁਛਿਆ।

"ਹੈਂ ?" ਬੁਢਾ ਟਾਂਗੇ ਵਾਲਾ ਚੌਂਕ ਪਿਆ, "ਬੇਟਾ ਤੁਸੀਂ ਕਿਹਾ ਸੀ ਨਾਂ ਕੋਤਵਾਲੀ ਜਾਣਾ ਏ।"

ਤੇ ਟਾਂਗਾ ਸਾਡਾ ਉਤੇ ਚੜ੍ਹਦਾ ਗਿਆ, ਚੜ੍ਹਦਾ ਗਿਆ। ਕਿਲ੍ਹੇ ਦੀ ਤਰ੍ਹਾਂ ਉਪਰ ਧੁਰ ਤੇ ਕੋਤਵਾਲੀ ਸੀ ਜਿਹਦੇ ਸਾਹਮਣੇ ਸਿਆਲ-ਕੋਟ ਦਾ ਟਾਊਨ ਹਾਲ ਹੈ ਤੇ ਹੇਠ ਪੈਰਾਂ ਵਿਚ ਚਵ੍ਹਾਂ ਪਾਸੇ ਸ਼ਹਿਰ ਫੈਲਿਆ ਹੋਇਆ ਹੈ। ਕੋਤਵਾਲੀ ਦੇ ਇਹਾਤੇ ਤੋਂ ਬਾਹਰ ਹੀ ਬੁਢੇ ਟਾਂਗੇ ਵਾਲੇ ਨੇ ਘੋੜੀ ਨੂੰ ਰੋਕ ਲਿਆ।

ਮੈਂ ਕਿਹਾ "ਬਾਬਾ, ਅੰਦਰ ਲੈ ਚਲ।"

"ਨਾਂਹ ਪੁਤਰਾ !" ਜਿਸ ਤਰ੍ਹਾਂ ਹੈਰਾਨ ਹੋਕੇ ਉਸ ਮੈਨੂੰ ਕਿਹਾ।

ਮੈਂ ਬੁਢੇ ਟਾਂਗੇ ਵਾਲੇ ਦੀ ਇਸ ਨਿਕੀ ਨਾਂਹ ਤੇ ਜ਼ਿਆਦਾ ਵੀਚਾਰ ਕਰਨ ਦੀ ਕੋਸ਼ਸ਼ ਨਾ ਕੀਤੀ। ਮੈਂ ਟਾਂਗੇ ਤੋਂ ਉਤਰਿਆ, ਮੇਰੇ ਨਾਲ ਮੇਰੀ ਦੋਸਤ ਉਤਰੀ। ਅਸੀਂ ਆਪਣੀ ਅਖ਼ਬਾਰ ਤੇ ਰਿਸਾਲੇ ਟਾਂਗੇ ਵਿਚ ਹੀ ਰਖੇ ਤੇ ਅੰਦਰ ਜਾਣ ਲਈ ਕਦਮ ਹੀ ਪੁਟਿਆ ਸੀ ਕਿ ਟਾਂਗੇ ਵਾਲੇ ਨੇ ਸਾਨੂੰ ਟੋਕ ਲਿਆ।

"ਹੇ ਪੁਤਰਾ ਇਹ ਕੀ ਕਦੀ ਧੀਆਂ ਵੀ ਇਸ ਚਾਰ ਦੀਵਾਰੀ ਅੰਦਰ ਗਈਆਂ ਹਨ। ਇਸੇ ਮਾਰੇ ਤੇ ਮੈਂ ਟਾਂਗਾ ਬਾਹਰ ਖੜਾ ਕੀਤਾ ਏ।"

"ਨਹੀਂ ਬਾਬਾ ਜੀ ਕੋਈ ਗਲ ਨਹੀਂ। ਇਤਨਾ ਵੀ ਕੀ ਡਰ ਹੋਇਆ ?" ਮੇਰੀ ਸਾਥਣ ਨੇ ਕਿਹਾ ਤੇ ਮੇਰੇ ਨਾਲ ਟੁਰਨ ਲਈ

ਅਗੇ ਵਧੀ ।

"ਨਾਂਹ ਪੁਤਰਾ ! ਇਹ ਤੇ ਮੈਂ ਨਹੀਂ ਕਦੀ ਹੋਣ ਦੇਣਾ ? ਤੋਬਾ ਉਸਤਫਾ !" ਤੇ ਫਿਰ ਉਸ ਨੇ ਅਰਬੀ ਵਿਚ ਕੁਝ ਪੜ੍ਹਿਆ।

ਮੈਂ ਹਸ ਪਿਆ, ਮੇਰੀ ਦੋਸਤ ਹਸ ਪਈ ਤੇ ਅਸੀਂ ਅੰਗ੍ਰੇਜ਼ੀ ਵਿਚ ਫੈਸਲਾ ਕੀਤਾ ਕਿ ਮੈਂ ਇਕੱਲਾ ਹੀ ਅੰਦਰੋਂ ਹੋ ਆਂਦਾ ਹਾਂ।

ਮੈਂ ਜ਼ਿਆਦਾ ਝੱਟ ਅੰਦਰ ਨਾ ਰਿਹਾ। ਜਿਸ ਆਦਮੀ ਨੇ ਮੈਨੂੰ ਬੁਲਾਇਆ ਸੀ, ਪਤਾ ਲਗਾ ਇਕ ਡੇਢ ਘੰਟੇ ਤਕ ਦਫ਼ਤਰ ਆਵੇਗਾ । ਉਡੀਣਾ ਅਸੀਂ ਮੁਨਾਸਿਬ ਨ ਸਮਝਿਆ। ਇਤਨੇ ਚਿਰ ਵਿਚ ਅਸੀਂ ਸੋਚਿਆ ਸਿਆਲਕੋਟ ਦੀ ਕਿਸੇ ਇਤਿਹਾਸਕ ਥਾਂ ਤੇ ਹੀ ਹੋ ਆਈਏ ।

ਟਾਂਗਾ ਜਦੋਂ ਕੋਤਵਾਲੀ ਦੀ ਢਕੀ ਤੋਂ ਹੇਠ ਉਤਰ ਰਿਹਾ ਸੀ ਮੇਰੀ ਦੋਸਤ ਨੇ ਮੈਨੂੰ ਅੰਗਰੇਜ਼ੀ ਵਿਚ ਦਸਿਆ ਕਿ ਬੁੱਢਾ ਟਾਂਗੇ ਵਾਲਾ ਉਸੇ ਸ਼ਹਿਰ ਦਾ ਰਹਿਣ ਵਾਲਾ ਸੀ, ਉਥੋਂ ਦੇ ਚਪੇ ਚਪੇ, ਪੋਟੇ ਪੋਟੇ, ਦਾ ਵਾਕਫ਼ ਨਜ਼ਰ ਆਉਂਦਾ ਸੀ ਤੇ ਇਕ-ਅਧੇ ਦਿਨ ਵਿਚ ਸਾਨੂੰ ਸਭ ਥਾਵਾਂ ਤੋਂ ਘੁਮਾ ਲਿਆਵੇਗਾ ।

"ਕਿਉਂ ਬਾਬਾ, ਹਮਜ਼ਾਗੌਸ਼ ਦਾ ਕਿੱਸਾ ਤੈਨੂੰ ਪਤਾ ਹੈ ?"

ਬੁਢਾ ਟਾਂਗੇ ਵਾਲਾ ਚੁਪ ਰਿਹਾ, ਜਿਸਤਰ੍ਹਾਂ ਉਸ ਸੁਣਿਆ ਹੀ ਨਾ ਹੋਏ। ਮੈਂ ਜ਼ਰਾ ਉਠ ਕੇ ਵੇਖਿਆ ਉਹਦੇ ਹੋਠ ਹਿਲ ਰਹੇ ਸਨ, ਉਹ ਕੁਝ ਪੜ੍ਹ ਰਿਹਾ ਸੀ ।

"ਬਾਬਾ ਜੀ, ਪਹਿਲੇ ਸਾਨੂੰ ਹਮਜ਼ਾਗੌਂਸ ਦੇ ਮਕਬਰੇ ਲੈ ਚਲੋ ।" ਫੇਰ ਮੇਰੀ ਦੋਸਤ ਨੇ ਕਿਹਾ।

ਇਸ ਵਾਰ ਬੁਢੇ ਟਾਂਗੇ ਵਾਲੇ ਨੇ ਸਿਰ ਹਿਲਾ ਦਿਤਾ, ਪਰ ਉਹਦੇ ਹੋਂਠ ਉਸੇ ਤਰ੍ਹਾਂ ਕੁਝ ਸਿਰਮਨ ਜਿਹਾ ਕਰਦੇ ਰਹੇ ਸਨ। ਆਮ ਟਾਂਗੇ ਵਾਲਿਆਂ ਵਾਂਗ ਨਾ ਉਹ ਆਪਣੀ ਘੋੜੀ ਨੂੰ

ਫ਼ਜ਼ੂਲ 'ਹੂੰ' 'ਹਾਂ' ਕਰਕੇ ਹਿਕਦਾ ਸੀ ਨਾ ਮਾਸੂਮ ਜਹੀਆਂ ਗਾਲ੍ਹਾਂ ਕਢਦਾ ਸੀ ਜਿਵੇਂ "ਤੇਰੇ ਦੇਣ ਵਾਲੇ ਨੂੰ ਚੋਰ ਲੈ ਜਾਣ ਓਏ", "ਓਏ ਤੈਨੂੰ ਸੱਪ ਖਾ ਗਿਆ, ਕੀ ਹੋ ਗਿਆ ?" ਤੇ ਨਾ ਹੀ ਕਦੀ ਉਸ ਛਮਕ ਵਰਤੀ। ਮੈਨੂੰ ਜਾਪਦਾ ਹੈ ਉਹਦੇ ਕੋਲ ਛਮਕ ਸੀ ਹੀ ਨਹੀਂ ।

ਸਿਆਲਕੋਟ ਦੇ ਜਿਨ੍ਹਾਂ ਬਾਜ਼ਾਰਾਂ ਤੇ ਸੜਕਾਂ ਵਿਚੋਂ ਅਸੀਂ ਗੁਜ਼ਾਰੇ,ਕਾਫ਼ੀ ਬੇਰੌਣਕ ਤੇ ਵੀਰਾਨ ਜਹੇ ਸਨ। ਬੁਢਾ ਟਾਂਗੇ ਵਾਲਾ ਬੜੀ ਸੁਚੱਜੀ ਤਰ੍ਹਾਂ ਇਹਤਿਆਤ ਨਾਲ ਟਾਂਗਾ ਚਲਾ ਰਿਹਾ ਸੀ, ਜਿਵੇਂ ਉਹਦੀ ਇਹ ਕੋਸ਼ਸ਼ ਸੀ ਹਰ ਹਿਚਕੋਲੇ ਤੋਂ ਸਾਨੂੰ ਬਚਾ ਲੀਤਾ ਜਾਏ। ਇਕ ਹੋਰ ਢਕੀ ਅਸੀਂ ਉਤਰੇ, ਫੇਰ ਇਕ ਮੋੜ ਮੁੜਕੇ, ਇਕ ਪੁਲ ਤੋਂ ਟਪ, ਕੁਝ ਖੇਤ ਆਏ, ਜਿਸ ਤਰ੍ਹਾਂ ਸ਼ਹਿਰ ਖ਼ਤਮ ਹੋ ਰਿਹਾ ਸੀ, ਅਸੀਂ ਹਮਜ਼ਾਗੌਂਸ ਦੇ ਮਕਬਰੇ ਤੇ ਪੁਜ ਗਏ।

ਹਮਜ਼ਾਗੌਂਸ ਦੇ ਮਕਬਰੇ ਦੇ ਨਾਲ ਹੀ ਬਿਲਕੁਲ ਬੇਰੀ ਸਾਹਿਬ ਦਾ ਗੁਰਦੁਆਰਾ ਸੀ, ਜਿਹਦੇ ਪਿਛੋਕੜ ਕਈ ਸ਼ਹੀਦਾਂ ਦੀਆਂ ਸਮਾਧਾਂ ਹਨ । ਇਕ ਤਲਾਬ, ਤਿੰਨ ਚਾਰ ਗੇੜ੍ਹ ਖੂਹ ਹਨ, ਅੰਬਾਂ ਦੇ ਘਣੇ ਬੂਟੇ ਜਿਨ੍ਹਾਂ ਹੇਠ ਲੋਕੀ ਬੈਠੇ, ਲੇਟੇ, ਪੜ੍ਹ ਰਹੇ, ਖਾ ਰਹੇ, ਖੇਡ ਰਹੇ, ਸੌਂ ਰਹੇ ਸਨ। ਪਹਿਲਾਂ ਮੈਂ ਬੇਰੀ ਸਾਹਿਬ ਦੇ ਗੁਰਦੁਆਰੇ ਅੰਦਰ ਗਿਆ। ਅੰਦਰ ਇਕ ਬੜੀ ਸਾਰੀ ਸਿਲ ਉਤੇ ਗੁਰੂ ਨਾਨਕ ਤੇ ਹਮਜ਼ਾਗੌਂਸ ਦੀ ਵਾਰਤਾਲਾਪ ਲਿਖੀ ਹੋਈ ਸੀ।

ਪੀਰ ਹਮਜ਼ਾਗੌਂਸ ਆਪਣੇ ਜ਼ਮਾਨੇ ਦਾ ਮੰਨਿਆ ਪ੍ਰਮੰਨਿਆ ਫ਼ਕੀਰ ਸੀ। ਜੋ ਕੋਈ ਉਹਦੀ ਦਰਗਾਹ ਵਿਚ ਜਿਹੜੀ ਵੀ ਮੁਰਾਦ ਲੈ ਕੇ ਜਾਂਦਾ ਉਹਦੀ ਪੂਰੀ ਹੋ ਜਾਂਦੀ । ਕਦੀ ਕੋਈ ਓਥੋਂ ਖ਼ਾਲੀ ਨਹੀਂ ਸੀ ਮੁੜਿਆ । ਇਕ ਵਾਰ ਇਕ ਔਰਤ ਪੀਰ ਜੀ ਦੇ

ਦਰਬਾਰ ਵਿਚ ਹਾਜ਼ਰ ਹੋਈ ਤੇ ਗਿੜਗਿੜਾ ਕੇ ਫ਼ਰਿਆਦ ਕੀਤੀ ਕਿ ਉਹਦੇ ਘਰ ਔਲਾਦ ਨਹੀਂ ਹੁੰਦੀ। ਪੀਰ ਸਾਹਿਬ ਪਸੀਜੇ ਤੇ ਕਿਹਾ 'ਤੇਰੇ ਘਰ ਦੋ ਬਚੇ ਹੋਣਗੇ, ਇਕ ਆਪਣੇ ਕੋਲ ਰਖ ਲਈਂ ਤੇ ਇਕ ਸਾਡੇ ਦਰਬਾਰ ਵਿਚ ਖਿਦਮਤ ਲਈ ਭੇਜ ਦਈਂ।' ਔਰਤ ਨੇ ਇਕਰਾਰ ਕੀਤਾ। ਤੇ ਲਖ ਲਖ ਸ਼ੁਕਰ ਗੁਜ਼ਾਰ ਕੇ ਘਰ ਮੁੜੀ। ਬਹੁਤ ਚਿਰ ਨਹੀ ਗੁਜ਼ਰਿਆ ਕਿ ਪੀਰ ਦੀ ਅਸੀਸ ਸਿਧ ਹੋਈ ਤੇ ਉਸ ਯਾਦਕ ਦੇ ਘਰ ਬਚਿਆਂ ਦਾ ਜੋੜਾ ਜੰਮਿਆਂ।

ਇਸ ਤਰ੍ਹਾਂ ਕਹਾਣੀ ਅਗੇ ਚਲਦੀ ਸੀ। ਵੇਖ ਸੁਣਕੇ ਜਦੋਂ ਅਸੀਂ ਗੁਰਦੁਆਰੇ ਤੋਂ ਬਾਹਰ ਨਿਕਲੇ, ਬੁਢਾ ਟਾਂਗੇ ਵਾਲਾ ਸਾਨੂੰ ਹਮਜ਼ਾਗੌਂਸ ਦੇ ਮਕਬਰੇ ਲੈ ਗਿਆ। ਇਕ ਪੁਰਾਣੀ ਮਜ਼ਾਰ ਸੀ, ਜਿਹਦਾ ਛਤ ਅਜੇ ਤੀਕ ਪਾਟਾ ਹੋਇਆ ਹੈ। ਇਰਦ ਗਿਰਦ ਲਹਿ ਲਹਾਂਦੇ ਖੇਤ ਹਨ। ਕੋਲ ਗੇੜੂ ਖੂਹ ਵਗ ਰਿਹਾ ਸੀ। ਮਜ਼ਾਰ ਨੂੰ ਵੇਖ, ਅਸੀਂ ਬਾਹਰ ਖੂਹ ਦੇ ਪਾਣੀ ਨਾਲ ਖੇਡਣ ਲਗ ਗਏ। ਕਿਤਨਾ ਚਿਰ ਅਸੀਂ ਖੂਹ ਗੇੜਦੇ ਰਹੇ, ਪਾਣੀ ਪੀਂਦੇ ਰਹੇ, ਇਕ ਦੂਜੇ ਤੇ ਛਿਟਾਂ ਪਾਂਦੇ ਰਹੇ, ਨਸਦੇ ਰਹੇ, ਛੁਪਦੇ ਰਹੇ, ਲਭਦੇ ਰਹੇ। ਅਖ਼ੀਰ ਅਸੀਂ ਪਰ੍ਹੇ ਖੇਤਾਂ ਵਲ ਚਲੇ ਗਏ। ਅਸੀਂ ਕੁਝ ਤਰਾਂ ਖਰੀਦੀਆਂ, ਖੀਰੇ ਖਰੀਦੇ, ਖ਼ਰਬੂਜ਼ੇ ਖਰੀਦੇ ਤੇ ਲਦੇ ਹੋਏ ਮਜ਼ਾਰ ਵਲ ਵਾਪਸ ਆਏ। ਬੁਢਾ ਟਾਂਗੇ ਵਾਲਾ ਅਜੇ ਵੀ ਮਜ਼ਾਰ ਅੰਦਰ ਸੀ।

ਕਾਫ਼ੀ ਦੇਰ ਬਾਅਦ ਜਦੋਂ ਬੁਢਾ ਟਾਂਗੇ ਵਾਲਾ ਬਾਹਰ ਆਇਆ, ਉਹਦੀਆਂ ਅਖਾਂ ਲਾਲ ਸਨ, ਉਹਦੀ ਦੁਧ ਚਿਟੀ ਦਾਹੜੀ ਵਿਚ ਅਜੇ ਤੀਕ ਅਥਰੂ ਲਟਕੇ ਹੋਏ ਸਨ। ਸਾਫ਼ੇ ਦੇ ਲੜ ਨਾਲ ਉਹ ਆਪਣੀਆਂ ਅਖਾਂ ਨੂੰ, ਆਪਣੀ ਦਾਹੜੀ ਨੂੰ ਸਾਫ ਕਰ ਰਿਹਾ ਸੀ। ਮਜ਼ਾਰ ਤੋਂ ਨਿਕਲ ਕੇ ਇਕ ਵਾਰ ਫੇਰ ਉਸ ਨੇ ਚਾਰ

ਦੀਵਾਰੀ ਤੇ ਮਥਾ ਰਗੜਿਆ ਤੇ ਕਿਤਨਾ ਚਿਰ ਨਕ ਨਾਲ ਲੀਕਾਂ ਕਢਦਾ ਰਿਹਾ।

ਅਸੀਂ ਬਿਨਾਂ ਛਿੱਲੇ ਕਟੇ ਦੇ ਪੂਰਾ ਪੂਰਾ ਖੀਰਾ ਖਾ ਰਹੇ ਸਾਂ ਕਿ ਬੁਢਾ ਟਾਂਗੇ ਵਾਲਾ ਸਾਡੇ ਕੋਲ ਆਇਆ। "ਨਾਂਹ ਬਚਿਓ, ਤੋਬਾ ਉਸਤਫਾ, ਇਹ ਕੀ ਕਰ ਰਹੇ ਹੋ?" ਇਕ ਦਮ ਉਹ ਘਬਰਾ ਜਿਹਾ ਗਿਆ। ਸਾਥੋਂ ਉਸ ਨੇ ਖੀਰੇ ਸੁਟਵਾਏ, ਤਰਾਂ ਜਾਕੇ ਜ਼ਿਮੀਂਦਾਰ ਨੂੰ ਵਾਪਸ ਕੀਤੀਆਂ ਤੇ ਖ਼ਰਬੂਜੇ ਚੁਕ ਕੇ ਟਾਂਗੇ ਵਿਚ ਲੈ ਆਇਆ।

ਬੁਢਾ ਟਾਂਗੇ ਵਾਲਾ ਸਾਰੇ ਦਾ ਸਾਰਾ ਵਕਤ ਚੁਪ ਸੀ, ਹਲਕਾ ਫੁਲ ਜਿਹਾ, ਉਹਦੀਆਂ ਅਖਾਂ ਅਧ ਖੁਲ੍ਹੀਆਂ ਜਹੀਆਂ ਅਧ-ਮੀਟੀਆਂ ਜਹੀਆਂ, ਇਕ ਸਰੂਰ ਵਿਚ, ਇਕ ਨਸ਼ੇ ਵਿਚ ਜਿਸ ਤਰ੍ਹਾਂ ਝੂਲ ਰਿਹਾ ਸੀ।

"ਤੁਹਾਡੇ ਵਰਗੇ ਮਲੂਕ ਬਚਿਆਂ ਨੂੰ ਇਹ ਖੀਰੇ ਤਰਾਂ ਕਿਥੇ ਪਚਦੇ ਨੇ? ਫੇਰ ਨਾ ਤੁਸੀਂ ਉਹਨਾਂ ਦੇ ਛਿਲੜ ਲਾਹੇ, ਨਾਹ ਤੁਹਾਡੇ ਕੋਲ ਕੋਈ ਲੂਣ ਸੀ" ਟਾਂਗਾ ਚਲਾਣ ਵੇਲੇ ਬੁਢੇ ਟਾਂਗੇ ਵਾਲੇ ਨੇ ਇਕ ਅਤਿ ਨਿਘੇ ਬਜ਼ੁਰਗਾ ਦੇ ਅੰਦਾਜ਼ ਵਿਚ ਕਿਹਾ।

ਟਾਂਗਾ ਟੁਰ ਪਿਆ ਤੇ ਕਦਮ ਕਦਮ ਤੇ ਬੁਢਾ ਸਾਨੂੰ ਨਿਕੀਆਂ ਨਿਕੀਆਂ ਗਲਾਂ ਦਸਦਾ ਰਿਹਾ। ਸਾਡੇ ਵੀ 'ਬਾਬਾ ਜੀ, ਬਾਬਾ ਜੀ,' ਕਰਦੇ ਮੂੰਹ ਨਹੀਂ ਸਨ ਸੁਕਦੇ।

"ਇਹ ਮੁੰਡਿਆਂ ਦਾ ਸਕੂਲ ਏ।"

"ਤੇ ਜਿਹੜੇ ਇਥੋਂ ਪਾਸ ਹੋ ਜਾਂਦੇ ਹਨ ਇਥੇ ਆਕੇ ਪੜ੍ਹਦੇ ਹਨ," ਜ਼ਰਾ ਅਗੇ ਜਾ ਕੇ ਇਕ ਕਾਲਜ ਵਲ ਇਸ਼ਾਰਾ ਕਰਦੇ ਹੋਏ ਉਸ ਦਸਿਆ।

"ਇਹ ਭੈਰੋ ਦਾ ਮੰਦਰ ਏ।"

"ਕਿਹਦਾ ਬਾਬਾ ਜੀ ?" ਮੇਰੀ ਦੋਸਤ ਨੇ ਸੁਣਿਆ ਨਹੀਂ ਸੀ।

"ਭੈਰੋ ਦਾ ਬੇਟੀ, ਹਿੰਦੂ ਔਰਤਾਂ ਇਥੇ ਆਕੇ ਮੰਨਤ ਮੰਨਦੀਆਂ ਨ ਤੇ ਜੇ ਉਹਨਾਂ ਦੇ ਘਰ ਔਲਾਦ ਨਾ ਹੋਏ ਤੇ ਜ਼ਰੂਰ ਬੱਚਾ ਹੋ ਜਾਂਦਾ ਏ।"

"ਇਹ ਵੇ ਯਤੀਮਖ਼ਾਨਾ," ਟਾਂਗਾ ਟੁਰਿਆ ਜਾ ਰਿਹਾ ਸੀ, "ਮਾਂ-ਪਿਓ ਮਟਿੱਟਰ ਬਚੇ ਇਥੇ ਰਹਿੰਦੇ ਵੀ ਨੇਂ ਤੇ ਪੜ੍ਹਦੇ ਵੀ ਨੇ।"

"ਇਹ ਵੇ ਕੁੜੀ ਬਾਗ਼,' ਪੁਲ ਟਪ ਕੇ ਅਸੀਂ ਸ਼ਹਿਰ ਦੇ ਨੇੜੇ ਪੁਜ ਰਹੇ ਸਾਂ, "ਕਹਿੰਦੇ ਨੇ ਇਕ ਕੰਵਾਰੀ ਕੰਜਕ ਨੂੰ ਇਥੋਂ ਦੇ ਇਕ ਰਾਜੇ ਨੇ ਜ਼ਿੰਦਾ ਇਸ ਥਾਂ ਗਡਵਾ ਦਿਤਾ ਸੀ। ਤਾਹੀਓਂ ਤੇ ਮਾਰ ਵਗੀ ਹੋਈ ਏ, ਨਹੀਂ ਤੇ ਚੰਗਾ ਭਲਾ ਇਹ ਸ਼ਹਿਰ ਸੀ। ਪੂਰਨ ਭਗਤ ਵਰਗੇ ਦੇਵਤੇ ਇਥੇ ਪੈਦਾ ਹੋਏ। ਬਦ ਅਸੀਸ ਏ ਇਸ ਸ਼ਹਿਰ ਨੂੰ ਬਚਿਆਂ ਦੀ ਬਦ ਅਸੀਸ।"

ਸ਼ਹਿਰ ਵੜਦੇ ਹੀ ਇਕ ਮਿਟੀ ਦੇ ਬਰਤਨਾਂ ਤੇ ਖਿਡੌਣਿਆਂ ਦੀ ਦੁਕਾਨ ਆਈ। ਮੇਰੀ ਦੋਸਤ ਨੇ ਟਾਂਗਾ ਖੜਾ ਕਰਨ ਲਈ ਕਿਹਾ। ਬੁਢਾ ਟਾਂਗੇ ਵਾਲਾ ਵੀ ਆਪਣੀ ਘੋੜੀ ਨੂੰ ਸੌਂਪ-ਸੰਮਾਣੀ ਕਰਕੇ ਸਾਡੇ ਨਾਲ ਦੁਕਾਨ ਵਲ ਆ ਗਿਆ। ਆਪਣੀ ਰਸੀ ਹੋਈ ਸੂਝ ਤੇ ਪਕੇ ਹੋਏ ਤਜਰਬੇ ਨਾਲ ਉਸ ਸਾਨੂੰ ਠੋਕ ਵਜਾ ਕੇ ਸਭ ਚੀਜ਼ਾਂ ਚੁਣ ਦਿਤੀਆਂ । ਲੜ ਝਗੜ ਕ ਘਟ ਤੋਂ ਘਟ ਪੈਸੇ ਦਿਵਾਏ। ਜਦੋਂ ਅਸੀਂ ਟਾਂਗੇ ਵਿਚ ਆਕੇ ਬੈਠੇ ਉਹ ਇਕ ਵਾਰ ਫੇਰ ਦੁਕਾਨ ਵਲ ਚਲਾ ਗਿਆ । ਜਦੋਂ ਉਹ ਵਾਪਸ ਆਇਆ, ਉਸ ਕੋਲ ਨਿਕੇ ਨਿਕੇ ਰੰਗ ਬਰੰਗੇ ਖਿਡੌਣੇ ਸਨ, ਇਕ ਨਿਕੀ ਜਿਹੀ ਵਲਟੋਈ, ਇਕ ਨਿਕਾ ਜਿਹਾ ਤਵਾ, ਇਕ ਹਕੀ, ਇਕ ਚਕਲਾ, ਇਕ ਵੇਲਣਾ ਤੇ ਹੋਰ ਕਿਤਨੇ ਕੁਝ

ਤੇ ਆਣ ਕੇ ਸਾਨੂੰ ਦੇ ਦਿਤੇ।

ਮੈਂ ਆਪਣੀ ਦੋਸਤ ਤੋਂ ਅੰਗਰੇਜ਼ੀ ਵਿਚ ਪੁਛਿਆ ਕਿ ਕੀ ਉਸਨੇ ਬੁਢੇ ਟਾਂਗੇ ਵਾਲੇ ਨੂੰ ਦਸਿਆ ਸੀ ਕਿ ਉਹਦੀ ਇਕ ਬਚੀ ਹੈ।

"ਨਹੀਂ, ਇਹਦਾ ਜ਼ਿਕਰ ਬਿਲਕੁਲ ਨਹੀਂ ਆਇਆ।"

ਅਸੀਂ ਖ਼ੈਰ ਇਹਦਾ ਕੋਈ ਜ਼ਿਆਦਾ ਖ਼ਿਆਲ ਨਾ ਕੀਤਾ। ਤੇ ਇਹ ਸੋਚ ਕੇ ਕਿ ਬਚੇ ਲਈ ਇਕ ਚੀਜ਼ ਜਿਹੜੀ ਅਸੀਂ ਭੁਲ ਰਹੇ ਸਾਂ ਚੰਗਾ ਹੋਇਆ ਜੋ ਟਾਂਗੇ ਵਾਲੇ ਨੇ ਯਾਦ ਕਰਵਾ ਦਿਤੀ ਹੈ, ਚੁਪ ਰਹੇ।

ਟਾਂਗਾ ਟੁਰ ਪਿਆ। ਟਾਂਗਾ ਫੇਰ ਸਬਜ਼ੀ ਮੰਡੀ ਤੋਂ ਗੁਜ਼ਰਿਆ, ਫੇਰ ਕਿਲ੍ਹੇ ਵਰਗੀ ਚੜ੍ਹਾਈ ਚੜ੍ਹਿਆ, ਫੇਰ ਕੋਤਵਾਲੀ ਦ ਬਾਹਰ ਗੇਟ ਤੇ ਰੁਕਿਆ, ਫਰ ਮੈਂ ਇਕੱਲਾ ਉਤਰਿਆ ਤ ਤੇਜ਼ ਤੇਜ਼ ਫੇਰ ਅੰਦਰ ਚਲਾ ਗਿਆ। ਮੇਰੀ ਦੋਸਤ ਬਾਹਰ ਟਾਂਗੇ ਵਿਚ ਹੀ ਸੀ।

ਕੋਈ ਅੱਧਾ ਘੰਟਾ ਮੈਂ ਅੰਦਰ ਲਾ ਕੇ ਬਾਹਰ ਆਇਆ ਤੇ ਆਹਿਸਤਾ ਜਹੇ ਆਪਣੀ ਸਾਥਣ ਨੂੰ ਦਸਿਆ ਕਿ ਉਹ ਲੋਕ ਉਂਝ ਹੀ ਟਿਲ੍ਹ-ਮਿਲ੍ਹ ਕਰ ਰਹੇ ਸਨ। ਉਹਨਾਂ ਦਾ ਮਤਲਬ ਸੀ ਕਿ ਉਹਨਾਂ ਦੀ ਤਲੀ ਤੇ ਕੁਝ ਧਰਿਆ ਜਾਵੇ। ਮੇਰੀ ਦੋਸਤ ਦੇ ਅਸੂਲ ਕੁਝ ਸਖ਼ਤ ਕਿਸਮ ਦੇ ਹਨ। ਅਸੀਂ ਸੋਚ ਹੀ ਰਹੇ ਸਾਂ ਕਿ ਬੁਢਾ ਟਾਂਗੇ ਵਾਲਾ ਕੜਕ ਉਠਿਆ, "ਪੈਸੇ ਨਾ ਖਨਜ਼ੀਰ ਦਿਆਂ ਉਹਨਾਂ ਦੇ ਮੂੰਹ ਵਿਚ, ਟੁਰ ਪੁਤਰਾ ਤੂੰ ਮੇਰੇ ਨਾਲ। ਮੈਂ ਗੋੜ ਕੇ ਨਾ ਕੰਮ ਕਰਵਾਵਾਂ ਇਨ੍ਹਾਂ ਲੁਚਿਆਂ ਤੋਂ।"

ਬੁਢਾ ਟਾਂਗੇ ਵਾਲਾ ਮੇਰੇ ਨਾਲ ਅੰਦਰ ਚਲਾ ਗਿਆ। ਇਕ ਉਹਦੇ ਪਿੰਡ ਦਾ ਆਦਮੀ ਉਥੇ ਨੌਕਰ ਸੀ। ਉਸ ਨੂੰ ਫੜਕੇ ਉਸ

ਪੰਜਾਂ ਮਿੰਟਾਂ ਵਿਚ ਸਾਰਾ ਕੰਮ ਕਰਵਾਇਆ ਤੇ ਅਸੀਂ ਵਾਪਸ ਆ ਗਏ।

ਟਾਂਗਾ ਅਜੇ ਟੁਰਿਆ ਹੀ ਸੀ ਕਿ ਇਕ ਦਮ ਘੋੜੀ ਨੂੰ ਬੁਢੇ ਟਾਂਗੇ ਵਾਲੇ ਨੇ ਰੋਕ ਲਿਆ ਤੇ ਅਖ ਪਲਕਾਰੇ ਵਿਚ ਇਕ ਬਿਜਲੀ ਦੀ ਤੇਜ਼ੀ ਨਾਲ ਉਹ ਕੜਕਦਾ ਚਿੰਘਾੜਦਾ ਪਾਰ ਅੰਬੀ ਦੇ ਬੜੇ ਹੇਠ ਖਲੋਤੇ ਇਕ ਨੌਜਵਾਨ ਤੇ ਜਾ ਕੇ ਵਸ ਪਿਆ ਤੇ ਸਾਡੇ ਦੇਖਦਿਆਂ ਦੇਖਦਿਆਂ ਉਸ ਨੂੰ ਕੁਟ ਮਾਰ ਪਿਟ ਕੇ ਵਾਪਸ ਆ ਗਿਆ। ਅਸੀਂ ਹੈਰਾਨ ਪਰੇਸ਼ਾਨ ਸਾਂ ਕਿ ਹੋ ਕੀ ਗਿਆ ਏ।

ਮੇਰੀ ਦੋਸਤ ਨੇ ਮੈਨੂੰ ਦਸਿਆ ਉਹ ਮੁੰਡਾ ਚਿਰੋਕਣਾ ਟਾਂਗੇ ਦੇ ਅਗੇ ਪਿਛੇ ਪਾਇਲਾਂ ਪਾਂਦਾ ਪਿਆ ਸੀ, ਜਿਸਦੀ ਉਹਨੇ ਕੋਈ ਪਰਵਾਹ ਨਾ ਕੀਤੀ। ਫਿਰ ਬੁਢੇ ਟਾਂਗੇ ਵਾਲੇ ਨੇ ਸਾਨੂੰ ਦਸਿਆ ਕਿ ਜਦੋਂ ਟੁਰਨ ਲਗਾ ਸੀ ਤਾਂ ਉਸ ਪਾਨ ਖਾ ਰਹੇ ਲਫੰਗੇ ਨੇ ਕੋਈ ਕਬੋਲ ਬੋਲਿਆ ਸੀ।

"ਜਹੇ ਆਦਮੀਆਂ ਨੂੰ ਬੇਟੀ ਪਹਿਲੇ ਹਥ ਹੀ ਛਿਤਰ ਮਾਰਨਾਂ ਚਾਹੀਦਾ ਏ।" ਬੁਢੇ ਟਾਂਗੇ ਵਾਲੇ ਨੇ ਮੇਰੀ ਸਾਥਣ ਨੂੰ ਸਮਝਾਇਆ

"ਠੀਕ ਏ ਬਾਬਾ ਜੀ, ਪਰ ਕਿਹਦੇ ਕਿਹਦੇ ਆਦਮੀ ਗਲ ਪਏ," ਇਸ ਨਿਕੇ ਜਹੇ ਜਵਾਬ ਵਿਚ ਮੇਰੀ ਸਾਥਣ ਨੇ ਸਾਡੇ ਸਮਾਜ ਦੇ ਅਖਲਾਕ ਦਾ ਇਨ ਬਿਨ ਨਕਸ਼ਾ ਖਿੱਚ ਦਿਤਾ।

"ਆਹੋ ਪੁਤਰਾ! ਤੂੰ ਵੀ ਸਚ ਕਹਿੰਦੀ ਏਂ।" ਜਿਸ ਤਰ੍ਹਾਂ ਬੋਲਦਿਆਂ ਬੋਲਦਿਆਂ ਬੁਢੇ ਟਾਂਗੇ ਵਾਲੇ ਨੂੰ ਗਚ ਆ ਗਿਆ ਹੋਵੇ। ਕੁਝ ਚਿਰ ਬਾਅਦ ਫੇਰ ਮੈਂ ਵਖਿਆ ਉਹਦੇ ਹੋਠ ਮੁੜ ਹਿਲ ਰਹੇ ਸਨ। ਉਸ ਨੇ ਫਿਰ ਕੁਝ ਪੜ੍ਹਨਾ ਸ਼ੁਰੂ ਕਰ ਦਿਤਾ ਸੀ।

ਕੋਤਵਾਲੀ ਦੀ ਢਕੀ ਲਹਿਕੇ ਬੁਢਾ ਟਾਂਗੇ ਵਾਲਾ ਸਾਨੂੰ ਬਾਜ਼ਾਰ ਲੈ ਗਿਆ ਜਿਥੋਂ ਸਾਨੂੰ ਖੇਡਾਂ ਦਾ ਸਾਮਾਨ ਕੁਝ ਖਰੀਦਨਾ ਸੀ।

ਜਿਹੜਾ ਸਾਡਾ ਇਹ ਖ਼ਿਆਲ ਸੀ ਕਿ ਸਿਆਲਕੋਟ ਵਿਚ ਵਡੇ ਭਾਰੇ ਕਾਰਖ਼ਾਨੇ ਹੋਣਗੇ, ਬਾਬੇ ਨੇ ਦਸਿਆ ਗ਼ਲਤ ਸੀ। ਏਥੇ ਹਰ ਗਲੀ ਹਰ ਘਰ ਵਿਚ ਕੁਝ ਨਾ ਕੁਝ ਚੀਜ਼ ਬਣਦੀ ਹੈ ਤੇ ਫੇਰ ਵਡੀਆਂ ਵਡੀਆਂ ਦੁਕਾਨਾਂ ਤੇ ਬਾਹਰ ਘਲੀ ਜਾਂਦੀ ਹੈ।

ਸਾਨੂੰ ਕੁਝ ਬੈਡਮਿੰਟਨ ਦੀਆਂ ਚਿੜੀਆਂ, ਕੁਝ ਬੱਲੇ ਤੇ ਇਸ ਤਰ੍ਹਾਂ ਦਾ ਨਿਕ-ਸੁਕ ਖਰੀਦਣਾ ਸੀ। ਬੁਢਾ ਟਾਂਗੇ ਵਾਲਾ ਸਾਨੂੰ ਆਪਣੇ ਇਕ ਜਾਣੂ-ਪਛਾਣੂ ਦੇ ਲੈ ਗਿਆ ਤ ਭੋਹ ਦੇ ਭਾ ਮਾਲ ਨਾਲ ਟਾਂਗਾ ਭਰ ਲਿਆ। ਬੜੀ ਮੁਸ਼ਕਲ ਨਾਲ ਅਸੀਂ ਅਧਾ ਰਖਵਾਇਆ ਤੇ ਅਧਾ ਵਾਪਸ ਕੀਤਾ।

ਕਰਦਿਆਂ ਕਰਦਿਆਂ ਕੋਈ ਇਕ ਵਜ ਗਿਆ ਸੀ, "ਕਿਉਂ ਬਚਿਓ ਤੁਹਾਨੂੰ ਹੁਣ ਭੁਖ ਲਗੀ ਹੋਣੀ ਏ?" ਬੁਢੇ ਟਾਂਗੇ ਵਾਲੇ ਨੇ ਸਾਥੋਂ ਪੁਛਿਆ।

"ਨਹੀਂ ਬਾਬਾ ਜੀ! ਤੁਸੀਂ ਥੋੜਾ ਜਿਹਾ ਸਾਨੂੰ ਸ਼ਹਿਰ ਹੋਰ ਵਿਖਾ ਲਵੋ ਤੇ ਫੇਰ ਅਸੀਂ ਵਾਪਸ ਚਲਾਂਗੇ।"

"ਚੰਗੀ ਗਲ, ਬਹੁਤ ਚੰਗੀ ਗਲ।"

ਜਿਸ ਤਰ੍ਹਾਂ ਮੇਰੀ ਸਾਥਣ ਨੇ ਬਾਬੇ ਦੇ ਦਿਲ ਦੀ ਗਲ ਕਹੀ ਹੁੰਦੀ ਹੈ! ਉਹ ਫੁਲ ਜਿਹਾ ਗਿਆ। ਨਿਕੇ ਨਿਕੇ ਬਾਜ਼ਾਰ ਸੜਕਾਂ ਘੁੰਮਦਾ ਟਾਂਗਾ ਚਲਦਾ ਗਿਆ, ਚਲਦਾ ਗਿਆ ਤੇ ਬੁਢਾ ਟਾਂਗੇ ਵਾਲਾ ਸਾਨੂੰ ਨਿਕੀਆਂ ਨਿਕੀਆਂ ਗਲਾਂ ਆਪਣੇ ਸ਼ਹਿਰ ਦੀਆਂ ਦਸਦਾ ਰਿਹਾ। ਕੁਝ ਚਿਰ ਬਾਅਦ ਅਸੀਂ ਵੇਖਿਆ ਘੋੜੀ ਜ਼ਰਾ ਹੌਲੀ ਹੋ ਰਹੀ ਸੀ ਤੇ ਟਾਂਗੇ ਵਾਲਾ ਵੀ ਚੁਪ ਹੁੰਦਾ ਜਾ ਰਿਹਾ ਸੀ, ਤੇ ਫੇਰ ਇਕ ਥਾਂ ਆ ਕੇ ਘੋੜੀ ਖੜੋ ਗਈ।

ਬੁਢੇ ਟਾਂਗੇ ਵਾਲੇ ਨੇ ਇਕ ਨਜ਼ਰ ਸਾਡੇ ਵਲ ਵੇਖਿਆ। ਫੇਰ ਉਹ ਟਾਂਗੇ ਤੋਂ ਹੇਠ ਲਹਿ ਗਿਆ। ਤੇ ਉਸ ਨੇ ਫਿਰ ਇਕ

ਵਾਰ ਸੜਕ ਤੇ ਖੜੇ ਕੇ ਸਾਡੇ ਵਲ ਵੇਖਿਆ। ਜਿਸ ਤਰ੍ਹਾਂ ਕਿ ਉਹ ਝਿਜਕ ਰਿਹਾ ਹੋਵੇ। ਅਸੀਂ ਵੀ ਚੁਪ ਸਾਂ, ਉਹ ਵੀ ਚੁਪ ਸੀ। ਅਖ਼ੀਰ ਉਸ ਨੇ ਕਿਹਾ, "ਬਚਿਓ, ਮੈਂ ਹੁਣੇ ਖਲੋਤਾ ਖਲੋਤਾ ਆਇਆ।"

ਕੋਈ ਦਸ ਮਿੰਟ ਬਾਅਦ ਟਾਂਗੇ ਵਾਲਾ ਵਾਪਸ ਆਇਆ। ਅਸੀਂ ਸੋਚਿਆ ਉਹ ਖਾਣ ਗਿਆ ਸੀ ਤਦੇ ਏਨਾਂ ਝਕ ਰਿਹਾ ਸੀ। ਨਿਕੀ ਜਹੀ ਇਕ ਬੁਝਕੀ ਉਸ ਨੇ ਇਸ ਵਾਰ ਆਪਣੇ ਨਾਲ ਲਿਆਂਦੀ ਜਿਸ ਨੂੰ ਆਪਣੇ ਕੋਲ ਰਖਕੇ ਉਹ ਸਟੇਸ਼ਨ ਵਲ ਚਲ ਪਿਆ।

ਸਟੇਸ਼ਨ ਤੇ ਪੁਜ ਕੇ ਅਸੀਂ ਖਾਣੇ ਲਈ ਕਿਹਾ। ਇਤਨੇ ਚਿਰ ਵਿਚ ਬੁਢਾ ਟਾਂਗੇ ਵਾਲਾ ਸਾਡਾ ਸਾਮਾਨ ਵੇਟਿੰਗ ਰੂਮ ਵਿਚ ਲਿਆ ਕੇ ਰਖ ਰਿਹਾ ਸੀ। ਜਦੋਂ ਸਮਾਨ ਆ ਗਿਆ, ਉਸ ਨੇ ਬਾਹਰੋਂ ਸਬਜ਼ੀ ਵਾਲੇ ਤੋਂ ਇਕ ਪਛੜਾ ਲੈ ਕੇ ਅਤਿ ਕੋਮਲਤਾ ਤੇ ਸਲੀਕੇ ਨਾਲ ਨਿਕੀਆਂ ਨਿਕੀਆਂ ਚੀਜ਼ਾਂ ਨੂੰ ਸਾਂਭਣਾ ਸ਼ੁਰੂ ਕਰ ਦਿਤਾ। ਇਤਨੇ ਚਿਰ ਵਿਚ ਸਾਡਾ ਖਾਣਾ ਆ ਗਿਆ ਸੀ। ਅਸੀਂ ਵੇਖਿਆ ਕਿ ਸਾਹਮਣੇ ਬਾਜ਼ਾਰ ਵਿਚੋਂ ਦੋ ਲਸੀ ਦੇ ਗਲਾਸ ਫੜੀ ਕੁਝ ਚਿਰ ਬਾਅਦ ਬੁਢਾ ਟਾਂਗੇ ਵਾਲਾ ਆ ਰਿਹਾ ਸੀ।

ਖਾਣਾ ਖਾ ਕੇ ਅਸੀਂ ਟਾਂਗੇ ਵਾਲੇ ਦਾ ਰਲਕੇ ਦੋਹਾਂ ਨੇ ਅੰਗ੍ਰੇਜ਼ੀ ਵਿਚ ਹਿਸਾਬ ਕੀਤਾ ਤੇ ਮੇਰੀ ਦੋਸਤ ਨੇ ਦਸ ਰੁਪੈ ਕਢਕੇ ਬੁਢੇ ਟਾਂਗੇ ਵਾਲ ਵਲ ਵਧਾਂਦੇ ਹੋਏ ਕਿਹਾ, "ਬਾਬਾ ਜੀ, ਤੁਹਾਡਾ ਬਹੁਤ ਬਹੁਤ ਸ਼ੁਕਰੀਆ।"

"ਹਾਂ ਬਾਬਾ ਤੁਹਾਡਾ ਬਹੁਤ ਬਹੁਤ ਸ਼ੁਕਰੀਆ," ਮੈਂ ਵੀ ਬਾਬੇ ਦਾ ਮਿਠਾ ਕਰਜ਼ ਉਤਾਰਨ ਦੀ ਕੋਸ਼ਸ਼ ਕੀਤੀ।

ਬੁਢਾ ਟਾਂਗੇ ਵਾਲਾ ਜਿਥੇ ਖੜੋਤਾ ਸੀ ਉਥੇ ਹੀ ਜੰਮ ਗਿਆ।

ਇਕ ਘੜੀ ਦੀ ਘੜੀ ਲਈ ਜਿਸ ਤਰ੍ਹਾਂ ਉਹ ਬੇਹੋਸ਼ ਹੋ ਗਿਆ ਹੋਵੇ। ਫਿਰ ਉਹਦੀਆਂ ਅੱਖਾਂ ਵਿਚੋਂ ਅਥਰੂਆਂ ਦੀ ਇਕ ਝਲਾਰ ਵਗ ਪਈ। ਭੁਬਾਂ ਮਾਰਕੇ ਉਹ ਰੋ ਪਿਆ ਤੇ ਅਗੇ ਵਧ ਕੇ ਉਸਨੇ ਸਾਨੂੰ ਦੋਹਾਂ ਨੂੰ ਆਪਣੀਆਂ ਬਾਹਵਾਂ ਵਿਚ ਵਲਿੰਗ ਲਿਆ।

"ਮੈਨੂੰ ਇੰਝ ਔਤਰਾ ਕਰਕੇ ਨਾ ਜਾਓ। ਅਜੇ ਤੇ ਮੈਂ ਅਜ ਗੌਸ ਪੀਰ ਦੇ ਮਕਬਰੇ ਤੇ ਲੀਕਾਂ ਕਢਦਾ ਰਿਹਾਂ।" ਤੇ ਬੁਢਾ ਟਾਂਗੇ ਵਾਲਾ ਸਾਨੂੰ ਗੱਲ ਲਾਕੇ ਰੋਈ ਗਿਆ, ਰੋਈ ਗਿਆ।

ਭੁਬਾਂ ਮਾਰ ਮਾਰ ਕੇ ਉਸ ਦਸਿਆ ਕਿ ਉਹਦਾ ਕੋਈ ਬੱਚਾ ਨਹੀਂ ਸੀ। ਉਹ ਤੇ ਉਹਦੀ ਤ੍ਰੀਮਤ ਦੋ ਵਰਾਨ ਟਾਹਣ ਸਨ ਜਿਹੜੇ ਕਦੀ ਕੋਈ ਪਤਾ ਪੈਦਾ ਨਹੀਂ ਕਰ ਸਕੇ। ਅਜ ਉਸ ਬੁਢੇ ਦੀ ਦੁਨੀਆਂ ਵਿਚ ਅਸੀਂ ਦੋ ਪੰਛੀਆਂ ਵਾਂਗ ਆਕੇ ਬੈਠ ਗਏ ਸਾਂ। ਤੇ ਸਾਰਾ ਦਿਨ ਉਹ ਸਾਨੂੰ ਇੰਝ ਲਈ ਫਿਰਿਆ ਜਿਸ ਤਰ੍ਹਾਂ ਅਸੀਂ ਉਸਦੇ ਖੂਨ ਦਾ ਖ਼ੂਨ ਹੁੰਦੇ ਹਾਂ। ਜਦੋਂ ਸਾਨੂੰ ਉਹ ਬਚੇ ਕਹਿੰਦਾ ਸੀ ਤਾਂ ਉਹਦੀ ਛਾਤੀ ਵਿਚ ਇਕ ਪਿਉ ਦਾ ਲਹੂ ਛਲ੍ਹਕ ਛਲ੍ਹਕ ਪੈਂਦਾ ਸੀ। ਇਕ ਸੁਫ਼ਨੇ ਜਹੇ ਵਿਚ ਉਹ ਸਾਰਾ ਦਿਨ ਰਿਹਾ ਤੇ ਹੁਣ ਜਿਸਤਰ੍ਹਾਂ ਅਸੀਂ ਉਹਦੇ ਖ਼ਿਆਲੀ ਮਹਿਲ ਨੂੰ ਬਰਬਾਦ ਕਰ ਦਿਤਾ।

"ਮੈਂ ਟਾਂਗੇ ਨੂੰ ਆਪਣੇ ਘਰ ਵਲ ਲੈ ਗਿਆ ਸਾਂ, ਪਰ ਮੇਰੀ ਹਿੰਮਤ ਨਹੀਂ ਪਈ ਕਿ ਤੁਹਾਨੂੰ ਉਥੇ ਜਾਣ ਲਈ ਕਹਿੰਦਾ। ਮੇਰੀ ਘਰ ਵਾਲੀ ਦੀ ਗੋਦ ਹਮੇਸ਼ ਸਖਣੀ ਰਹੀ ਹੈ। ਇਕ ਘੜੀ ਦੀ ਘੜੀ ਲਈ ਉਹਨੂੰ ਵੀ ਉਹ ਨਿਘ ਵੇਖਣ ਦਿਓ ਜਿਹੜੀ ਅਜ ਮੈਂ ਮਾਣੀ ਹੈ। ਹੇਮਜ਼ਾਗੌਂਸ ਪੀਰ ਤੇਰਾ ਲਖ ਲਖ ਸ਼ੁਕਰੀਆ! ਤੇਰਾ ਲਖ ਲਖ ਸ਼ੁਕਰੀਆਂ!" ਇਸ ਤਰ੍ਹਾਂ ਦੁਆ ਮੰਗਦਾ

ਮੰਗਦਾ ਬੁਢਾ ਟਾਂਗੇ ਵਾਲਾ ਕੁਰਸੀ ਤੇ ਬਹਿ ਗਿਆ।

ਸਾਡੀ ਗਡੀ ਬਾਹਰ ਆ ਚੁਕੀ ਸੀ । ਬੁਢੇ ਟਾਂਗੇ ਵਾਲੇ ਨੇ ਸਾਡਾ ਸਾਮਾਨ ਰਖਵਾਇਆਂ ਤੇ ਗੱਡੀ ਦੇ ਟੁਰਨ ਤੋਂ ਪਹਿਲੇ ਉਹ ਬਗਚੀ ਜਿਹੜੀ ਉਹ ਚੁਕੀ ਚੁਕੀ ਫਿਰਦਾ ਸੀ, ਸਾਨੂੰ ਦੇ ਕੇ ਪਿਛੇ ਹਟ ਗਿਆ। ਗਡੀ ਸਟੇਸ਼ਨ ਤੋਂ ਹਿਲ ਪਈ। ਪਲੇਟ ਫਾਰਮ ਤੋਂ ਨਿਕਲ ਕੇ ਅਸੀਂ ਉਹ ਬੁਗਚੀ ਖੋਲ੍ਹੀ। ਉਸ ਵਿਚ ਮਕੀ ਦਾ ਆਟਾ ਸੀ, ਮੱਖਣ ਦੀ ਇਕ ਪਿੰਨੀ ਸੀ, ਪਨੀਰ ਸੀ। ਮੈਂ ਆਪਣੀ ਸਾਥਣ ਵਲ ਵੇਖਿਆ। ਮੇਰੀ ਸਾਥਣ ਨੇ ਮੇਰੇ ਵਲ ਵੇਖਿਆ। ਸਾਡੀਆਂ ਅਖਾਂ ਅਥਰੂਆਂ ਨਾਲ ਡਲ੍ਹਕ ਰਹੀਆਂ ਸਨ।

*

ਸੁਰਿੰਦਰ ਸਿੰਘ ਨਰੂਲਾ

*

# ਝੁਗੀਆਂ ਉਤੇ ਮਹਿਲ

ਮੈਨੂੰ ਸਿਰਫ ਆਪਣੇ ਘਰ ਵਿਚ ਹੀ ਇਕ ਨਵਾਂ ਉਜਾਲਾ ਨਜ਼ਰ ਨਹੀਂ ਸੀ ਆਉਂਦਾ, ਸਗੋਂ ਇਸ ਤਰ੍ਹਾਂ ਲਗਦਾ ਸੀ ਕਿ ਮੇਰੇ ਬਚਪਨ ਤੇ ਮੁਢਲੀ ਜਵਾਨੀ ਵਾਲਾ ਅੰਮ੍ਰਿਤਸਰ, ਮੈਂ ਜੀਵਨ ਪੰਧ ਤੇ ਬਹੁਤ ਪਿਛੇ ਛਡ ਆਇਆ ਹਾਂ। ਆਸ ਪਾਸ ਦਾ ਜੀਵਨ ਬਿਲਕੁਲ ਬਦਲ ਚੁਕਾ ਸੀ। ਮੇਰੇ ਆਸ ਪਾਸ ਇਕ ਖੇੜਾ ਜਿਹਾ ਸੀ, ਜਿਸ ਦ ਰੰਗ ਭਰੇ ਨਿਖਾਰ ਨੂੰ ਦੇਖ ਕੇ ਮੈਂ ਖੁਸ਼ ਹੁੰਦਾ ਸਾਂ। ਘਰ ਵਾਲੀ ਗਲੀ ਵਿਚ ਉਚੇ ਉਚੇ ਆਲੀਸ਼ਾਨ ਮਕਾਨ ਬਣ ਗਏ ਸਨ ਤੇ ਇਹਨਾਂ ਮਕਾਨਾਂ ਵਿਚ ਘਿਰੀ ਹੋਈ ਤੰਗ ਗਲੀ ਪਹਿਲੇ ਵਾਲੀ ਗਲੀ ਨਹੀਂ ਸੀ। ਜਦੋਂ ਕਦੇ ਸਵੇਰੇ ਜਾਂ ਦੁਪਹਿਰਾਂ ਵੇਲੇ ਮੈਨੂੰ ਗਲੀ ਵਿਚੋਂ ਲੰਘਣ ਦਾ ਮੌਕਾ ਮਿਲਦਾ ਤਾਂ ਮੈਂ ਇਹ ਮਹਿਸੂਸ ਕਰਦਾ ਸਾਂ ਕਿ ਗਲੀ ਦਾ ਸਭ ਕੁਝ ਬਦਲ ਗਿਆ ਹੈ, ਗਲੀ ਵਿਚ ਆਉਣ ਜਾਣ ਵਾਲੇ ਉਹ ਪੁਰਾਣੇ ਛਾਬੜੀ ਵੇਚਣ

ਵਾਲੇ ਪਤਾ ਨਹੀਂ ਕਿਹੜੇ ਸ਼ਹਿਰ ਚਲੇ ਗਏ ਸਨ। ਜਦੋਂ ਮੈਂ ਛੋਟੀ ਉਮਰ ਦਾ ਸਾਂ ਤਾਂ ਸਾਰਿਆ ਤੋਂ ਜ਼ਿਆਦਾ ਜਿਹੜੀ ਗੱਲ ਸਾਡੀ ਖੇਡਾਂ ਭਰੀ ਜ਼ਿੰਦਗੀ ਨੂੰ ਮਜ਼ੇਦਾਰ ਬਣਾਂਦੀ ਸੀ, ਉਹ ਸੀ ਸਾਡੀ ਗਲੀ ਵਿਚ ਆਲਿਆਂ ਭੋਲਿਆਂ ਵਾਲੀ ਗਗੜੀ ਦਾ ਆਉਣਾ। ਜਦੋ ਕਦੇ ਉਹ ਆਪਣੇ ਕਾਨਿਆਂ ਦੇ ਸਵਰਨ ਰੰਗੇ ਛਾਬੇ ਨੂੰ ਚੁਕ ਕੇ 'ਆਲੇ ਭੋਲੇ ਲਓ' ਕਹਿੰਦੀ ਹੋਈ ਗਲੀ ਦਾ ਮੋੜ ਮੁੜ ਕੇ ਗਲੀ ਵਿਚ ਪੈਰ ਪਾਂਦੀ ਤਾਂ ਅਸੀਂ ਗਲੀ ਦੇ ਸਾਰੇ ਮੁੰਡੇ ਉਸ ਦੇ ਇਰਦ ਗਿਰਦ ਖੜੇ ਹੋ ਕੇ ਰੌਲਾ ਰੱਪਾ ਪਾਣਾ ਸ਼ੁਰੂ ਕਰ ਦੇਂਦੇ ਸਾਂ। ਕੋਈ ਕਹਿੰਦਾ 'ਮੈਂ ਘੋੜਾ ਲੈਣਾ ਏ।' ਕੋਈ ਕਹਿੰਦਾ, 'ਮੈਂ ਹਾਥੀ ਲੈਣਾ ਈ,' ਕੋਈ, 'ਬੁਰਜ' ਮੰਗਦਾ, ਕੋਈ ਕੁਝ, ਕੋਈ ਕੁਝ ਤੇ ਉਹ ਗਗੜੀ ਆਪਣੇ ਰੰਗ ਬਰੰਗੇ ਲਹਿੰਗੇ ਦੇ ਪਸਾਰ ਨੂੰ ਖਿਲਾਰ ਕੇ ਬੈਠ ਜਾਂਦੀ ਸਾਰਿਆਂ ਨੂੰ ਦੋ ਮੁਠੀਆਂ ਆਟੇ ਜਾ ਇਕ ਲੱਪ ਸ਼ੱਕਰ ਲੈ ਕੇ ਅੱਡ ਅੱਡ ਚੀਜ਼ਾਂ ਦੇ ਦੀ। ਏਸੇ ਤਰ੍ਹਾਂ ਗਲੀ ਵਿਚ ਘੁੰਗਣੀਆਂ ਵਾਲੇ ਭਾਈ ਦਾ ਛਾਬੇ ਨੂੰ ਲੈ ਕੇ ਆਉਣਾ ਵੀ ਇਕ 'ਜਲਸਾ' ਹੁੰਦਾ ਸੀ। ਅਸੀਂ ਸਾਰੇ, ਇਕੋ ਉਮਰ ਦੇ ਛੋਟੇ ਮੁੰਡੇ ਕੁੜੀਆਂ ਸ਼ਾਂਤੀ ਦੇ ਵਡੇ ਥੜੇ ਤੇ ਇਕੱਠੇ ਹੋ ਜਾਂਦੇ ਸਾਂ ਤੇ ਉਹ ਭਾਈ ਆਪਣੀ ਲਕੜੀ ਦੀ ਡੋਹਰੀ ਨਾਲ ਘੁੰਗਣੀਆਂ ਭਰਦਾ ਹੋਇਆ, ਸਾਨੂੰ ਹਰੇ ਹਰੇ ਪੱਤਰਾਂ ਤੇ ਖਿਲਾਰ ਕੇ ਦੇਂਦਾ ਸੀ। ਇਕ ਧੇਲੇ ਵਿਚ ਹੀ ਅਸੀ ਰੱਜ ਜਾਂਦੇ ਸਾਂ। ਮੈਨੂੰ ਇਹਨਾਂ ਜਲਸਿਆਂ ਵਿਚ ਸ਼ਾਮਲ ਹੋਣ ਦਾ ਮੌਕਾ ਬਹੁਤ ਘਟ ਮਿਲਦਾ ਸੀ, ਕਿਉਂਕਿ ਨਾਨੇ ਦੇ ਨਾਲ ਕੰਮ ਕਾਜ ਤੋਂ ਹੀ ਫੁਰਸਤ ਨਹੀਂ ਸੀ ਮਿਲਦੀ। ਜਦੋਂ ਕਦੇ ਵੀ ਮੈਂ ਇਸ ਜਲਸੇ ਵਿਚ ਸ਼ਾਮਲ ਹੁੰਦਾ ਤਾਂ ਮੈਨੂੰ ਸਾਥ ਦਾ ਪੂਰਾ ਪੂਰਾ ਸਵਾਦ ਆਉਂਦਾ ਸੀ। ਹੁਣ ਇਹ ਸਾਰੀਆਂ ਗੱਲਾਂ ਭੁਲ ਚੁਕੀਆਂ ਸਨ। ਉਹ ਗਗੜੀ ਹੁਣ

ਬੁਢੀ ਹੋ ਗਈ ਸੀ ਤੇ ਆਪਣੇ ਛਾਬੇ ਨੂੰ ਆਪਣੀ ਆਕੜੀ ਹੋਈ ਗਰਦਨ ਤੇ ਰਖ ਕੇ ਨਹੀਂ ਸੀ ਆਉਂਦੀ। ਹੁਣ ਉਹ ਛਾਬੇ ਨੂੰ ਬਛ ਵਿਚ ਮਾਰ ਕੇ ਲੰਗੜਾਂਦੀ ਹੋਈ ਚਲਦੀ ਸੀ ਤੇ ਉਸ ਦੀ ਆਵਾਜ਼, 'ਆਲੇ ਭੋਲੇ ਲੈ ਲਓ' ਅਨ ਸੁਣੀ ਹੀ ਹਵਾ ਵਿਚ ਗੁੰਮ ਹੋ ਜਾਂਦੀ ਸੀ। ਉਸ ਦੀ ਜਵਾਨੀ ਦੇ ਸਮੇਂ ਦੇ ਮੁੰਡੇ ਹੁਣ ਪਤਾ ਨਹੀਂ. ਕਿਥੇ ਚਲੇ ਗਏ ਸਨ। ਗਲੀ ਦੇ ਵਿਚ ਨਵੇਂ ਮੁੰਡੇ ਕੁੜੀਆਂ ਆਗਏ ਸਨ ਤੇ ਆਸ ਪਾਸ ਦੇ ਮਕਾਨ ਵਿਚ ਰਹਿਣ ਵਾਲਿਆਂ ਦੇ ਪ੍ਰਵਾਰ ਮੈਨੂੰ ਓਪਰੇ ਓਪਰੇ ਲਗਦੇ ਸਨ। ਸਾਡੀ ਗਲੀ ਵਿਚ ਬਹੁਤ ਸਾਰੇ ਨੌਹਰੀਏ ਰਹਿੰਦੇ ਸਨ, ਪਰ ਸ਼ਹਿਰ ਦੇ ਦੂਸਰੇ ਹਿਸਿਆਂ ਦੇ ਧਨਾਢ ਖਤਰੀਆਂ ਨੇ ਆ ਕੇ ਕਪੜੇ ਦੇ ਬਿਉਪਾਰ ਨੂੰ ਆਪਣੇ ਹਥ ਵਿਚ ਲੈ ਲਿਆ ਸੀ। ਇਹਨਾਂ ਖਤਰੀਆਂ ਦੇ ਮੁੰਡੇ ਕੁੜੀਆਂ ਨੂੰ ਇਸ ਗਗੜੀ ਦੇ ਆਲੇ ਭੋਲੇ ਚੰਗੇ ਨਹੀਂ ਸਨ ਲਗਦੇ। ਉਹ ਤਾਂ ਸਾਡੀ ਗਲੀ ਦੇ ਇਕ ਨਵੇਂ ਛਾਬੜੀ ਵਾਲੇ ਦੇ ਅਗੇ ਪਿਛੇ ਫਿਰਦੇ ਰਹਿੰਦੇ ਸਨ।

ਇਹ ਨਵਾਂ ਛਾਬੜੀ ਵਾਲਾ ਦੁਨੀਆਂ ਭਰ ਦੀਆਂ ਚੀਜ਼ਾਂ ਵੇਚਦਾ ਸੀ। ਗਲੀ ਦੇ ਬਾਲ ਬਚੇ ਇਸ ਨੂੰ ਚੂਰਨ ਵਾਲਾ ਭਾਈ ਆਖਦੇ ਸਨ।

ਉਹ ਆਪਣੇ ਸਿਰ ਉਤੇ ਚੌੜੇ ਪਸਾਰ ਵਾਲਾ ਛਾਬਾ ਚੁਕ ਕੇ ਦੁਪਹਿਰਾਂ ਵੇਲੇ ਗਲੀ ਵਿਚ ਆਉਂਦਾ ਸੀ। ਉਸ ਦੇ ਛਾਬੇ ਦੀ ਵਲਗਣ ਨਾਲ ਇਕ ਰੱਸੀ ਨਾਲ ਬਝੇ ਹੋਏ ਜਾਪਾਨੀ ਭੁਕਾਨੇ ਲਮਕੇ ਹੁੰਦੇ ਸਨ। ਇਹਨਾ ਭੁਕਾਨਿਆਂ ਦੇ ਖਿਲਾਰ ਦੇ ਨਾਲ ਨਾਲ ਇਕ ਜਿਸਤਰੰਗੀ ਜ਼ੰਜੀਰੀ ਨਾਲ ਲਮਕੇ ਹੋਏ ਰਬੜ ਜਾਂ ਮਸਾਲੇ ਦੇ ਖਡੌਣੇ ਹੁੰਦੇ ਸਨ। ਇਹਨਾਂ ਤੋਂ ਛੁਟ ਛਾਬੇ ਦੇ ਪਸਾਰ ਵਿਚ ਚੂਰਨ ਦੇ ਵਰਕਾਂ ਵਾਲੇ ਛੋਟੇ ਛੋਟੇ ਢੇਰਾਂ ਦੇ ਵਿਚਕਾਰ

ਅਡ ਅਡ ਚੀਜ਼ਾਂ ਹੁੰਦੀਆਂ ਸਨ। ਚਿਤਰੀ ਹੋਈ ਲਕੜੀ ਵਾਲੇ ਸ਼ੀਸ਼ੇ, ਲਕੜ ਦੇ ਲਾਟੂ, ਜਿਨਾਂ ਦੇ ਘੇਰਿਆਂ ਤੇ ਗੂਹੜੇ ਲਾਲ, ਪੀਲੇ ਤੇ ਹਰੇ ਰੰਗ ਉਘੜੇ ਹੁੰਦੇ ਸਨ। ਬਲੌਰ ਦੀਆਂ ਗੋਲੀਆਂ ਤੇ ਖੰਡ ਦੀਆਂ ਲੰਬੀਆਂ ਚੂਸਣੀਆਂ ਜਿਹੜੀਆਂ ਮੋਮੀ ਕਾਗਜ਼ ਵਿਚ ਲਪੇਟੀਆਂ ਹੁੰਦੀਆਂ ਸਨ। ਗਲੀ ਦੇ ਪੁਰਾਣੇ ਮੁੰਡੇ ਕੁੜੀਆਂ ਹੁਣ ਜਵਾਨ ਹੋ ਗਏ ਸਨ ਤੇ ਨਵੇਂ ਆਏ ਹੋਏ ਅਮੀਰ ਘਰਾਣਿਆਂ ਦੇ ਬਾਲ ਬਚੇ ਪੁਰਾਣੀ ਗਗੜੀ ਵਲ ਮੂੰਹ ਵੀ ਨਹੀਂ ਸਨ ਕਰਦੇ। ਕਈ ਵਾਰ ਇਹ ਇਤਫ਼ਾਕ ਹੋਇਆ ਸੀ ਕਿ ਮੈਂ ਦੁਪਹਿਰ ਨੂੰ ਦੁਕਾਨ ਤੋਂ ਵਾਪਸ ਮੁੜਦਾ ਹੋਇਆ, ਗਗੜੀ ਨੂੰ ਗਲੀ ਦੇ ਕਿਸੇ ਥੜ੍ਹੇ ਤੇ ਉਦਾਸ ਬੈਠੀ ਹੋਈ ਨੂੰ ਵੇਖਦਾ ਸਾਂ। ਸ਼ਾਂਤੀ ਦੇ ਘਰ ਵਾਲਾ ਥੜ੍ਹਾ ਨਵੇ ਚੂਰਨ ਵਾਲੇ ਭਾਈ ਦੀ ਮਲਕੀਅਤ ਬਣ ਚੁਕੀ ਸੀ। ਇਹ ਚੂਰਨ ਵਾਲਾ ਭਾਈ ਕੋਈ ਪੂਰਬੀਆਂ ਸੀ ਤੇ ਕਾਲੇ ਰੰਗ ਦੀ ਇਕ ਚੁਸਤ ਅਚਕਣ ਪਾਂਦਾ ਹੁੰਦਾ ਸੀ। ਸਿਰ ਉਤੇ ਗੁਲਾਲੀ ਰੰਗ ਦੀ ਖਬੀ ਪੱਗ ਵੰਨ੍ਹਦਾ ਸੀ, ਜਿਸ ਦਾ ਲੜ ਇਹ ਹਮੇਸ਼ਾ ਆਪਣੇ ਮੋਢਿਆਂ ਤੇ ਉਲਾਰ ਕੇ ਰਖਦਾ ਸੀ। ਜਦੋਂ ਮੈਂ ਸ਼ਾਂਤੀ ਦੇ ਥੜ੍ਹੇ ਤੋਂ ਲੰਘ ਕੇ ਆਪਣੇ ਘਰ ਵਲ ਜਾ ਰਿਹਾ ਹੁੰਦਾ ਸਾਂ ਤਾਂ ਰਸਤੇ ਵਿਚ ਕਿਸੇ ਛੋਟ ਥੜ੍ਹੇ ਉਤੇ ਬੈਠੀ ਹੋਈ ਗਗੜੀ ਇਉਂ ਉਦਾਸ ਅੱਖੀਆਂ ਨਾਲ ਮੇਰੇ ਵਲ ਵੇਖਦੀ ਜਿਵੇਂ ਉਹ ਕਿਸੇ ਪੁਰਾਣੀ ਯਾਦ ਨੂੰ ਤਾਜ਼ਾ ਕਰਨਾ ਚਾਹੁੰਦੀ ਹੋਵ। ਉਸ ਦੀਆਂ ਉਹ ਅੱਖੀਆਂ ਜਿਹੜੀਆਂ ਮੇਰੇ ਬਚਪਨ ਵਿਚ ਬਲੌਰ ਵਾਂਗ ਲਿਸ਼ ਲਿਸ਼ ਕਰਦੀਆਂ ਹੁੰਦੀਆਂ ਸਨ, ਹੁਣ ਇਕ ਮਿਟਿਆਲੇ ਕਚ ਵਿਚ ਵਟ ਚੁਕੀਆਂ ਸਨ ਤੇ ਉਸ ਦਾ ਪੁਰਾਣਾ ਬੇ-ਦਾਗ ਚਿਹਰਾ ਥਾਂ ਥਾਂ ਤੋਂ ਛਾਈਆਂ ਨਾਲ ਭਰਿਆ ਹੋਇਆ ਸੀ।

ਕਈ ਵਾਰ ਇਸਤਰ੍ਹਾਂ ਹੋਇਆ ਸੀ ਕਿ ਗਗੜੀ ਆਪਣੇ ਮੂੰਹ

ਵਿਚ ਮਿਟੀ ਦੀ ਚਿੜੀ ਲੈ ਕੇ, ਉਸ ਦੀ ਸੀਟੀ ਬਣਾ ਫੂਕਾਂ ਮਾਰਦੀ ਹੁੰਦੀ ਸੀ। ਪਲੋ ਪਲੀ ਲਈ ਮੈਨੂੰ ਇਸ ਤਰ੍ਹਾਂ ਜਾਪਦਾ ਸੀ ਕਿ ਗਗੜੀ ਉਹੋ ਹੀ ਪੁਰਾਣੀ ਗਗੜੀ ਬਣ ਗਈ ਹੈ ਤੇ ਉਸ ਦੇ ਚਿਹਰੇ ਦੀਆਂ ਛਾਈਆਂ ਇਕ ਦਮ ਦੂਰ ਹੋ ਕੇ ਸਵਰਨ ਰੰਗੀ ਭਾਹ ਵਿਚ ਵਟ ਗਈਆਂ ਹਨ, ਪਰ ਪਿਛਲੇ ਪਾਸੇ ਸ਼ਾਂਤੀ ਦੇ ਥੜ੍ਹੇ ਤੇ ਇਕੱਠੀ ਹੋਈ ਬਚਿਆਂ ਦੀ ਭੀੜ ਇਸ ਵਿਸਮਾਦ ਨੂੰ ਤੋੜ ਦੇਂਦੀ ਸੀ। ਸ਼ਾਂਤੀ ਦੇ ਥੜ੍ਹੇ ਤੇ ਖੜੇ ਹੋਏ ਬਚੇ, ਮੁੰਡੇ ਕੁੜੀਆਂ, ਲਾਲ, ਗੁਲਾਬੀ ਤੇ ਗੂਹੜੇ ਪੀਲੇ ਭੁਕਾਨਿਆਂ ਨੂੰ ਹਵਾ ਵਿਚ ਉਲਾਰ ਰਹੇ ਸਨ। ਇਹਨਾਂ 'ਚ ਕਈਆਂ ਦੇ ਹਥ ਮਸਾਲੇ ਦੇ ਬਣੇ ਹੋਏ ਖਡੌਣੇ ਹੁੰਦੇ ਸਨ-ਸ਼ੇਰ, ਘੋੜੇ ਤੇ ਕਬੂਤਰ। ਸਾਰੇ ਬਚੇ ਇਹਨਾਂ ਖਡੌਣਿਆਂ ਨੂੰ ਛਾਤੀ ਨਾਲ ਲਗਾ ਕੇ ਇਕ ਦੂਸਰੇ ਵਲ ਬੜੇ ਫਖਰ ਨਾਲ ਵੇਖ ਰਹੇ ਹੁੰਦੇ ਸਨ। ਗਗੜੀ ਨੂੰ ਇਸ ਉਦਾਸ ਹਾਲਤ ਵਿਚ ਬੈਠਿਆਂ ਵੇਖ ਕੇ ਮੈਨੂੰ ਬੜੀ ਬੇਚੈਨੀ ਹੁੰਦੀ ਸੀ। ਕਈ ਵਾਰ ਜਦੋਂ ਮੈਂ ਦੁਪਹਿਰੇ ਆਪਣੀ ਬੈਠਕ ਵਿਚ ਅਰਾਮ ਕਰ ਰਿਹਾ ਹੁੰਦਾ ਤਾਂ ਗਲੀ ਵਿਚ ਬਚਿਆਂ ਦੇ ਸ਼ੋਰ ਸ਼ਰਾਬੇ ਨੂੰ ਸੁਣ ਕੇ ਮੈਨੂੰ ਬਾਰ ਬਾਰ ਵਿਚਾਰੀ ਗਗੜੀ ਦਾ ਖ਼ਿਆਲ ਆਉਂਦਾ ਤੇ ਮੈਂ ਬੈਠਕ ਵਿਚ ਮੰਜੀ ਤੇ ਲੇਟਿਆ ਹੋਇਆ, ਇਹ ਸੋਚਦਾ ਰਹਿੰਦਾ ਕਿ ਵਿਚਾਰੀ ਗਗੜੀ ਦੀ ਇਹ ਦੁਰਦਸ਼ਾ ਕਿਉਂ ਹੋਈ ਹੈ। ਮੈਂ ਆਪਣੇ ਮਨ ਹੀ ਮਨ ਵਿਚ ਗਿਣਤੀਆਂ ਗਿਣਦਾ ਰਹਿੰਦਾ ਸਾਂ ਕਿ ਚੂਰਨ ਵਾਲੇ ਭਾਈ ਦੇ ਖਡੌਣੇ ਜ਼ਿਆਦਾ ਖ਼ੂਬ-ਸੂਰਤ ਹਨ ਤੇ ਉਸ ਦੇ ਭੁਕਾਨਿਆਂ ਦਾ ਖਿਲਾਰ ਮਿਟੀ ਦੇ ਆਲੇ ਭੋਲਿਆਂ ਨਾਲੋਂ ਵਧੇਰੇ ਮਨ ਮੋਹਣਾ ਹੈ, ਪਰ ਇਹ ਗਗੜੀ ਕਿਉਂ ਨਹੀਂ ਚੂਰਨ ਵਾਲੇ ਭਾਈ ਵਾਂਗ ਖਡੌਣੇ ਲਗਾ ਕੇ ਬਚਿਆਂ ਨੂੰ ਆਪਣੇ ਗਾਹਕ ਬਣਾਉਂਦੀ ਤੇ ਉਹ ਕਿਉ ਹਰ ਦੁਪਹਿਰੇ ਗਲੀ

ਵਿਚ ਆ ਕੇ ਬਗੈਰ ਆਲੇ ਭੋਲੇ ਵੇਚਣ ਦੇ ਵਾਪਸ ਚਲੀ ਜਾਂਦੀ ਹੈ। ਜਦ ਕੋਈ ਬਚਾ ਵੀ ਉਸ ਦੀਆਂ ਚੀਜ਼ਾਂ ਵਿਚ ਕੋਈ ਦਿਲਚਸਪੀ ਨਹੀਂ ਲੈਂਦਾ ਤਾਂ ਉਹ ਕਿਉਂ ਸਾਰਾ ਸਾਰਾ ਦਿਨ ਸਾਡੀ ਹੀ ਗਲੀ ਵਿਚ ਡੇਰਾ ਲਗਾ ਕੇ ਬੈਠੀ ਰਹਿੰਦੀ ਹੈ। ਮੈਂ ਇਨ੍ਹਾਂ ਸਾਰੀਆਂ ਗਲਾਂ ਤੇ ਬਾਰ ਬਾਰ ਵਿਚਾਰ ਕਰਦਾ ਸਾਂ ਤੇ ਜਦੋਂ ਸੋਚ ਸੋਚ ਕੇ ਮੈਨੂੰ ਕੋਈ ਉਤਰ ਨਾ ਮਿਲਦਾ ਤਾਂ ਮੈਂ ਇਸ ਸਿਟੇ ਤੇ ਪਹੁੰਚਦਾ ਹਰ ਇਕ ਨੇ ਆਪਣੇ ਆਪਣੇ ਭਾਗ ਲੈਣੇ ਹਨ, ਚੂਰਨ ਵਾਲੇ ਭਾਈ ਨੇ ਵੀ ਤੇ ਆਲੇ ਭੋਲਿਆਂ ਵਾਲੀ ਗਗੜੀ ਨੇ ਵੀ।

ਪਰ ਉਨ੍ਹਾਂ ਦਿਨਾਂ ਵਿਚ ਮੇਰੇ ਬਚਪਨ ਦੇ ਬਹੁਤ ਸਾਰੇ ਜਾਣੂਆਂ ਦੇ ਭਾਗ ਬਦਲ ਚੁਕੇ ਸਨ। ਘਰ ਦੇ ਬਾਜ਼ਾਰ ਵਿਚ ਜਿਹੜੇ ਪੁਰਾਣੇ ਦੁਕਾਨਦਾਰ ਹੁੰਦੇ ਸਨ, ਉਨ੍ਹਾਂ ਦੀਆਂ ਦੁਕਾਨਾਂ ਨੂੰ ਧਨਾਢ ਨਹੁਰੀਆਂ ਤੇ ਖੱਤਰੀਆਂ ਨੇ ਸਾਂਭ ਲਿਆ ਸੀ ਤੇ ਕਈ ਵਾਰ ਮੈਨੂੰ ਆਪਣੇ ਘਰ ਵਾਲੇ ਬਾਜ਼ਾਰ ਦੀ ਨੁਕਰ ਤੇ ਉਹ ਪੁਰਾਣਾ ਮੇਲਾ ਰਾਮ ਕਪੜੇ ਦੀ ਫੇਰੀ ਲਾਂਦਾ ਮਿਲਿਆ ਸੀ ਜਿਹੜਾ ਮੇਰੇ ਮੁਢਲੇ ਬਚਪਨ ਵਿਚ ਸਾਡੀ ਗਲੀ ਦੇ ਬਾਜ਼ਾਰ ਵਿਚ ਦੋ ਤਿੰਨ ਦੁਹੱਟਿਆਂ ਵਿਚ ਸੂਤਰ ਤੇ ਖੱਦਰ ਦਾ ਬਿਉਪਾਰ ਕਰਦਾ ਹੁੰਦਾ ਸੀ। ਕਈ ਵਾਰ ਜਦੋਂ ਮੈਂ ਮੇਲਾ ਰਾਮ ਨੂੰ ਆਪਣੇ ਮੋਢਿਆਂ ਤੇ ਰੰਗ ਬਰੰਗੇ ਸੂਤਰ ਤੇ ਖਦਰ ਦੇ ਗਠਿਆਂ ਨੂੰ ਚੁਕ ਕੇ ਬਾਜ਼ਾਰ ਦੀ ਨੁਕਰ ਤੇ ਏਧਰ ਉਧਰ ਜਾਂਦਿਆ ਵੇਖਦਾ ਤਾਂ ਮੈਨੂੰ ਬਾਰ ਬਾਰ ਇਹ ਖਿਆਲ ਆਉਂਦਾ ਕਿ ਵਿਚਾਰੇ ਦੇ ਭਾਗ ਕਿੰਨੇ ਮੰਦੇ ਹਨ। ਅੱਜ ਉਨ੍ਹਾਂ ਹੀ ਦੁਕਾਨਾਂ ਵਿਚ ਹਜ਼ਾਰਾਂ ਰਪਇਆਂ ਦਾ ਬਿਉਪਰ ਹੁੰਦਾ ਹੈ ਤੇ ਉਸੇ ਦੇ ਦੋਹਾਂ ਦੁਹੱਟਿਆਂ ਤੇ ਸ਼ਹਿਰ ਦੇ ਦੂਸਰੇ ਹਿਸਿਆਂ ਤੋਂ ਆ ਕੇ ਖਤਰੀਆਂ ਨੇ ਕਬਜ਼ਾ ਕਰ ਲਿਆ ਹੈ। ਜਿਨ੍ਹਾਂ ਵਿਚ ਉਹ ਆਪ ਦੁਕਾਨ ਤੇ ਕੰਮ ਕਰਦਾ ਹੁੰਦਾ ਸੀ।

ਉਸ ਬਾਰੇ ਅਸੀਂ ਬਚਪਨ ਵਿਚ ਕਈ ਗਲਾਂ ਸੁਣੀਆਂ ਸਨ। ਕੋਈ ਇਹ ਕਹਿੰਦਾ ਸੀ ਕਿ ਮੇਲਾ ਰਾਮ ਬੜਾ ਦਾਨੀ ਹੈ। ਉਨ੍ਹੇ ਹਰਿਦੁਆਰ ਇਕ ਬੜੀ ਵਡੀ ਧਰਮਸਾਲਾ ਬਣਾਈ ਹੋਈ ਹੈ, ਕੋਈ ਕਹਿੰਦਾ ਕਿ ਹਰ ਸਾਲ ਉਹ ਕਾਂਗੜੇ ਜਾ ਕੇ ਬਾਂਝ ਤੇ ਅਪਾਹਜ ਗਊਆਂ ਖਰੀਦ ਲਿਆਉਂਦਾ ਸੀ ਤੇ ਉਨ੍ਹਾਂ ਨੂੰ ਰੋਹਤਕ ਤੇ ਹਿਸਾਰ ਦੇ ਪਾਸੇ ਗਊਸ਼ਾਲਾ ਵਿਚ ਭਜ ਦੇਂਦਾ ਸੀ। ਇਹ ਸਾਟੇ ਦਾ ਸਾਰਾ ਖਰਚ ਉਹ ਆਪ ਕਰਦਾ ਹੁੰਦਾ ਸੀ, ਪਰ ਹੁਣ ਉਸ ਮੇਲਾ ਰਾਮ ਨੂੰ ਉਸ ਦੇ ਆਪਣੇ ਬਾਜ਼ਾਰ ਵਿਚ ਵੀ ਕੋਈ ਜਾਣਦਾ ਨਹੀਂ ਸੀ। ਉਹ ਉਦਾਸ ਤੇ ਨਿਰਾਸਤਾ ਭਰੀਆਂ ਅਖੀਆਂ ਨਾਲ ਚੌਕ ਵਿਚ ਬੈਠਾ, ਆਉਂਦੇ ਜਾਂਦੇ ਰਾਹੀਆਂ ਵਲ ਇਉਂ ਵੇਖਦਾ ਰਹਿੰਦਾ ਜਿਵੇਂ ਉਹ ਚੁਪ ਬੋਲੀ ਵਿਚ ਆਪਣੇ ਜਾਣੇਂ ਪਛਾਣੇ ਲੋਕਾਂ ਅਗੇ, ਕਿਸਮਤ ਦੇ ਜ਼ੁਲਮ ਦੀ ਸ਼ਕਾਇਤ ਕਰਦਾ ਹੋਵੇ।

ਜਿਹੜੀ ਇਕ ਹੋਰ ਗਲ ਮੈਂ ਇਨ੍ਹਾਂ ਦਿਨਾਂ ਵਿਚ ਵੇਖੀ ਸੀ, ਉਹ ਸੀ ਮਲਕਾ ਦੇ ਬੁਤ ਕੋਲ ਤੇ ਕੋਤਵਾਲੀ ਦੇ ਛੱਤੇ ਹੋਏ ਰਸਤੇ ਥੱਲੇ ਦਿਨੋ ਦਿਨ ਵਧ ਰਹੀ ਮੰਗਤਿਆਂ ਦੀ ਗਿਣਤੀ। ਜਦੋਂ ਦੀਆਂ ਹਾਲ ਬਾਜ਼ਾਰ ਵਿਚ ਪੁਰਾਣੀਆਂ ਟਮਟਮਾਂ ਦੀ ਥਾਂ ਨਵੇਂ ਪਸ਼ੌਰੀ ਟਾਂਗੇ ਚਲਣੇ ਸ਼ੁਰੂ ਹੋਏ ਸਨ, ਬਾਜ਼ਾਰ ਵਿਚ ਆਵਾ ਜਾਈ ਬਹੁਤ ਵਧ ਗਈ ਸੀ। ਸ਼ਾਇਦ ਏਸੇ ਆਵਾ ਜਾਈ ਦਾ ਫਾਇਦਾ ਉਠਾਣ ਲਈ ਤੇ ਨਵੀਆਂ ਖੁਲ੍ਹੀਆਂ ਦੁਕਾਨਾਂ ਦੇ ਗਾਹਕਾਂ ਦੀ ਭੀੜ ਤੋਂ ਮੰਗਣ ਲਈ ਜਿਹੜੀ ਸਹੂਲਤ ਮਿਲ ਜਾਂਦੀ ਸੀ, ਉਸ ਦੇ ਕਾਰਨ ਹਾਲ ਬਾਜ਼ਾਰ ਤੇ ਮਲਕਾ ਦੇ ਬੁੱਤ ਦੇ ਆਸ ਪਾਸ ਮੰਗਤਿਆਂ ਦੀ ਗਿਣਤੀ ਵਧਦੀ ਜਾਂਦੀ ਸੀ। ਇਨ੍ਹਾਂ ਤੋਂ ਇਹ ਗਲ ਬਿਲਕੁਲ ਪਰਤੱਖ ਸੀ ਕਿ ਉਹ ਅੰਮ੍ਰਿਤਸਰ ਦੇ ਹੀ ਵਸਨੀਕ

ਹਨ ਤੇ ਸ਼ਾਇਦ ਸ਼ਹਿਰ ਦੇ ਦੂਸਰਿਆਂ ਹਿੱਸਿਆਂ ਨੂੰ ਛੱਡ ਕੇ ਹਾਲ ਬਾਜ਼ਾਰ ਵਲ ਆ ਗਏ ਹਨ।

ਪਹਿਲਾਂ ਪਹਿਲਾਂ ਤਾਂ ਦੁਕਾਨ ਤੋਂ ਘਰ ਜਾਂ ਘਰ ਤੋਂ ਦੁਕਾਨ ਨੂੰ ਜਾਂਦਾ ਹੋਇਆ ਮੈਂ ਬੜੀ ਲਾਪਰਵਾਹੀ ਤੇ ਅਨਗਹਿਲੀ ਨਾਲ ਇਨ੍ਹਾਂ ਮੰਗਤਿਆਂ ਦੇ ਕੋਲੋਂ ਲੰਘ ਜਾਂਦਾ ਸਾਂ, ਪਰ ਜਦੋਂ ਦੁਕਾਨ ਦੀ ਆਮਦਨੀ ਵਧ ਜਾਣ ਨਾਲ ਮੇਰੀ ਜੇਬ ਵਿਚ ਫਾਲਤੂ ਪੈਸੇ ਰਹਿਣ ਲਗ ਪਏ ਤਾਂ ਸੁਭਾਵਕ ਹੀ ਇਨ੍ਹਾਂ ਮੰਗਤਿਆਂ ਕੋਲੋਂ ਲੰਘਦਿਆਂ ਹੋਇਆਂ ਮੈਨੂੰ ਇਹ ਖ਼ਿਆਲ ਆਉਣ ਲਗ ਗਿਆ ਕਿ ਰੱਬ ਦੀ ਮਿਹਰ ਕਰਕੇ ਜਿਹੜਾ ਵਾਧਾ ਮੇਰੀ ਕਮਾਈ ਵਿਚ ਹੋਇਆ ਹੈ, ਉਸ ਨੂੰ ਮੈਂ ਇਹਨਾਂ ਮੰਗਤਿਆਂ ਨਾਲ ਵੰਡਾਵਾਂ। ਇਕ ਦਿਨ ਜਦੋਂ ਮੈਂ ਸਵੇਰ ਸਾਰ ਹੀ ਦੁਕਾਨ ਤੇ ਜਾ ਕੇ ਬੈਠਾ ਤਾਂ ਪਿੰਡਾਂ ਗਰਾਵਾਂ ਦੇ ਕੁਝ ਗਾਹਕ ਅਜੇਹੇ ਆ ਗਏ ਜਿਨਾਂ ਤੋਂ ਮੈਨੂੰ ਕਾਫੀ ਪੈਸੇ ਵਸੂਲ ਹੋਏ। ਜਿਸ ਵੇਲੇ ਮੈਂ ਦੁਪਹਿਰੇ ਘਰ ਨੂੰ ਰੋਟੀ ਖਾਣ ਗਿਆ ਤਾਂ ਮੇਰੇ ਦਿਲ ਵਿਚ ਇਕ ਉਤਸ਼ਾਹ ਤੇ ਚਾਅ ਜਿਹਾ ਸੀ। ਜਦੋਂ ਮੈਂ ਕੋਤਵਾਲੀ ਦੀ ਛੱਤ ਵਿਚ ਦਾਖਲ ਹੋਇਆ ਤਾਂ ਇਕ ਨੁਕਰੇ ਬੇਸੁਰਤ ਪਏ ਇਕ ਮੰਗਤੇ ਨੇ, ਮੇਰੀ ਰੁਚੀ ਨੂੰ ਖਿਚ ਲਿਆ। ਉਹ ਬੇਸੁਰਤ ਹਾਲਤ ਵਿਚ ਇਕ ਨੁਕਰੇ ਬਾਜ਼ਾਰ ਵਿਚ ਹੀ ਲੇਟਿਆ ਹੋਇਆ ਸੀ। ਉਸ ਦੇ ਅਲਸਾਏ ਅੰਗ, ਜਿਹੜੇ ਉਸ ਦੇ ਪਾਟ ਪੁਰਾਣੇ ਕਪੜਿਆਂ ਵਿਚੋਂ ਬਾਹਰ ਨੂੰ ਨਿਕਲ ਨਿਕਲ ਕੇ ਪੈਂਦੇ ਸਨ, ਖ਼ੂਬਸੂਰਤ ਬਨਾਵਟ ਦੇ ਸਨ। ਉਸ ਦੇ ਚਿਹਰੇ ਦਾ ਦਿਸਦਾ ਅੱਧਾ ਹਿਸਾ, ਇਸ ਗੱਲ ਦਾ ਸੂਚਕ ਸੀ ਕਿ ਉਸ ਨੇ ਚੰਗੇ ਦਿਨ ਵੇਖੇ ਹਨ ਤੇ ਹੁਣ ਆਪਣੇ ਆਲੇ ਦੁਆਲੇ ਤੋਂ ਨਿਰਾਸ ਹੋ ਕੇ ਉਸ ਨੇ ਕੰਡ ਪਰਤ ਲਈ ਹੈ। ਜਦ ਮੈਂ ਉਸ ਦੇ ਕੋਲੋਂ ਲੰਘਦਾ

ਹੋਇਆ ਪਲੋ ਪਲੀ ਲਈ ਰੁਕ ਗਿਆ ਤਾਂ ਮੈਂ ਇਸ ਤਰ੍ਹਾਂ ਮਹਿ-ਸੂਸ ਕੀਤਾ ਕਿ ਉਹ ਧੀਮੀ ਅਵਾਜ਼ ਵਿਚ ਹਾਏ ਹਾਏ ਕਰ ਰਿਹਾ ਹੈ। ਮੈਂ ਹਮਦਰਦੀ ਭਰੀ ਤੱਕਣੀ ਨਾਲ ਉਸ ਵਲ ਦੇਖਦਾ ਰਿਹਾ। ਸ਼ਾਇਦ ਉਸ ਨੇ ਕਿਸੇ ਓਪਰੇ ਆਦਮੀ ਨੂੰ ਆਪਣੇ ਕੋਲ ਖੜ੍ਹਾ ਦੇਖ ਕੇ ਹੀ ਕੰਡ ਪਰਤੀ ਸੀ। ਜਦੋਂ ਸਾਡੀਆਂ ਦੋਹਾਂ ਦੀਆਂ ਅੱਖੀਆਂ ਇਕ ਦੂਸਰੇ ਨਾਲ ਮਿਲੀਆਂ ਤਾਂ ਮੈਂ ਆਪਣੇ ਸਾਰੇ ਸਰੀਰ ਵਿਚ ਇਕ ਕੰਬਣੀ ਜਿਹੀ ਮਹਿਸੂਸ ਕਰ ਕੇ ਇਹ ਅਨੁਭਵ ਕੀਤਾ ਕਿ ਅਸੀਂ ਇਕ ਦੂਸਰੇ ਦੇ ਜਾਣੂ ਹਾਂ। ਉਹ ਮੰਗਤਾ ਸਾਡੇ ਬਾਜ਼ਾਰ ਦਾ ਕਸਾਈ ਗ਼ੁਲਾਮ ਨਬੀ ਸੀ। ਜਦ ਮੈਂ ਉਸ ਵੇਲੇ ਵੇਖ ਰਿਹਾ ਸਾਂ ਤਾਂ ਪਿਛਲੇ ਕੁਝ ਮਹੀਨਿਆਂ ਦੀਆਂ ਘਟਨਾਵਾਂ ਇਕ ਇਕ ਕਰਕੇ ਮੇਰੀਆਂ ਅਖੀਆਂ ਅਗੇ ਫਿਰਨ ਲਗ ਪਈਆਂ ਕਿ ਕਿਵੇਂ ਵਡੇ ਹਸਪਤਾਲ ਦੇ ਪਰਲੇ ਪਾਰ ਬੁਚੜ ਖਾਨਾ ਖੁਲ੍ਹ ਜਾਣ ਕਰਕੇ ਕੋਈ ਆਦਮੀ ਉਸ ਦੀ ਦੁਕਾਨ ਤੇ ਬੱਕਰੇ ਨੂੰ ਹਲਾਲ ਕਰਾਉਣ ਵਾਸਤੇ ਨਹੀਂ ਸੀ ਲਿਆਉਂਦਾ ਤੇ ਕਿਵੇਂ ਮਾਲਕ ਮਕਾਨ ਨੇ ਉਸ ਤੋਂ ਜ਼ਬਰਦਸਤੀ ਦੁਕਾਨ ਖ਼ਾਲੀ ਕਰਵਾ ਕੇ ਇਕ ਹੋਟਲ ਵਾਲੇ ਨੂੰ ਕਰਾਏ ਤੇ ਦਿਤੀ ਸੀ। ਪਹਿਲਾਂ ਪਹਿਲ ਤਾਂ ਅਸਾਂ ਇਹ ਸੁਣਿਆ ਕਿ ਗੁਲਾਮ ਨਬੀ ਖਾਕਰੋਬਾਂ ਦੇ ਦਰਵਾਜ਼ੇ ਕਸਾਈ ਦਾ ਕੰਮ ਕਰਨ ਲਗ ਪਿਆ ਹੈ, ਪਰ ਜਦੋਂ ਮੈਂ ਉਸ ਨੂੰ ਕੋਤਵਾਲੀ ਦੀ ਛੱਤ ਥਲੇ ਇਸ ਦੁਰਦਸ਼ਾ ਵਿਚ ਦੇਖਿਆ ਤਾਂ ਮੈਂ ਉਸ ਨਾਲ ਦਿਲੋਂ ਹਮਦਰਦੀ ਕੀਤੀ ਤੇ ਇਸ ਗੱਲ ਦੇ ਪੁਛਣ ਲਈ ਉਤਾਵਲਾ ਸਾਂ ਕਿ ਕਿਨ੍ਹਾਂ ਕਾਰਨਾਂ ਕਰ ਕੇ ਉਸ ਨੂੰ ਮੰਗਣਾ ਪਿਆ।

ਗੁਲਾਮ ਨਬੀ ਨੂੰ ਵੀ ਸ਼ਾਇਦ ਆਪਣੇ ਨੇੜੇ ਕਿਸੇ ਓਪਰੇ ਆਦਮੀ ਦੇ ਆਉਣ ਦਾ ਪਤਾ ਲਗ ਗਿਆ ਸੀ। ਉਸ ਦੇ ਸਾਟੇ

ਅੰਗ ਇਕ ਬੇਚੈਨ ਕੰਬਣੀ ਨਾਲ ਹਿਲੇ ਤੇ ਉਸ ਦੇ ਕੰਬਦੇ ਹੋਏ ਅੰਗਾਂ ਦੀ ਹਰਕਤ ਨੇ ਮਰੇ ਦਿਲ ਵਿਚ ਇਕ ਹਲਕੀ ਪੀੜ ਦੀ ਲਹਿਰ ਦੁੜਾ ਦਿਤੀ। ਜਦੋਂ ਗੁਲਾਮ ਨਬੀ ਨੇ ਆਪਣਾ ਪਾਸਾ ਪਰਤਕੇ ਮੇਰੇ ਵਲ ਦੇਖਣਾ ਸ਼ੁਰੂ ਕੀਤਾ ਤਾਂ ਉਹ ਬਾਰ ਬਾਰ ਆਪਣੀਆਂ ਅਖੀਆਂ ਨੂੰ ਝਮਕ ਰਿਹਾ ਸੀ। ਇਸ ਦੀ ਬੇਚੈਨੀ ਤੋਂ ਇਹ ਤਾਂ ਜ਼ਾਹਿਰ ਸੀ ਕਿ ਉਹ ਨੀਂਦਰ ਤੋਂ ਨਹੀਂ ਉਠਿਆ। ਇਸ ਲਈ ਉਸ ਦਾ ਬਾਰ ਬਾਰ ਅਖੀਆਂ ਨੂੰ ਝਮਕਣਾ ਉਸ ਦੀ ਅਸਚਰਜਤਾ ਦਾ ਸੂਚਕ ਸੀ। ਕੁਝ ਦੇਰ ਪਿਛੋਂ ਉਸ ਦੇ ਸਾਰੇ ਚਿਹਰੇ ਉਤੇ ਇਕ ਲਾਲੀ ਦੌੜ ਗਈ ਜਿਵੇਂ ਉਸ ਨੂੰ ਕਿਸੇ ਮਿਠੀ ਯਾਦ ਨੇ ਇਕ ਹੁਲਾਰ ਜਿਹਾ ਦੇ ਦਿਤਾ ਹੋਵੇ, ਪਰ ਮੇਰੇ ਦੇਖਦਿਆਂ ਦੇਖਦਿਆਂ ਹੀ ਇਹ ਲਾਲੀ ਗਾਚਣੀ ਰੰਗੀ ਪੀਲੱਤਣ ਵਿਚ ਵਟ ਗਈ।

ਗੁਲਾਮ ਨਬੀ ਆਪਣੀਆਂ ਅਰਕਾਂ ਦੇ ਸਹਾਰੇ ਉਠ ਖਲੋਤਾ। ਮੈਂ ਉਸ ਦੇ ਕੋਲ ਬੈਠ ਕੇ ਉਸ ਦਾ ਦੁਖ ਵੰਡਾਣਾ ਚਾਹੁੰਦਾ ਸਾਂ, ਪਰ ਮੈਨੂੰ ਇਸ ਗਲ ਦਾ ਹੀਆ ਨ ਪਿਆ ਕਿ ਮੈਂ ਬਾਜ਼ਾਰ ਵਿਚ ਬੈਠਾਂ, ਅਸੀਂ ਪਤਾ ਨਹੀਂ, ਕਿੰਨੀ ਦੇਰ ਤਕ ਇਕ ਦੂਸਰੇ ਵਲ ਦੇਖਦੇ ਰਹੇ, ਪਰ ਇਹ ਕੋਈ ਇਕ ਦੋ ਪਲ ਲਈ ਹੀ ਹੋਣਾ ਏ, ਕਿਉਂਕਿ ਮੈਂ ਇਸ ਤਰ੍ਹਾਂ ਮਹਿਸੂਸ ਕਰ ਰਿਹਾ ਸਾਂ ਕਿ ਕੋਈ ਭੁਲੀ ਹੋਈ ਯਾਦ ਮੇਰੇ ਸਾਰੇ ਸਰੀਰ ਨੂੰ ਮੋਢਿਆਂ ਤੋਂ ਪਕੜ ਕੇ ਹਲਾ ਰਹੀ ਹੈ। ਮੈਂ ਅੰਦਰੋਂ ਉਠਦੇ ਇਕ ਉਮਾਹ ਦੇ ਵਸ ਹੋਕੇ ਆਖਿਆ: ਗੁਲਾਮ ਨਬੀਆ ਮੈਂ ਤਾਂ ਸੁਣਿਆ ਸੀ ਕਿ ਤੂੰ ਖ਼ਾਕਰੋਬਾਂ ਦੇ ਦਰਵਾਜ਼ੇ ਦੁਕਾਨ ਕਰ ਲਈ ਏ, ਪਰ ... ..."

'ਤੂੰ ਕੌਣ ਹੀਰਾ, ਓਏ ਹੀਰਿਆ, ਤੂੰ ਕਿੱਡਾ ਵਡਾ ਹੋ ਗਿਆ ਏਂ, ਇਹ ਤੇਰੀਆਂ ਗਲ੍ਹਾਂ ਤੇ ਤਾਂ ਦਾਹੜੀ ਆਈ ਏ, ਨਾਲੇ ਇਹ

ਮੋਢਿਆਂ ਦਾ ਸਾਫਾ, ਵਾਹ ਵਾਹ ਏ। ਓਏ, ਸ਼ੁਕੀਨਾਂ ਨਾਢੂ ਖਾਨ ਸਰਾਫਾ – ' ਇਤਨੀ ਗਲ ਕਹਿਕੇ ਗੁਲਾਮ ਨਬੀ ਹਸਣ ਲਗ ਪਿਆ ਤੇ ਕੋਤਵਾਲੀ ਦੀ ਸਾਰੀ ਛਤ ਉਸਦੇ ਹਸੇ ਨਾਲ ਗੂੰਜ ਉਠੀ। ਗੁਲਾਮ ਨਬੀ ਉਚੀ ਉਚੀ ਹਸ ਰਿਹਾ ਸੀ। ਜਦੋਂ ਉਹ ਹਸਦਾ, ਉਸ ਦੇ ਉਭਰੇ ਹੋਏ ਮੋਢੇ ਤੇ ਢਿਲਕਿਆ ਹੋਇਆ ਸੀਨਾ ਉਸ ਦਿਆਂ ਕਪੜਿਆਂ ਵਿਚੋਂ ਬਾਹਰ ਨੂੰ ਉਮ੍ਹਲ ਉਮ੍ਹਲ ਕੇ ਪੈਂਦਾ।

ਇਸ ਵੇਲੇ ਇਹ ਖ਼ਿਆਲ ਬਿਜਲੀ ਦੇ ਲਿਸ਼ਕਾਰੇ ਵਾਂਗ ਮੇਰੀ ਕਲਪਣਾ ਅਗੇ ਫਿਰਨ ਲਗਾ ਕਿ ਗੁਲਾਮ ਨਬੀ ਤਾਂ ਪਾਗਲ ਹੈ। ਉਸ ਦੀਆਂ ਅਖੀਆਂ ਵਿਚ ਲਾਲ ਡੋਰੇ ਉਭਰੇ ਹੋਏ ਸਨ ਤੇ ਜਦੋਂ ਮੈਂ ਉਸ ਦੇ ਚਿਹਰੇ ਵਲ ਮੁੜਕੇ ਦੇਖਿਆ, ਮੈਨੂੰ ਇਸ ਤਰ੍ਹਾਂ ਲਗਾ ਕਿ ਉਸ ਦੇ ਲਾਲ ਡੋਰੇ ਫੈਲ ਗਏ ਹਨ ਤੇ ਉਸ ਦੀਆਂ ਅਖੀਆਂ ਨੇ ਭਖੇ ਹੋਏ ਚੰਗਿਆੜਿਆਂ ਦੀ ਸ਼ਕਲ ਪਕੜ ਲਈ ਹੈ। ਉਸ ਦੀ ਹਜਾਮਤ ਨੂੰ ਕਿੰਨੇ ਹੀ ਦਿਨ ਹੋ ਗਏ ਹੋਣੇ ਨੇ ਕਿਉਂਕਿ ਉਸ ਦੇ ਨੁਕੀਲੇ ਵਾਲ, ਉਸ ਦੇ ਹਸਣ ਨਾਲ ਆਕੜ ਕੇ ਬਾਹਰ ਨੂੰ ਉਭਰ ਆਉਂਦੇ ਸਨ। ਉਸ ਦੀ ਸਾਰੀ ਦੀ ਸਾਰੀ ਸ਼ਕਲ ਭੈ ਦਾਇਕ ਸੀ। ਕੁਝ ਦੇਰ ਲਈ ਮੇਰੀ ਪੁਰਾਣੀ ਹਮਦਰਦੀ ਘ੍ਰਿਣਾ ਵਿਚ ਵਟ ਗਈ, ਪਰ ਜਲਦੀ ਹੀ ਗੁਲਾਮ ਨਬੀ ਦਾ ਚਿਹਰਾ ਦੁਬਾਰਾ ਗੰਭੀਰ ਹੋ ਗਿਆ ਤੇ ਉਸ ਦੀਆਂ ਅਖੀਆਂ ਦੇ ਲਾਲ ਡੋਰੇ ਅਖੀਆਂ ਦੀ ਸੁਫੇਦੀ ਵਿਚ ਫਿਕੇ ਪੈ ਗਏ। ਕਿਸੇ ਅਗੰਮੀ ਤਾਕਤ ਦੇ ਅਸਰ ਹੇਠਾਂ ਮੈਂ ਇਹ ਸਵਾਲ ਕੀਤਾ, 'ਗੁਲਾਮ ਨਬੀ, ਤੂੰ ਕਦੋਂ ਦਾ ਮੰਗਣਾ ਸ਼ੁਰੂ ਕੀਤਾ ਏ।' ਹੁਣ ਗੁਲਾਮ ਨਬੀ ਦੇ ਚਿਹਰੇ ਤੇ ਪਹਿਲੇ ਵਾਲੀ ਘਬਰਾਹਟ ਨਹੀਂ ਸੀ ਤੇ ਉਹ ਬੜੀ ਤਸੱਲੀ ਨਾਲ ਮੇਰੇ ਵਲ ਵੇਖ ਰਿਹਾ ਸੀ।

ਉਸ ਦੇ ਮਥੇ ਤੇ ਤਰੇਲੀਆਂ ਸਨ ਤੇ ਉਸ ਦਾਹੜੀ ਦੇ ਨਕੀਲੇ ਵਾਲ ਹੇਠਾਂ ਨੂੰ ਬੈਠ ਗਏ ਸਨ। ਉਹ ਕੁਝ ਦੇਰ ਮੇਰੇ ਵਲ ਵੇਖਦਾ ਰਿਹਾ । ਫੇਰ ਧੀਮੀ ਆਵਾਜ਼ ਵਿਚ ਕਹਿਣ ਲਗਾ, "ਮੰਗਣਾ" ਮੰਗਣਾ ਕੋਈ ਗੁਨਾਹ ਏ, ਉਸ ਕਰੀਮ ਬਖ਼ਸ਼ ਦਾ ਬੇੜਾ ਗਰਕ, ਖ਼ੁਦਾ ਉਸ ਨੂੰ ਜਹੰਨਮ ਵਿਚ ਸੁਟੇ, ਮੈਨੂੰ ਕਿਸੇ ਥਾਂ ਜੋਗਾ ਨਹੀਂ ਛਡਿਆ,ਮੈਂ ਭਲਾ ਕਿਸੇ ਦੀ ਨੌਕਰੀ ਕਰ ਸਕਦਾ ਹਾਂ ? ਮੈਂ ਨਹੀਂ ਕਰ ਸਕਦਾ, ਮੈਂ ਛਾਬੜੀ ਲਗਾ ਸਕਦਾ ਹਾਂ ? ਮੈਂ ਨਹੀਂ ਲਗਾ ਸਕਦਾ, ਮੇਰਾ ਪਿਓ ਕਸਾਈ ਸੀ, ਮੇਰਾ ਦਾਦਾ ਕਸਾਈ ਸੀ, ਮੈਂ ਕਸਾਈ ਹਾਂ, ਮੇਰੀ ਹਟੀ ਉਸ ਕਰੀਮ ਬਖਸ਼ ਨੇ ਲੈ ਲਈ। ਖ਼ੁਦਾ ਉਸ ਦੇ ਪੁਤਰਾਂ ਨੂੰ ਬਾਜ਼ਾਰ ਵਿਚ ਠੂਠਾ ਲੈ ਕੇ ਫਿਰਾਏ, ਉਸ ਦੀਆਂ ਧੀਆਂ ਨੂੰ ਪੇਸ਼ਾ ਕਰਨਾ ਪਏ, ਖ਼ੁਦਾ, ਉਸ ਦਾ ਬੇੜਾ ... ..."

ਮੈਂ ਉਸ ਦੀਆਂ ਗਲਾਂ ਨੂੰ ਸੁਣਦਾ, ਇਸ ਗਲ ਤੇ ਵਿਚਾਰ ਕਰ ਰਿਹਾ ਸਾਂ ਕਿ ਗੁਲਾਮ ਨਬੀ ਪਾਗਲ ਹੈ ਕਿ ਨਹੀਂ, ਉਸ ਦੇ ਪਹਿਲੇ ਬੋਲਾਂ ਤੇ ਚਿਹਰੇ ਮੋਹਰੇ ਨੇ ਤਾਂ ਮੈਨੂੰ ਉਸ ਦੇ ਪਾਗਲ ਹੋਣ ਦਾ ਯਕੀਨ ਜਿਹਾ ਕਰਵਾ ਦਿਤਾ ਸੀ, ਪਰ ਉਸ ਦੇ ਪਿਛਲੇ ਬੋਲਾਂ ਵਿਚ ਘਬਰਾਹਟ ਦੇ ਨਾਲ ਨਾਲ ਗੰਭੀਰਤਾ ਜ਼ਰੂਰ ਸੀ। ਕਰੀਮ ਬਖਸ਼ ਉਸ ਹੋਟਲ ਵਾਲੇ ਦਾ ਨਾਂ ਸੀ ਜਿਸ ਨੇ ਸਾਡੇ ਬਾਜ਼ਾਰ ਵਿਚ ਆ ਕੇ ਗ਼ੁਲਾਮ ਨਬੀ ਦੀ ਦੁਕਾਨ ਦੀ ਜਗ੍ਹਾ ਆਪਣਾ ਹੋਟਲ ਚਲਾ ਦਿਤਾ ਸੀ ਤੇ ਗੁਲਾਮ ਨਬੀ ਦੀਆਂ ਗਲਾਂ ਸੁਣ ਕੇ ਮੇਰੇ ਲਈ ਇਹ ਅੰਦਾਜ਼ਾ ਲਗਾਣਾ ਕੋਈ ਔਖਾ ਨਹੀਂ ਸੀ ਰਿਹਾ ਕਿ ਸਾਡੇ ਬਾਜ਼ਾਰ ਵਿਚੋਂ ਇਕ ਵਾਰ ਪੈਰ ਉਖੜ ਜਾਣ ਪਿਛੋਂ ਉਸ ਦੇ ਪੈਰ ਕਿਤੇ ਵੀ ਨਹੀਂ ਸਨ ਜੰਮ ਸਕੇ ਤੇ ਸ਼ਾਇਦ ਉਸ ਨੂੰ ਨੌਕਰੀ ਤੇ ਛਾਬੜੀ ਲਗਾਣ ਦੀ ਅਸਫਲਤਾ ਪਿਛੋਂ ਹੀ ਮੰਗਣ ਤੇ ਮਜਬੂਰ ਹੋਣਾ ਪਿਆ ਸੀ। ਹੁਣ ਮੈਂ ਉਸ ਦੇ ਕੋਲ ਖੜਾ ਖੜਾ

ਇਹ ਸੋਚ ਰਿਹਾ ਸਾਂ ਕਿ ਮੈਂ ਉਸ ਦੀ ਕੀ ਮਦਦ ਕਰ ਸਕਦਾ ਹਾਂ। ਇਕ ਦੋ ਪਲਾਂ ਵਿਚ ਹੀ ਮੇਰੇ ਦਿਮਾਗ਼ ਵਿਚ ਬੇਅੰਤ ਵਿਚਾਰ ਆਏ, ਇਸ ਨੂੰ ਕਰੀਮ ਬਖਸ਼ ਦੇ ਹੋਟਲ ਤੇ ਨੌਕਰ ਕਰਵਾ ਦੇਵਾਂ, ਆਪਣੀ ਦੁਕਾਨ ਤੇ ਦਵਾ ਦਾਰੂ ਕੁਟਣ ਲਈ ਰਖ ਲਵਾਂ, ਬਾਹ- ਰਲੇ ਦੁਦਰਖਾਨੇ ਵਿਚ ਸ਼ਾਇਦ ਇਸ ਨੂੰ ਨੌਕਰੀ ਮਿਲ ਜਾਏ । ਇਹ ਸਾਰੇ ਵਿਚਾਰ ਮੇਰੇ ਮਨ ਨੂੰ ਬੇਚੈਨ ਕਰ ਰਹੇ ਸਨ ਕਿ ਗੁਲਾਮ ਨਬੀ ਇਕ ਦਮ ਬੋਲ ਉਠਿਆ; "ਹੀਰਿਆ, ਇਕ ਦੋ ਆਨੇ ਦੇਹ, ਚੰਗਾ ਚੰਗਾ ਆਨਾ ਹੀ ਦੇਹ, ਚੱਲ ਇਕ ਟਕਾ ਹੀ ਦੇਹ, ਕੁਝ ਤਾਂ ਦੇਹ ।" ਗ਼ੁਲਾਮ ਨਬੀ ਦੇ ਬੋਲ ਮੇਰੇ ਕੰਨਾਂ ਵਿਚ ਗੂੰਜ ਰਹੇ ਸਨ, ਪਰ ਮੈਂ ਉਸ ਵਲ ਬਿਟ ਬਿਟ ਵੇਖ ਰਿਹਾ ਸਾਂ। ਫੇਰ ਇਕ ਦਮ ਕਿਸੇ ਜਜ਼ਬੇ ਦੇ ਅਸਰ ਥਲੇ ਮੈਂ ਆਪਣਾ ਸਜਾ ਹਥ ਲੰਬੇ ਕੁੜਤੇ ਦੀ ਜੇਬ ਵਿਚ ਪਾਇਆ ਤੇ ਕਰਿਆਨੇ ਦੀ ਇਕ ਮੁਠੀ ਗੁਲਾਮ ਨਬੀ ਦੀ ਤਲੀ ਤੇ ਰਖ ਦਿਤੀ ਗੁਲਾਮ ਨਬੀ ਆਪਣੀ ਕਰਿਆਨੇ ਦੀ ਭਰੀ ਹੋਈ ਮੁਠੀ ਨੂੰ ਬਾਰ ਬਾਰ ਖੋਲ੍ਹ ਕੇ ਬੰਦ ਕਰ ਰਿਹਾ ਸੀ । ਮੈਂ ਉਸ ਦੇ ਚਿਹਰੇ ਵਲ ਦੇਖਿਆ, ਮੈਨੂੰ ਇਸ ਤਰ੍ਹਾਂ ਮਹਿਸੂਸ ਹੋਇਆ ਕਿ ਉਸਦੇ ਚਿਹਰੇ ਤੇ ਪੁਰਾਣੀ ਵਹਿਸ਼ਤ ਦੇ ਨਿਸ਼ਾਨ ਦੁਬਾਰਾ ਜ਼ਾਹਿਰ ਹੋ ਰਹੇ ਹਨ। ਮੈਨੂੰ ਗੁਲਾਮ ਨਬੀ ਵਾਸਤੇ ਕੰਮ ਕਾਜ ਲੱਭਣ ਦੇ ਸਾਰੇ ਖ਼ਿਆਲ ਅਸਫਲ ਜਾਪੇ ਤੇ ਮੇਰਾ ਇਹ ਵਿਚਾਰ ਹੋਰ ਵੀ ਦ੍ਰਿੜ ਹੋ ਗਿਆ ਕਿ ਗੁਲਾਮ ਨਬੀ ਦੇ ਦਿਮਾਗ ਵਿਚ ਕੋਈ ਨਾ ਕੋਈ ਕਸਰ ਜ਼ਰੂਰ ਆ ਗਈ ਹੈ। ਇਸ ਵਿਚਾਰ ਨੇ ਮੈਨੂੰ ਬੜਾ ਬੇਚੈਨ ਕਰ ਦਿਤਾ ਤੇ ਮੈਂ ਇਸ ਗਲ ਲਈ ਕਾਹਲਾ ਪੈ ਗਿਆ ਕਿ ਕੋਤਵਾਲੀ ਦੀ ਛੱਤ ਦੇ ਥਲਿਓ ਇਕ ਛਲਾਂਗ ਲਗਾ ਕੇ ਬਾਹਰ ਪਸਾਰ ਵਿਚ ਚਲਾ ਜਾਵਾਂ। ਮੈਂ ਗੁਲਾਮ ਨਬੀ ਵਲ

ਇਕ ਭਰਵੀਂ ਨਜ਼ਰ ਮਾਰੀ। ਉਹ ਆਪਣੀ ਅੱਡੀ ਹੋਈ ਤਲੀ ਤੇ ਪਏ ਕਰਿਆਨੇ ਵਲ ਦੇਖ ਦੇਖ ਕੇ ਅਖੀਆਂ ਨੂੰ ਝਮਕ ਰਿਹਾ ਸੀ ਤੇ ਕਦੀ ਕਦੀ ਖਾਲੀ ਹਥ ਦੀ ਵਡੀ ਉਂਗਲੀ ਨਾਲ ਆਨੇ, ਦੁਆਨੀਆਂ, ਤੇ ਪੈਸਿਆਂ ਨੂੰ ਤਲੀ ਤੇ ਏਧਰ ਓਧਰ ਕਰਦਾ ਸੀ ਜਿਵੇਂ ਉਹ ਉਹਨਾਂ ਨੂੰ ਗਿਣਨ ਦੀ ਕੋਸ਼ਿਸ਼ ਕਰਦਾ ਹੋਵੇ ਪਰ ਫੇਰ ਇਹ ਦੇਖ ਕੇ ਕਿ ਉਹ ਬਗ਼ੈਰ ਕਿਸੇ ਮਤਲਬ ਦੇ ਆਪਣੀ ਮੁਠੀ ਨੂੰ ਬਾਰ ਬਾਰ ਖੋਲ੍ਹਦਾ ਤੇ ਬੰਦ ਕਰਦਾ ਹੈ ਮੈਨੂੰ ਇਸ ਗਲ ਦਾ ਯਕੀਨ ਹੋ ਗਿਆ ਕਿ ਉਸ ਦਾ ਦਿਮਾਗ਼ ਖਰਾਬ ਹੈ। ਮੈਂ ਆਪਣੇ ਆਪ ਨੂੰ ਕੁਝ ਤੰਗ ਤੰਗ ਜਿਹਾ ਮਹਿਸੂਸ ਕਰ ਰਿਹਾ ਸਾਂ ਤੇ ਇਕ ਅੰਦਰੂਨੀ ਜਜ਼ਬੇ ਹੇਠ ਮੈਂ ਲੰਬੇ ਲੰਬੇ ਕਦਮ ਪੁਟਦਾ ਹੋਇਆ ਕੋਤਵਾਲੀ ਦੀ ਛਤ ਦੇ ਥਲਿਓਂ ਬਾਜ਼ਾਰ ਵਲ ਚਲਾ ਗਿਆ।

ਮੇਰਾ ਦਿਮਾਗ ਅਡ ਅਡ ਖ਼ਿਆਲਾਂ ਦੇ ਘੋਲ ਨਾਲ ਭਾਂ ਭਾਂ ਕਰ ਰਿਹਾ ਸੀ। ਗੁਲਾਮ ਨਬੀ ਨੂੰ ਇਸ ਦੁਰਦਸ਼ਾ ਵਿਚ ਦੇਖ ਕੇ ਪਤਾ ਨਹੀਂ ਕਿਉਂ ਮੈਨੂੰ ਇਕ ਦਮ ਉਹ ਆਪਣੇ ਅਨਗਹਿਲੇ ਹੋਏ ਪਰ ਪੁਰਾਣੇ ਜਾਣੂ ਲੋਕ ਯਾਦ ਆ ਗਏ ਜਿਹਨਾਂ ਨੂੰ ਕਿਸਮਤ ਦੇ ਹੇਰ ਫੇਰ ਨੇ ਘਰੋ ਬੇ ਘਰ ਕਰ ਦਿਤਾ ਸੀ। ਹਾਲ ਬਾਜ਼ਾਰ ਵਿਚ ਖਜੂਰਾਂ ਦੇ ਪਤਿਆਂ ਦੀਆਂ ਸਫਾਂ, ਛਿੱਕੂ, ਬਹੁਕਰ ਬੁਹਾਰੀਆਂ ਵੇਚਣ ਵਾਲਾ ਇਕ ਪਠਾਨ ਮੁਸਲਮਾਨ ਹੁੰਦਾ ਸੀ। ਇਸ ਦਾ ਦੁਹਟਾ ਕੋਤਵਾਲੀ ਦੇ ਅਗਲੇ ਚੌਂਕ ਤੋਂ ਹਟ ਕੇ ਇਕ ਪਾਸੇ ਸੀ, ਪਰ ਹੁਣ ਉਸ ਦੇ ਦੁਹੱਟੇ ਦੀ ਜਗ੍ਹਾ ਮੁਨਿਆਰੀ ਦੀ ਇਕ ਦੁਕਾਨ ਖੁਲ੍ਹ ਗਈ ਸੀ। ਕਦੇ ਕਦੇ ਇਹ ਬਾਜ਼ਾਰ ਵਿਚ ਆਪਣੇ ਮੋਢਿਆਂ ਤੇ ਖਜੂਰ ਦੇ ਪਠਿਆਂ ਦੀਆਂ ਸਫਾਂ ਰਖੀ, ਹਾਲ ਬਾਜ਼ਾਰ ਵਿਚ ਫੇਰੀ ਲਾਂਦਾ ਹੁੰਦਾ ਸੀ ਤੇ ਲੰਬੇ ਲੰਬੇ ਝਾੜੂ ਤੇ ਬੁਹਾਰੇ, ਜਿਹਨਾਂ

ਦੀਆਂ ਮੁਠਾਂ ਵਿਚ ਹਰੇ ਤੇ ਲਾਲ ਰੰਗ ਦੇ ਪਠਿਆਂ ਨੂੰ ਜੋੜ ਤੋੜ ਕੇ ਟਿਮਕਣੇ ਬਣਾਏ ਹੁੰਦੇ ਸਨ, ਆਪਣੇ ਹਥਾਂ ਵਿਚ ਭੁੜਕਾਂਦਾ ਫਿਰਦਾ ਸੀ। ਕਈ ਵਾਰ ਮੈਂ ਇਸ ਨੂੰ ਹਾਲ ਬਾਜ਼ਾਰ ਵਿਚ ਮਿਲਿਆ ਸਾਂ। ਬਚਪਨ ਵਿਚ ਜਦੋਂ ਇਹ ਆਪਣੀ ਦੁਕਾਨ ਤੇ ਬੈਠਾ ਹੁੰਦਾ ਸੀ ਤਾਂ ਇਸ ਦੀ ਕੁਝ ਹੋਰ ਹੀ ਸ਼ਾਨ ਹੁੰਦੀ ਸੀ। ਕਾਠ ਦੀ ਇਕ ਚੌਂਕੀ ਉਤੇ ਇਹ ਰੰਗ ਬਰੰਗੀ ਸਫ ਦਾ ਇਕ ਟੋਟਾ ਵਿਛਾ ਕੇ ਦੁਪਹਿਰਾਂ ਨੂੰ ਜਾਂ ਸਵੇਰ ਨੂੰ ਹੁਕਾ ਪੀਂਦਾ ਬੈਠਾ ਰਹਿੰਦਾ ਸੀ। ਮੈਨੂੰ ਯਾਦ ਹੈ ਕਿ ਇਕ ਵਾਰ ਮੈਂ ਨਾਨੀ ਦੇ ਕਹਿਣ ਤੇ ਇਸ ਕੋਲੋਂ ਘਰ ਲਈ ਇਕ ਨਵੀ ਬਹੁਕਰ ਲੈਣ ਗਿਆ ਸਾਂ। ਪਠਾਨ ਹੁਕ ਦਾ ਘੁਟ ਭਰਦਾ ਹੋਇਆ ਕਹਿਣ ਲਗਾ, 'ਕੀ ਲੈਣਾ ਈ।' 'ਮੈਂ ਇਕ ਬਹੁਕਰ ਲੈਣੀ ਏਂ।' ਮੈਂ ਉਤਰ ਦਿਤਾ। 'ਚੰਗਾ ਉਸ ਢੇਰ ਵਿਚੋਂ ਜਿਹੜੀ ਮਰਜ਼ੀ ਹੈ, ਚੁਕ ਲੈ।' ਦੁਕਾਨ ਦੇ ਥੜੇ ਤੇ ਬਹੁਕਰਾਂ ਦੀ ਇਕ ਢੇਰੀ ਵਲ ਇਸ਼ਾਰਾ ਕਰ ਕੇ ਉਸ ਨੇ ਆਖਿਆ। ਮੈਂ ਆਪਣੀ ਪਸੰਦ ਦੀ ਬਹੁਕਰ ਚੁਕ ਕੇ ਪੈਸੇ ਪੁਛੇ। 'ਜਾਹ ਜਾਹ, ਅਜ ਜੁਮਾ ਏਂ, ਮੈਂ ਪਹਿਲੇ ਗਾਹਕ ਨੂੰ ਚੀਜ਼ ਅਲਾ ਦੇ ਨਾਂ ਤੇ ਪੇਸ਼ ਕਰਦਾ ਹੁੰਨਾ ਵਾਂ ਤੁ ਜੇ ਕੁਝ ਹੋਰ ਮੰਗਦਾ, ਔਹ ਪੂਰੇ ਕਮਰੇ ਦੀ ਰੰਗਦਾਰ ਧਾਰੀਆਂ ਵਾਲੀ ਸਫ ਜਾਂ ਕੋਈ ਵਧੀਆ ਛਿਕੂ ਉਹ ਵੀ ਤੈਨੂੰ ਮਿਲ ਜਾਣਾ ਸੀ, ਪਰ ਤੂੰ ਮੰਗੀ ਈ ਬਹੁਕਰ ਏ।'

ਜਦੋਂ ਮੈਂ ਉਸ ਨੂੰ ਹਾਲ ਬਾਜ਼ਾਰ ਵਿਚ ਫੇਰੀ ਲਾਂਦਾ ਦੇਖਦਾ ਸਾਂ, ਤਾਂ ਮੇਰੇ ਦਿਲ ਨੂੰ ਬੜਾ ਦੁਖ ਹੁੰਦਾ ਸੀ। ਕਈ ਵਾਰ ਮੈਂ ਇਸ ਗਲ ਤੇ ਵਿਚਾਰ ਕੀਤੀ ਸੀ। ਮੇਲਾ ਰਾਮ, ਗੁਲਾਮ ਨਬੀ ਤੇ ਬਹੁਕਰਾਂ ਵੇਚਣ ਵਾਲੇ ਨੇ ਕੀ ਕਸੂਰ ਕੀਤਾ ਸੀ, ਜਿਸ ਦੇ ਕਾਰਨ, ਉਹਨਾਂ ਨੂੰ ਬਾਜ਼ਾਰਾਂ ਵਿਚ ਰੁਲਣਾ ਪੈਂਦਾ ਸੀ।

*

ਅੰਮ੍ਰਿਤਾ ਪ੍ਰੀਤਮ

*

# ਸਤਵਾਂ ਨਰਾਤਾ

ਰਾਤ ਦਾ ਪਿਛਲਾ ਪਹਿਰ ਅਜੇ ਸਵੇਰ ਨਹੀਂ ਸੀ ਬਣਿਆ ਜਦੋਂ ਉਹ ਮੰਜੇ ਤੋਂ ਉਠ ਬੈਠੀ। ਉਹ ਰੋਜ਼ ਸਵੱਖਤੇ ਇੰਜ ਹੀ ਉਠਦੀ ਸੀ, ਅਜ ਤੇ ਉਸ ਦਾ ਸਤਵਾਂ ਨਰਾਤਾ ਸੀ।

ਜਾਲੀ ਵਾਲੀ ਅਲਮਾਰੀ ਵਿਚ ਉਸ ਨੇ ਸੰਘਾੜਿਆਂ ਦਾ ਆਟਾ ਪੋਟਲੀ ਵਿਚ ਬੰਨ੍ਹ ਕੇ ਰਖਿਆ ਹੋਇਆ ਸੀ। ਚੁਲ੍ਹੇ ਵਿਚ ਸੁਕੇ ਛੋਡਿਆਂ ਦੇ ਦੋ ਕੁ ਚਿੱਪਰ ਲਾ ਕੇ ਉਸਨੇ ਪੰਜ ਛੇ ਆਲੂ ਉਬਲਣੇ ਰਖ ਦਿਤੇ। ਅਜ ਉਸ ਨੇ ਕਣਕ ਨਹੀਂ ਸੀ ਮੂੰਹ ਲਾਣੀ।

ਉਸ ਨੂੰ ਖ਼ਿਆਲ ਆਇਆ ਕਿ ਆਉਂਦੀ ਭਲ਼ਕ ਨੂੰ ਉਹ ਇਸ ਤੋਂ ਵੀ ਸਵੱਖਤੇ ਉਠੇਗੀ। ਕਲ੍ਹ ਅਸ਼ਟਮੀ ਸੀ ਤੇ ਉਸ ਨੇ ਕੰਜਕਾਂ ਬਿਠਾਣੀਆਂ ਸਨ। ਉਸ ਨੇ ਸੋਚਿਆ ਕਲ੍ਹ ਸਵੇਰ ਸਾਰ ਉਹ ਸੁੱਕੇ ਛੋਲੇ ਬਣਾਵੇਂਗੀ, ਸੁਕੇ ਆਲੂ ਤੜਕੇਗੀ, ਪੂਰੀਆਂ

ਵਾਸਤੇ ਉਸ ਨੇ ਬਰੀਕ ਆਟਾ ਛਾਣ ਕੇ ਵਖਰਾ ਰਖਿਆ ਹੋਇਆ ਸੀ ਤੇ ਕੜਾਹ ਵਾਸਤੇ ਉਸ ਨੇ ਡਾਢੇ ਲਿਹਾਜ਼ ਨਾਲ ਮੰਗਵਾਈ ਹੋਈ ਸੂਜੀ ਵੀ ਕਿੰਨੇ ਦਿਨਾਂ ਤੋਂ ਅਡੋਲ ਧਰੀ ਹੋਈ ਸੀ। ਉਹ ਜੋਤ ਜਗਾਵੇਗੀ, ਉਹ ਕੰਜਕਾਂ ਬੁਲਾਵੇਗੀ, ਉਹ ਕੰਜਕਾਂ ਦੇ ਪੈਰ ਧੋਵੇਗੀ, ਉਹ ਕੰਜਕਾਂ ਨੂੰ ਸੰਧੂਰ ਦੇ ਟਿਕੇ ਲਾਵੇਗੀ, ਉਹ ਕੰਜਕਾਂ ਨੂੰ ਮੌਲੀਆਂ ਦੀਆਂ ਤੰਦਾਂ ਬੰਨ੍ਹੇਗੀ, ਫ਼ੇਰ ਪੂਰੀਆਂ, ਕੜਾਹ, ਛੋਲੇ ਤੇ ਆਲੂਆਂ ਨੂੰ ਇਕ ਇਕ ਤਾਸੀ ਵਿਚ ਪਰੋਸ ਕੇ ਤੇ ਨਾਲ ਪੈਸਾ ਪੈਸ ਟਕਾ ਟਕਾ ਰਖ ਕੇ ਉਹ ਕੰਜਕਾਂ ਕੁਆਰੀਆਂ ਨੂੰ ਮਥਾ ਟੇਕੇਗੀ। ਵੀਰ ਲੌਂਕੜੇ ਤੇ ਕੰਜਕਾਂ ਕੁਆਰੀਆਂ।

ਉਸ ਨੂੰ ਯਾਦ ਆਇਆ, ਉਹ ਮਸਾਂ ਨਵਾਂ ਵਰਿਆਂ ਦੀ ਸੀ, ਇਕ ਦਿਨ ਉਸ ਨੇ ਗੁਲਾਬੀ ਰੰਗ ਦੀ ਚੁੰਨੀ ਲੀਤੀ ਸੀ, ਵਲਾਂ ਵਾਲੀਆਂ ਕਚੇ ਸ਼ਰਬਤੀ ਰੰਗ ਦੀਆਂ ਉਸ ਕਚ ਦੀਆਂ ਵੰਗਾਂ ਚੜ੍ਹਾਈਆਂ ਸਨ, ਤੇ ਉਸ ਦੀ ਮਾਂ ਦੀ ਧਰਮ ਭੈਣ ਜਿਹੜੀ ਉਸ ਦੀ ਮਾਸੀ ਲਗਦੀ ਸੀ, ਉਹਦੇ ਘਰ ਅਸ਼ਟਮੀ ਵਾਲੇ ਦਿਨ ਉਹ ਕੰਜਕਾਂ ਬੈਠਣ ਗਈ ਸੀ। ਉਹਦੀ ਮਾਸੀ ਦਾ ਉਹ ਸਕਾ ਭਤੀਜਾ ਸੀ, ਬੜਾ ਸਹਿਕਵਾਂ ਜੀਣਾ, ਓਹ ਵੀ ਕੰਜਕਾਂ ਵਿਚ ਬੈਠਾ ਵੀਰ ਲੌਂਕੜਾ।

ਤੇ ਫੇਰ ਇਕ ਦਿਨ ਕੀ ਹੋਇਆ, ਉਹ ਅਜੇ ਨਵਾਂ ਦਸਾਂ ਵਰ੍ਹਿਆਂ ਦੀ ਹੀ ਸੀ ਕੰਜਕ ਕੁਆਰੀ, ਤੇ ਉਹਦੀ ਮਾਂ ਦੀ ਧਰਮ ਭੈਣ ਦਾ ਭਤੀਜਾ ਭੀ ਏਡਾ ਕੁ ਹੀ ਸੀ ਦਸਾਂ ਬਾਰਾਂ ਵਰ੍ਹਿਆਂ ਦਾ ਬੀਰ ਲੌਂਕੜਾ ਉਹਨਾਂ ਦਾ ਵਿਆਹ ਹੋ ਗਿਆ। ਬੀਰ ਲੌਂਕੜੇ ਨੇ ਸੇਹਰੇ ਬੱਧੇ ਤੇ ਕੁਆਰੀ ਕੰਜਕ ਡੋਲੀ ਪਈ।

ਮੁਕਲਾਵਾ ਤਾਂ ਅਜੇ ਦੂੰ ਵਰ੍ਹਿਆਂ ਨੂੰ ਜਾਣਾ ਸੀ, ਉਹ ਰਾਤ ਦੀ ਰਾਤ ਸਹੁਰਿਆਂ ਦੀ ਮਹਿਮਾਨ ਰਹਿ ਕੇ ਪੇਕੇ ਆ ਗਈ।

ਲੋਕ ਕਹਿੰਦੇ ਸਨ ਹੁਣ ਉਹ ਕੰਜਕ ਕੁਆਰੀ ਨਹੀਂ ਸੀ, ਹੁਣ ਵਹੁਟੀ ਸੀ ।

ਦੂੰ ਵਰ੍ਹਿਆਂ ਵਿਚੋਂ ਅਜੇ ਇਕ ਵਰ੍ਹਾ ਤੇ ਤਿੰਨ ਮਹੀਨੇ ਬਾਕੀ ਰਹਿੰਦ ਸਨ ਜਦੋਂ ਇਕ ਦਿਨ ਉਹਦੇ ਪੇਕੇ ਘਰ ਸਾਰੇ ਰੋਣ ਲਗ ਪਏ। ਲੋਕ ਕਹਿੰਦੇ ਸਨ ਹੁਣ ਉਹ ਵਹੁਟੀ ਨਹੀਂ ਸੀ, ਹੁਣ ਵਿਧਵਾ ਸੀ ।

ਮਰਨ ਵਾਲੇ ਮੁੰਡੇ ਨੂੰ ਉਸ ਮਰਦਿਆਂ ਭੀ ਨਹੀਂ ਤਕਿਆ, ਮਰਨ ਵਾਲੇ ਮੁੰਡੇ ਨੂੰ ਓਸ ਘੋੜੀ ਚੜ੍ਹਿਆਂ ਭੀ ਨਹੀਂ ਸੀ ਵੇਖਿਆ, ਉਸ਼ਨੂੰ ਤਾਂ ਸਿਰਫ਼ ਏਨਾਂ ਯਾਦ ਸੀ ਇਕ ਦਿਨ ਉਹ ਗੁਲਾਬੀ ਚੁੰਨੀ ਕਰਕੇ ਤੇ ਕਚੇ ਸ਼ਰਬਤੀ ਰੰਗ ਦੀਆਂ ਵੰਗਾਂ ਚੜ੍ਹਾ ਕੇ ਮਾਂ ਦੀ ਧਰਮ ਭੈਣ ਦੇ ਘਰ ਕੰਜਕ ਬਣ ਕੇ ਗਈ ਸੀ, ਤੇ ਉਹਦੀ ਮਾਂ ਦੀ ਧਰਮ ਭੈਣ ਦਾ ਭਤੀਜਾ ਕੰਜਕਾਂ ਦੇ ਵਿਚ ਬੀਰ ਲੌਂਕੜਾ ਬਣ ਕੇ ਆਇਆ ਸੀ ।

ਕਲ ਉਹ ਕੰਜਕਾਂ ਬਿਠ ਵੇਗੀ, ਉਹਨਾਂ ਦੇ ਨਿਕੇ ਨਿਕੇ ਪੈਰ ਧੋਵੇਗੀ, ਉਹਨਾਂ ਦੀਆਂ ਨਿਕੀਆਂ ਨਿਕੀਆਂ ਬਾਹਵਾਂ ਵਿਚ ਲਾਲ ਮੌਲੀ ਦੀਆਂ ਤੰਦਾਂ ਬੰਨ੍ਹੇਗੀ, ਉਹਨਾਂ ਨੂੰ ਮੱਥਾ ਟੇਕੇਗੀ, ਉਹ ਦੇਵੀਆਂ......ਉਹ ਆਪ ਹੁਣ ਤਿੰਨ ਵੀਹਾਂ ਵਰ੍ਹਿਆਂ ਤੋਂ ਕੁਛ ਉਤੇ ਹੀ ਸੀ......ਪਰ ਉਹ ਕੰਜਕਾਂ ਕੁਆਰੀਆਂ......ਉਹਦਾ ਮੱਥਾ ਝੁਕ ਗਿਆ, ਝੁਕਦਾ ਝੁਕਦਾ ਉਹਦੇ ਆਪਣੇ ਪੈਰਾਂ ਵਲ ਹੋ ਗਿਆ, ਉਹਦੇ ਪੈਰ ਵਡੇ ਵਡੇ ਹੋ ਗਏ ਸਨ, ਮੈਲ ਮੇਲੇ, ਅੱਡੀਆਂ ਨੂੰ ਓਸ ਨੇ ਕਦੇ ਖਰੋਚਿਆ ਨਹੀਂ ਸੀ, ਪੈਰਾਂ ਨੂੰ ਬਿਆਈਆਂ ਪੈ ਗਈਆਂ ਸਨ, ਉਹ ਤ੍ਰਬਕ ਪਈ, ਕੰਜਕਾਂ ਦੇ ਪੈਰ ਤਾਂ ਨਿਕੇ ਨਿਕੇ ਚਿਟੇ ਚਿਟੇ ਹੁੰਦੇ ਨੇ, ਕੰਜਕਾਂ ਦੀਆਂ ਬਾਹਵਾਂ ਗੋਲ ਗੋਲ, ਉਹਦੀ ਨਜ਼ਰ ਆਪਣੀਆਂ ਬਾਹਵਾਂ ਤੇ ਆਕੇ ਅਟਕ ਗਈ, ਚੌੜੀਆਂ

ਚਪਿਥੀਆਂ ਉਹਦੀਆਂ ਬਾਹਵਾਂ ਹੋ ਗਈਆਂ ਸਨ, ਢਿਲਕੇ ਹੋਏ ਮਾਸ ਦੇ ਵਟ ਸ਼ਾਇਦ ਕੱਚ ਦੀਆਂ ਵੰਗਾਂ ਦਾ ਕੰਮ ਦੇ ਰਹੇ ਸਨ।

ਉਹਦਾ ਦਿਲ ਠੈਹ ਠੈਹ ਵਜਣ ਲਗ ਪਿਆ। ਕਲ ਮੁੜ੍ਹਿਆਂ ਦੀ ਉਸ ਪਾਲ ਉਤੇ ਨਿਕੀਆਂ ਕੰਜਕਾਂ ਬੈਠਣਗੀਆਂ, ਤੇ ਉਹ ਉਨ੍ਹਾਂ ਨੂੰ ਮੱਥਾ ਟੇਕੇਗੀ। ਜਿਵੇਂ ਲੋਹੇ ਉਤੇ ਕੋਈ ਵਦਾਨ ਦੀਆਂ ਸਟਾਂ ਮਾਰਦਾਏ,ਉਹਦਾ ਦਿਲ ਧੜਕਨ ਲਗ ਪਿਆ। ਉਸ ਨੂੰ ਜਾਪਿਆ ਜਿਵੇਂ ਉਹ ਆਪ ਮੁੜ੍ਹਿਆਂ ਦੀ ਪਾਲ ਵਿਚ ਕੰਜਕਾਂ ਦੇ ਨਾਲ ਬੈਠੀ ਹੋਈ ਸੀ, ਕੰਜਕਾਂ ਨੇ ਪੈਰ ਧੁਆਏ, ਕੰਜਕਾਂ ਨੇ ਮੌਲੀਆਂ ਬੰਨ੍ਹੀਆਂ, ਕੰਜਕਾਂ ਨੇ ਟਿੱਕੇ ਲਾਏ, ਕੰਜਕਾਂ ਨੇ ਸਿਰ ਤੇ ਚੁੰਨੀਆਂ ਕੀਤੀਆਂ। ਦੇਵੀ ਦੀ ਜਗਦੀ ਜੋਤ ਅਗੇ ਜਦੋਂ ਸਾਰੀਆਂ ਕੰਜਕਾਂ ਨੇ ਮੱਥੇ ਟੇਕੇ, ਉਹਦੀ ਚੁੰਨੀ ਨੂੰ ਅੱਗ ਲਗ ਗਈ, ਉਹਦੇ ਪੈਰਾਂ ਵਿਚ ਬਿਆਈਆਂ ਪੈ ਗਈਆਂ, ਉਹਦੀਆਂ ਬਾਹਵਾਂ ਦਾ ਮਾਸ ਢਿਲਕ ਆਇਆ, ਉਹਦੀ ਚੁੰਨੀ ਹੇਠੋਂ ਚਿੱਟਾ ਸਿਰ ਨਿਕਲ ਪਿਆ।

"ਅੰਮਾਂ" ਰਸੋਈ ਦੇ ਨਾਲ ਵਾਲੇ ਕਮਰੇ ਵਿਚੋਂ ਆਵਾਜ਼ ਆਈ। ਉਹਦੇ ਖ਼ਿਆਲ ਭੌਣੋਂ ਰਹਿ ਗਏ, ਉਸ ਨੂੰ ਯਾਦ ਆਇਆ ਕਿ ਉਸ ਨੇ ਆਲੂ ਉਬਲਣੇ ਰੱਖੇ ਹੋਏ ਸਨ, ਉਸ ਨੇ ਅਜੇ ਮਾਲਤੀ ਨੂੰ ਬਿਸਤਰੇ ਦੀ ਚਾਹ ਦੇਣੀ ਸੀ।

"ਆਈ ਧੀਏ !" ਉਸ ਨੇ ਆਖਿਆ ਤੇ ਆਲੂਆਂ ਦਾ ਪਤੀਲਾ ਲਾਹ ਕੇ ਚਾਹ ਦਾ ਪਾਣੀ ਧਰ ਦਿਤਾ।

ਦਰ ਅਸਲ ਮਾਲਤੀ ਉਹਦੀ ਧੀ ਨਹੀਂ ਸੀ, ਉਹਦੀ ਦਰਾਣੀ ਦੀ ਧੀ ਸੀ। ਉਹ ਆਪ ਤਾਂ ਜਦੋਂ ਦਸਾਂ ਵਰ੍ਹਿਆਂ ਦੀ ਸੀ ਤੇ ਜਦੋਂ ਉਸ ਦੇ ਸਹੁਰਿਆਂ ਦਾ ਪੁਤਰ ਮਰ ਗਿਆ ਸੀ, ਲੋਕਾਂ ਨੇ ਉਸ ਨੂੰ ਗਹਿਣੇ ਪਵਾਏ, ਕਪੜੇ ਪਵਾਏ ਤੇ ਵੇਹੜੇ ਦੇ ਵਿਚਕਾਰ ਉਸ

ਨੂੰ ਪੀੜ੍ਹੀ ਉਤੇ ਬਿਠਾ ਕੇ ਸਾਰੇ ਪਿੰਡ ਦੀਆਂ ਜ਼ਨਾਨੀਆਂ ਰੱਜ ਕੇ ਰੋਈਆਂ, ਰੱਜ ਕੇ ਪਿੱਟੀਆਂ।

ਵਿਆਹ ਦੇ ਦੂੰਹ ਵਰ੍ਹਿਆ ਪਿਛੋਂ ਉਸ ਨੇ ਸਹੁਰੇ ਆਉਣਾ ਸੀ, ਪਰ ਮੁਕਲਾਵੇ ਲਿਆਉਣ ਵਾਲਾ ਮਰ ਗਿਆ, ਇਸ ਲਈ ਦੋ ਵਰ੍ਹਿਆਂ ਵਿਚੋਂ ਅਜੇ ਜਦੋਂ ਇਕ ਵਰ੍ਹਾ ਤੇ ਤਿੰਨ ਮਹੀਨੇ ਬਾਕੀ ਰਹਿੰਦੇ ਸਨ ਉਹ ਸਹੁਰੇ ਆ ਗਈ, ਬਿਨ ਮੁਕਲਾਈ ਆ ਗਈ, ਸਹੁਰਿਆਂ ਦੇ ਮਰਨ ਵਾਲੇ ਪੁੱਤਰ ਦੀ ਲਾਜ ਰੱਖਣ ਵਾਸਤੇ ਆ ਗਈ।

ਹੌਲੇ ਹੌਲੇ ਅਪਣੀ ਉਮਰ ਭੋਗ ਕੇ ਉਹਦੇ ਸੱਸ ਸਹੁਰਾ ਵੀ ਮਰ ਗਏ, ਮਾਂ ਪਿਉ ਵੀ ਮਰ ਗਏ। ਉਸ ਦਾ ਇਕ ਦੇਵਰ ਸੀ ਇਕ ਦਰਾਣੀ ਸੀ। ਉਹ ਉਨ੍ਹਾਂ ਕੋਲ ਰਹਿਣ ਲਗ ਪਈ। ਦੇਵਰ ਦੇ ਮਰਨ ਵਾਲੇ ਵੀਰ ਦੀ ਲਾਜ ਰੱਖਣ ਵਾਸਤੇ ਉਨ੍ਹਾਂ ਕੋਲ ਰਹਿਣ ਲਗ ਪਈ।

ਪਹਿਲਾਂ ਪਹਿਲ ਉਸ ਦੀ ਦਰਾਣੀ ਦੇ ਘਰ ਪੁੱਤਰ ਕੋਈ ਨਾ ਜੰਮਿਆ, ਉਸ ਦੀ ਦਰਾਣੀ ਝੁਰਦੀ, ਕਿ ਜਦੋਂ ਉਹ ਮਰ ਜਾਣਗੀਆਂ, ਉਨ੍ਹਾਂ ਦੇ ਬਬਾਣ ਤੇ ਪਤਾਸੇ ਕੌਣ ਸੁਟੇਗਾ, ਛੁਹਾਰੇ ਕੌਣ ਵਾਰੇਗਾ, ਪਿਤਰਾਂ ਨੂੰ ਪਾਣੀ ਕੌਣ ਦੇਵਗਾ।

ਫੇਰ ਦਵਾਈਆਂ ਦਰਮਲਾਂ ਨਾਲ ਉਹਦੀ ਦਰਾਣੀ ਦੇ ਘਰ ਪੁਤਰ ਜੰਮਿਆ, ਇਕ ਜੰਮਿਆ, ਦੋ ਜੰਮੇ, ਹਰ ਦੂਜੇ ਵਰ੍ਹੇ ਉਹਦੀ ਦਰਾਣੀ ਜੰਮੀ ਜਾਂਦੀ, ਤੇ ਉਹ ਪਾਲਦੀ ਜਾਂਦੀ। ਹੁਣ ਤਾਂ ਉਹ ਭੀ ਬੇਗਤੀ ਨਹੀਂ ਸੀ ਮਰ ਸਕਦੀ। ਮਰਨ ਵਾਲੇ ਦੇ ਨਾ ਸਹੀ, ਉਸ ਦੇ ਭਰਾ ਦੇ ਪੁਤਰ ਉਹਦੇ ਉਤੋਂ ਪਤਾਸੇ ਸੁਟਣਗੇ, ਛੁਹਾਰੇ ਵਾਰਨਗੇ।

ਸਾਰੇ ਬੱਚੇ ਉਸ ਨੂੰ ਅੰਮਾਂ ਸਦਦੇ ਸਨ, ਉਸ ਦਾ ਦੇਵਰ ਵੀ

ਉਸ ਨੂੰ ਭਾਬੀ ਦੀ ਥਾਂ ਅੰਮਾਂ ਸਦਦਾ ਸੀ, ਉਹ ਜਾਣਦਾ ਸੀ ਉਸ ਦੀ ਭਾਬੀ ਵਿਧਵਾ ਹੈ। ਭਾਵੇਂ ਉਸ ਨੇ ਵਹੁਟੀ ਬਣਕੇ ਨਹੀਂ ਸੀ ਵੇਖਿਆ, ਉਹ ਉਸ ਨੂੰ ਅੰਮਾਂ ਸਦਦਾ ਸੀ, ਉਹ ਜਾਣਦਾ ਸੀ ਕਿ ਉਸ ਨੇ ਮਾਂ ਬਣ ਕੇ ਨਹੀਂ ਵੇਖਿਆ।

ਚਾਹ ਦਾ ਪਾਣੀ ਕੌਲ ਪਿਆ ਸੀ। ਉਸ ਨੇ ਨਿਕੀ ਚਾਹਦਾਨੀ ਵਿਚ ਚਾਹ ਦੀਆਂ ਪੱਤੀਆਂ ਪਾਈਆਂ। ਪਾਣੀ ਦੀ ਧਾਰ ਬੰਨ੍ਹਕੇ ਪਾਈ, ਪਾਣੀ ਚਿਟੇ ਤੋਂ ਲਾਲ ਕਾਲਾ ਹੋ ਗਿਆ। ਕੱਚ ਦੀ ਪਿਆਲੀ ਨੂੰ ਉਸ ਬੜਾ ਸੰਭਾਲਕੇ ਚੁਕਿਆ, ਥਾਲ ਵਿਚ ਚਾਹ, ਦੁਧ, ਖੰਡ, ਪਿਆਲੀ ਸਾਰਾ ਕੁਛ ਰਖ ਕੇ ਉਹ ਮਾਲਤੀ ਦੇ ਕਮਰੇ ਵਿਚ ਲੈ ਗਈ। ਪਲੰਘ ਉਤੇ ਲੰਮੀ ਪਈ ਹੋਈ ਮਲਤੀ ਦੇ ਕੋਲ ਵਾਰ ਨਿਕੀ ਮੇਜ਼ ਉਤੇ ਉਸ ਨੇ ਥਾਲੀ ਨੂੰ ਅਡੋਲ ਧਰ ਦਿਤਾ। ਉਹ ਇਹਨਾਂ ਕਚ ਦੀਆ ਚੀਜ਼ਾਂ ਤੋਂ ਬੜਾ ਡਰਦੀ ਸੀ, ਰਤਾ ਕੁ ਹੁਜਕਾ ਲਗਿਆਂ ਟੁਟ ਟੁਟ ਪੈਂਦੀਆਂ ਸਨ। ਉਹ ਤਾਂ ਸਾਰੀ ਉਮਰ ਕੈਂਹ ਦੇ ਕਟੋਰੇ ਵਿਚ ਲੱਸੀ ਪੀਦੀ ਰਹੀ ਸੀ, ਤੇ ਚਾਹ ਉਹ ਹਮੇਸ਼ਾਂ ਪਿੱਤਲ ਦੇ ਗਲਾਸ ਵਿਚ ਪੀਂਦੀ ਹੁੰਦੀ ਸੀ। ਪਿਛਲੇ ਤਿੰਨਾਂ ਚਹੁੰ ਵਰ੍ਹਿਆਂ ਤੋਂ ਉਸ ਨੂੰ ਅੰਮਾਂ ਕਹਿਣ ਵਾਲੇ ਉਸ ਦੀ ਦਰਾਣੀ ਦੇ ਪੁਤਰ ਧੀਆਂ ਜਵਾਨ ਹੋ ਪਏ ਸਨ। ਕਾਲਜਾਂ ਵਿਚ ਪੜ੍ਹਨ ਲਗ ਪਏ ਸਨ। ਹੁਣ ਗਲਾਸਾਂ ਵਿਚ ਚਾਹ ਨਹੀਂ ਸਨ ਪੀਂਦੇ। ਉਹਨਾਂ ਨੇ ਅੰਮਾਂ ਨੂੰ ਕਿੰਨੇ ਦਿਨ ਲਾ ਕੇ ਵਲ ਦਸਿਆ ਸੀ ਕਿ ਚਾਹ ਦਾ ਪਾਣੀ ਉਹ ਚੀਨੀ ਦੇ ਐਸ ਭਾਂਡੇ ਵਿਚ ਪਾ ਕੇ ਦੇਵੇ ਕਰੇ ਤੇ ਦੁਧ ਐਸਾ ਭਾਂਡੇ ਵਿਚ। ਨਾਲੇ ਉਹਨਾਂ ਦਸਿਆ ਕਿ ਖੰਡ ਉਹ ਆਪਣੀ ਮਰਜ਼ੀ ਦੀ ਪਾ ਕੇ ਪੀਣ ਕਰਨਗੇ। ਜਿੰਨਾ ਚਿਰ ਉਹਦੇ ਹਥ ਵਿਚ ਸੀ, ਉਹ ਸਾਰਿਆਂ ਬਚਿਆਂ ਨੂੰ ਮਲਾਈ ਪਾ ਕੇ ਦੁਧ ਪਿਆਂਦੀ ਰਹੀ

ਸੀ। ਹੁਣ ਉਹ ਕਾਲੀ ਸ਼ਾਹ ਜਿਹੀ ਭੈੜੀ ਚਾਹ, ਜਿਹੋ ਜਿਹੀ ਕਿ ਉਹ ਗੋਹਾ ਥੱਪਣ ਵਾਲੀ ਕੰਮੋ ਨੂੰ ਮਿਟੀ ਦੇ ਕਸੋਰੇ ਵਿਚ ਪਾ ਕੇ ਦੇਂਦੀ ਹੁੰਦਾ ਸੀ, ਪੀਣ ਲਗ ਪਏ ਸਨ। ਪਰ ਉਹਦੇ ਕੀ ਵਸ ਸੀ ਉਹ ਤਾਂ ਅਜੇ ਭੀ ਉਹਨਾਂ ਨੂੰ ਮਲਾਈ ਵਾਲਾ ਦੁਧ ਪਿਆਣਾ ਚਾਹੁੰਦੀ ਸੀ, ਪਰ ਉਹ ਦਸਦੇ ਸਨ ਕਿ ਮਝ ਦਾ ਮੋਟਾ ਦੁਧ ਤਾਂ ਅਕਲ ਨਹੀਂ ਆਉਣ ਦੇਂਦਾ, ਹੁਣ ਉਹ ਪਤਲੀ ਚਾਹ ਪੀਣਗੇ।

ਕਲ੍ਹ ਤੋਂ ਘਰ ਵਿਚ ਉਹ ਮੁੰਡਾ ਵੀ ਆਇਆ ਹੋਇਆ ਸੀ ਜਿਸ ਨਾਲ ਮਾਲਤੀ ਦਾ ਵਿਆਹ ਹੋਣਾ ਸੀ,ਉਹ ਮਾਲਤੀ ਦੇ ਨਾਲ ਵਾਲੇ ਕਮਰੇ ਵਿਚ ਸੌਂਦਾ ਸੀ, ਮਾਲਤੀ ਨੇ ਅੰਮਾਂ ਨੂੰ ਆਖਿਆ ਕਿ ਉਸ ਨੂੰ ਭੀ ਚਾਹ ਪੁਚਾ ਦੇਵੇ। ਦੋਹਾਂ ਕਮਰਿਆਂ ਵਿਚ ਦਰਵਾਜ਼ਾ ਸੀ, ਅੰਮਾਂ ਨੇ ਲੰਘਕੇ ਨਾਲ ਦ ਕਮਰੇ ਵਿਚ ਉਸਨੂੰ ਚਾਹ ਦਿਤੀ। ਜਦੋਂ ਉਹ ਚਾਦਰ ਨੂੰ ਹਟਾ ਕੇ ਪਲੰਘ ਤੋਂ ਉਠਿਆ ਤਾਂ ਅੰਮਾਂ ਦੇ ਕੰਨਾਂ ਵਿਚ ਖੜਾਕ ਆਇਆ, ਕਚ ਦੀਆਂ ਦੋ ਤਿੰਨ ਚੂੜੀਆਂ ਪਲੰਘ ਤੋਂ ਢੈ ਕੇ ਫ਼ਰਸ਼ ਤੇ ਆ ਪਈਆਂ ਸਨ, ਅੰਮਾਂ ਤ੍ਰਹਿ ਗਈ ਮਾਲਤੀ ਨੇ ਕਲ ਜੇਹੜੀਆਂ ਚੂੜੀਆਂ ਚੜ੍ਹਾਈਆਂ ਸਨ, ਉਹ ਉਹਦੇ ਮੰਗੇਤਰ ਦੇ ਕਮਰੇ ਵਿਚ ਢੱਠੀਆਂ ਪਈਆਂ ਸਨ।

ਅੰਮਾਂ ਚਾਹ ਦੇ ਕੇ ਪਰਤਨ ਲਗੀ, ਕਮਰੇ ਦੀ ਦਲੀਜ਼ ਲੰਘ ਕੇ ਉਹਦੇ ਪੈਰ ਜਿਵੇਂ ਫ਼ਰਸ਼ ਨਾਲ ਜੁੜ ਗਏ। ਖੜਾਕ ਮਾਲਤੀ ਨੇ ਭੀ ਸੁਣ ਲਿਆ ਸੀ, ਅੰਮਾਂ ਦਾ ਧਿਆਨ ਉਸ ਹੋਰ ਪਾਸੇ ਪਾਣਾ ਚਾਹਿਆ।

"ਅੰਮਾਂ! ਅਜ ਹੀ ਉਹ ਦਿਨ ਹੈ ਨਾ ਜਦੋਂ ਤੂੰ ਸਾਨੂੰ ਮੌਲੀਆਂ ਬੰਨ੍ਹੇਂਗੀ, ਟਿਕੇ ਲਾਏਂਗੀ ਤੇ ਕੜਾਹ ਪੂਰੀਆਂ ਖੁਆਏਂਗੀ... ...।"

"ਨਹੀਂ ਧੀਏ, ਅਜ ਨਹੀਂ ਕਲ੍ਹ!" ਅੰਮਾਂ ਇਸ ਤੋਂ ਵਧੇਰੇ ਕੁਝ ਨਾ ਕਹਿ ਸਕੀ, ਰਸੋਈ ਵਿਚ ਪਰਤ ਆਈ। ਉਸ ਨੂੰ ਇਕੋ

ਖ਼ਿਆਲ ਆ ਰਿਹਾ ਸੀ ਕਿ ਕਲ ਕੰਜਕਾਂ ਦੀ ਪਾਲ ਬੈਠੇਗੀ, ਨਿਕੀਆਂ ਵਡੀਆਂ ਕੰਜਕਾਂ, ਮਾਲਤੀ ਭੀ ਕੰਜਕ ਹੈ, ਕੁਆਰੀ ਹੈ ਤੇ ਉਹ ਆਪ ਬੁਢੇ ਵਾਰੇ ਸਾਰੀਆਂ ਕੰਜਕਾਂ ਨੂੰ ਮਥਾ ਟੇਕੇਗੀ ... ... ਸੋਚਦਿਆਂ ਸੋਚਦਿਆਂ ਉਹਦੇ ਮਥੇ ਉਤੇ ਤੀਊੜੀ ਪੈ ਗਈ, ਮਥਾ ਆਕੜ ਗਿਆ, ਅੜ ਗਿਆ ਜਿਵੇਂ ਝੁਕ ਨਾ ਸਕਦਾ ਹੋਵੇ ... ... ਦਸ ਵਰ੍ਹਿਆਂ, ਬਾਰਾਂ ਵਰ੍ਹਿਆਂ, ਪੰਦਰਾਂ ਵਰ੍ਹਿਆਂ, ਵੀਹਾਂ ਵਰ੍ਹਿਆਂ ਤਕ ਕੰਜਕ ਰਹਿਣਾ ਕੀ ਔਖਾ ਹੈ – ਉਹ ਤਾਂ ਤਿੰਨ ਵੀਹਾਂ ਵਰ੍ਹੇ ਹੋ ਗਏ ਸਨ ਕੁਆਰੀ ਕੰਜਕ ਹੈ ... ... ਉਸ ਦਾ ਬੁਢਾ ਬਜ਼ੁਰਗ ਮਥਾ ਕਲ੍ਹ ਮਾਲਤੀ ਨੂੰ ਮਥਾ ਟੇਕਗਾ ?

ਅੰਮਾਂ ਨੂੰ ਖ਼ਿਆਲ ਆਇਆ ਕਿ ਵਿਆਹਾਂ ਤੇ ਇਕ ਸੁਹਾਗ ਗਾਂਦੇ ਹਨ । 'ਦੇਈਂ ਵੇ ਬਾਬਲਾ ਓਸ ਘਰੇ ਜਿਥੇ ਸ਼ਾਦੀਆਂ ਵੇਖਾਂਗੀ ਨਿਤ'' ਨਾਲ ਹੀ ਖਿਆਲ ਆਇਆ ਕਿ ਕੁੜੀਆਂ ਗੌਂਦੀਆਂ ਹਨ : "ਨਹਿਰ ਓਢੇ ਦੇਈਂ ਬਾਬਲਾ, ਗੁਸਾ ਚੜ੍ਹੇ ਤਾਂ ਘੜੰਮ ਛਾਲ ਮਾਰਾਂ ।'' ਅੰਮਾਂ ਉਬਲੇ ਹੋਏ ਆਲੂਆਂ ਨੂੰ ਸੰਘਾੜਿਆਂ ਦੇ ਆਟੇ ਵਿਚ ਪਈ ਗੁੰਨ੍ਹਦੀ ਸੀ, ਉਹਦੇ ਹਥ ਖਲੋ ਗਏ, ਸ਼ਾਦੀਆਂ ਕਦੇ ਲਾੜੇ ਬਿਨਾਂ ਵੀ ਸੋਂਹਦੀਆਂ ਹਨ ? ...... ਤੇ ਗੁਸਾ ਉਹ ਕੀਹਦੇ ਉਤੇ ਕਰਦੀ ? ਕਿਹਦੇ ਸਿਰ ਚੜ੍ਹਕੇ ਉਹ ਕਿਸੇ ਨਹਿਰ ਵਿਚ ਛਾਲ ਮਾਰਦੀ ?

ਕਹਿਰ ਦੀ ਜਵਾਨੀ ਉਸ ਪਿੰਜਰੇ ਪਏ ਹੋਏ ਸ਼ੇਰ ਵਾਕੁਰ ਕਟੀ ਸੀ, ਸਚ ਮੁਚ ਉਹ ਰਜਕੇ ਖਾਂਦੀ ਨਹੀਂ ਸੀ ਹੁੰਦੀ, ਕਿ ਮਤੇ ਅੰਗਾਂ ਵਿਚ ਕੋਈ ਬਲ ਆ ਜਾਵੇ, ਮਤੇ ਉਸ ਨੂੰ ਪਿੰਜਰੇ ਦੀਆਂ ਸੀਖਾਂ ਪੁਟ ਦੇਣ ਦਾ ਖ਼ਿਆਲ ਆ ਜਾਏ । ਉਹ ਨਵੀਆਂ ਵਿਆਹੀਆਂ ਕੋਲ ਬਹਿੰਦੀ ਨਹੀਂ ਸੀ ਹੁੰਦੀ ਮਤੇ ਕੋਈ ਚੇਤਨਤਾ ਉਸ ਦੇ ਜੜ੍ਹ ਪੱਥਰ ਅੰਗਾਂ ਵਿਚੋ ਜਾਗ ਪਵੇ । ਉਹ ਸ਼ਾਂਤ ਰਹਿੰਦੀ

ਸੀ ਪਣੀ ਵਾਕੁਰ ਸ਼ਾਂਤ ਰਹਿੰਦੀ । ਗਰਮੀਆਂ ਦੀ ਰਾਤ ਜਦੋਂ ਉਹ ਖੁਲੇ ਕੋਠੇ ਉਤੇ ਸੌਂਦੀ ਸੀ, ਕਦੇ ਚੜ੍ਹੇ ਹੋਏ ਚੰਨ ਵਲ ਅਖ ਭਰਕੇ ਤਕਦੀ ਨਹੀਂ ਸੀ ਹੁੰਦੀ, ਮਤੇ ਸ਼ਾਂਤ ਪਾਣੀਆਂ ਵਿਚੋਂ ਕੋਈ ਲਹਿਰ ਉਠ ਪਵੇ । ਮਕਾਨ ਦੀਆਂ ਕੰਧਾਂ ਨਾਲ ਘਸਰ ਘਸਰ ਕੇ ਜਵਾਨੀ ਕੱਟੀ ਸੀ ।

ਫਿਰ ਜਦੋਂ ਉਸ ਦੇ ਭਰਵੇ ਅੰਗ ਫਲਣ ਲਗ ਪਏ, ਉਸ ਦੇ ਵਾਲਾਂ ਵਿਚੋਂ ਸਿਆਹੀ ਮੁਕਣ ਲਗੀ, ਉਸ ਨੇ ਸੁਖ ਦਾ ਸਾਹ ਲੀਤਾ, ਔਖਾ ਵੇਲਾ ਟਲਦਾ ਜਾਂਦਾ ਸੀ, ਮਰਨ ਵਾਲੇ ਦੀ ਲਾਜ ਉਹ ਸਾਬਤ ਸਬੂਤ ਨਿਬਾਹ ਰਹੀ ਸੀ।

ਕਦੇ ਕਦੇ ਜਦੋਂ ਉਹ ਅਧੀ ਅਧੀ ਰਾਤ ਜਾਗ ਪੈਂਦੀ, ਪਾਸਾ ਇਧਰ ਪਰਤਦੀ, ਨੀਂਦਰ ਢੋਈ ਨਾ ਦੇਂਦੀ, ਉਹ ਸੋਚਦੀ ਕਿ ਮਰਨ ਵਾਲੇ ਦੇ ਮੂੰਹ ਦਾ ਚੇਤਾ ਕਰੇ, ਪਰ ਉਸ ਨੇ ਤਾਂ ਸਿਰਫ ਇਕੋ ਵਾਰੀ ਉਸ ਦਾ ਮੂੰਹ ਤਕਿਆ ਸੀ, ਜਦੋਂ ਉਹ ਮੂੰਹ ਸਿਰਫ ਬੀਰ ਲੌਂਕੜਾ ਸੀ ਤੇ ਆਪ ਉਹ ਕੁਆਰੀ ਕੰਜਕ ਸੀ । ਉਹ ਚਾਂਹਦੀ ਸੀ ਕਿ ਉਸ ਮੂੰਹ ਨੂੰ ਪਤੀ ਰੂਪ ਵਿਚ ਸੋਚੇ, ਪਰ ਉਸ ਨੇ ਬੀਰ ਲੌਂਕੜੇ ਨੂੰ ਪਤੀ ਬਣਿਆ ਹੋਇਆ ਵੇਖਿਆ ਹੀ ਨਹੀਂ ਸੀ ।

ਤ੍ਰਿੰਨਾਂ ਵੀਹਾਂ ਵਰ੍ਹਿਆਂ ਤੋਂ ਬਹੁਤੀ ਉਹ ਹੋ ਗਈ ਸੀ, ਸਾਲ ਵਿਚ ਉਹ ਦੋ ਵਾਰ ਨਰਾਤੇ ਰਖਦੀ ਸੀ, ਖੇਤਰੀ ਬੀਜਦੀ ਸੀ, ਕੰਜਕਾਂ ਬਿਠਾਂਦੀ ਸੀ । ਕਈ ਕੰਜਕਾਂ ਕੁਆਰੀਆਂ ਆਉਂਦੇ ਵਰ੍ਹੇ ਨੂੰ ਵਹੁਟੀਆਂ ਬਣ ਜਾਂਦੀਆਂ ਸਨ, ਉਨ੍ਹਾਂ ਦੀ ਥਾਵੇਂ ਨਵੀਆਂ ਕੰਜਕਾਂ ਆ ਜਾਂਦੀਆਂ ਸਨ, ਉਸ ਨੂੰ ਯਾਦ ਸੀ ਕਿ ਕਿੰਨੀਆਂ ਹੀ ਕੰਜਕਾਂ ਜੋ ਉਸ ਬਿਠਾਈਆਂ, ਫੇਰ ਕੁਝ ਵਰ੍ਹਿਆਂ ਪਿਛੋਂ ਉਸ ਨੇ ਉਨ੍ਹਾਂ ਦੀਆਂ ਧੀਆਂ ਨੂੰ ਕੰਜਕਾਂ ਬਿਠਾਇਆ । ਉਹ ਕਦੇ ਨਾ ਖੁੰਝਦੀ,

ਹਰ ਵਾਰ ਨਰਾਤੇ ਰਖਦੀ, ਕੰਜਕਾਂ ਖੂਹ ਦੀਆਂ ਟਿੰਡਾਂ ਵਾਕੁਰ ਆਉਂਦੀਆਂ, ਪੂਜਾ ਕਰਵਾਂਦੀਆਂ ਤੇ ਟੁਰ ਜਾਂਦੀਆਂ। ਖਾਲੀ ਟਿੰਡਾਂ ਭਰੀਆਂ ਜਾਂਦੀਆਂ, ਕੋਈ ਵੀ ਕੰਜਕ ਸਾਰੀ ਉਮਰ ਕੰਜਕ ਨਾ ਰਹੀ, ਪਰ ਉਹ ਹਰ ਵਰ੍ਹੇ ਨਵੀਆਂ ਕੰਜਕਾਂ ਪੂਜ ਲੈਂਦੀ। ਕਹਿੰਦੇ ਨੇ ਵਰਤ ਨੇਮ ਰਖਣ ਨਾਲ ਮਰਨ ਵਾਲੇ ਦੀ ਰੂਹ ਨੂੰ ਸ਼ਾਂਤੀ ਮਿਲਦੀ ਹੈ, ਉਸ ਨੂੰ ਇਸੇ ਗਲ ਦਾ ਆਸਰਾ ਸੀ ਕਿ ਉਹ ਕੋਈ ਨੇਮ ਭੰਗ ਨਹੀਂ ਕਰਦੀ, ਮਰਨ ਵਾਲੇ ਨੂੰ ਸ਼ਾਂਤੀ ਭੇਜ ਰਹੀ ਹੈ।

ਅਜ ਉਸ ਨੂੰ ਜਾਪਿਆ ਜਿਵੇਂ ਧਰਤੀ ਦੋ ਫਾੜ ਹੋ ਗਈ ਹੋਵੇ। ਉਮਰਾਂ ਦੀਆਂ ਸਾਂਝਾਂ ਟੁਟ ਗਈਆਂ ਹੋਣ, ਮਰਨ ਵਾਲਾ ਉਸ ਦਾ ਕੌਣ ਸੀ। ਉਸਨੇ ਕਦੇ ਨਾ ਮੈਨੂੰ ਆ ਕੇ ਪੁਛਿਆ ਕਿ ਮੇਰੇ ਦਿਨ ਕਿਵੇਂ ਲੰਘਦੇ ਸਨ, ਮੇਰੀਆਂ ਰਾਤਾਂ ਕਿਵੇਂ ਬੀਤਦੀਆਂ ਸਨ। ਮੇਰੀ ਕਿਵੇਂ ਜਵਾਨੀ ਕਟੀ, ਮੈਂ ਕਿਵੇਂ ਬੁਢੇਪਾ ਕਟਾਂਗੀ, ਮੈਂ ਜਪ ਕਰਦੀ, ਮੈਂ ਤਪ ਕਰਦੀ, ਮੈਂ ਵਰਤ ਰਖਦੀ, ਮੈਂ ਨੇਮ ਧਾਰਦੀ, ਜੀਵਨ ਦੇ ਸਾਰੇ ਕੰਡੇ ਮੈਂ ਆਪਣੇ ਪੈਰਾਂ ਹੇਠ ਵਿਛਾ ਲਏ, ਤੇ ਜਪ ਤਪ ਦਾ ਫਲ ਮੈਂ ਉਸ ਨੂੰ ਭੇਜਦੀ ਰਹੀ, ਉਹ ਮੇਰਾ ਕੌਣ ਸੀ? ਮੈਂ ਉਸ ਨੂੰ ਕਦੇ ਤਕ ਨਹੀਂ ਡਿਠਾ, ਮੈਂ ਉਸ ਨਾਲ ਕਦੇ ਬੋਲ ਨਹੀਂ ਡਿਠਾ। ਇਹਨਾਂ ਖ਼ਿਆਲਾਂ ਨਾਲ ਉਸ ਨੂੰ ਜਾਪਿਆ ਜਿਵੇਂ ਧਰਤੀ ਦੋ ਫਾੜ ਹੋ ਗਈ ਹੋਵੇ।

ਧਰਤੀ ਦੀ ਸਾਂਝ ਤਾਂ ਦਰ ਅਸਲ ਹੈ ਈ ਨਹੀਂ ਸੀ, ਉਹ ਤੀ ਚਰੋਕਣਾ ਸੁਰਗ ਲੋਕ ਵਿਚ ਸੀ, ਤੇ ਉਸ ਦੇ ਨਾਂ 'ਤੇ ਜੀਣ ਵਾਲ ਅਜੇ ਮਾਤ ਲੋਕ ਵਿਚ ਸੀ।

ਉਸਦੇ ਦਿਲ ਵਿਚ ਵਲੇਟ ਪਿਆ ਜਿਵੇਂ ਉਸ ਦੀਆਂ ਆਂਦਰਾਂ ਵਿਚ ਮੋਟੀਆਂ ਮੋਟੀਆਂ ਗੰਢਾਂ ਪੈ ਗਈਆਂ ਹੋਣ।

ਉਸ ਨੂੰ ਖ਼ਿਆਲ ਆਇਆ ਕਿ ਕਹਿੰਦੇ ਨੇ ਆਦਮ ਨੇ ਕਣਕ ਮੂੰਹ ਲਾ ਲਈ ਸੀ ਤੇ ਰੱਬ ਨੇ ਉਸ ਨੂੰ ਆਪਣੇ ਬਾਗ਼ ਵਿਚੋਂ ਕੱਢ ਦਿਤੀ ਸੀ। ਹੁਣ ਹਰ ਛਿਮਾਹੀ ਨੂੰ ਇਕ ਇਕ ਸਾਤਾ, ਹਵਾ ਦੀਆਂ ਧੀਆਂ, ਇਹ ਤ੍ਰੀਵੀਂਆਂ, ਕਣਕ ਨਹੀਂ ਸਨ ਖਾਂਦੀਆਂ, ਸ਼ਾਇਦ ਓਸ ਕਰਮ ਦਾ ਬਦਲਾ ਚੁਕਾਂਦੀਆਂ ਸਨ। ਪਰ ਉਸ ਨੇ ਸੋਚਿਆ, ਉਸ ਨੇ ਤਾਂ ਸਾਰੀ ਉਮਰ ਕੋਈ ਵਰਜਤ ਫਲ ਮੂੰਹ ਨਹੀਂ ਸੀ ਲਾਇਆ, ਉਸ ਨੂੰ ਜ਼ਿੰਦਗੀ ਦੇ ਬਾਗ਼ ਵਿਚੋਂ ਕਿਉਂ ਬਾਹਰ ਕੱਢ ਦਿਤਾ ਗਿਆ। ਸਾਰੀ ਉਮਰ ਦੇ ਜਪ ਤਪ ਨਾਲ ਉਸ ਨੂੰ ਇਕ ਨਫ਼ਰਤ ਆ ਗਈ, ਬਦਲੇ ਦਾ ਇਕ ਭਬਾਕਾ ਜਿਹਾ ਉਸਦੇ ਜਿਸਮ ਵਿਚੋਂ ਉਠਿਆ, ਉਸਦੇ ਸਿਰ ਨੂੰ ਇਕ ਚੱਕਰ ਆਇਆ, ਉਸ ਦਾ ਹੱਥ ਕੰਬਿਆ, ਸਤਵੇਂ ਨਰਾਤੇ ਲਈ ਆਲੂ ਪਾ ਕੇ ਗੁੰਨ੍ਹਿਆ ਹੋਇਆ ਸੰਘਾੜਿਆਂ ਦਾ ਆਟਾ ਉਸ ਨੇ ਖੁਰੇ ਤੇ ਸੁਟ ਦਿਤਾ ਤੇ ਕਣਕ ਦੀ ਦੋਰੀ ਵਿਚੋਂ ਸਾਬਤ ਕਣਕ ਦੀ ਮੁਠ ਭਰ ਕੇ ਆਪਣੇ ਮੂੰਹ ਵਿਚ ਤੁੰਨ ਲਈ।

ਚੰਗਾ ਦਿਨ ਚੜ੍ਹੇ ਜਦੋਂ ਸਾਰਿਆਂ ਨੇ ਤੱਕਿਆ, ਉਹ ਰਸੋਈ ਦੇ ਫ਼ਰਸ਼ ਉਤੇ ਬੇਹੋਸ਼ ਪਈ ਹੋਈ ਸੀ।



ਬਲਵੰਤ ਗਾਰਗੀ

*

# ਸਾਉਣ ਦਾ ਮੇਲਾ

ਸਾਉਣ ਦੇ ਮੇਲੇ ਸਾਲ ਵਿਚ ਮਸਾਂ ਮਸਾਂ ਆਉਂਦੇ। ਪੁਰਾਣੇ ਥਾਣੇ ਵਾਲੇ ਟੋਭੇ ਉਤੇ ਪਿਪਲਾਂ ਬੋਹੜਾਂ ਹੇਠ ਸਾਰੇ ਪਿੰਡ ਦੀਆਂ ਤੀਵੀਆਂ ਇਕਠੀਆਂ ਹੋ ਜਾਂਦੀਆਂ। ਘਰ ਘਰ ਪੂੜੇ ਤੇ ਗੁਲਗੁਲੇ ਪਕਦੇ। ਕੁੜੀਆਂ ਰੰਗ-ਬਰੰਗੇ ਕਪੜੇ ਪਾਈ ਇਕ ਡਾਰ ਵਿਚ ਟੋਭੇ ਨੂੰ ਟੁਰ ਪੈਂਦੀਆਂ। ਗੁਆਂਢ ਦੇ ਸਾਰੇ ਨਿਆਣੇ ਕਚਿਆਣੇ ਜਿਉਣੇ ਜਟ ਦੇ ਗਡੇ ਉਤੇ ਬੈਠ ਕੇ ਮੇਲੇ ਨੂੰ ਹੋ ਲੈਂਦੇ। ਸਾਰੇ ਬਚਿਆਂ ਖਚਿਆਂ ਕੋਲ ਕੁਝ ਨਾ ਕੁਝ ਖਾਣ ਨੂੰ ਹੁੰਦਾ ਤੇ ਹਰ ਇਕ ਦੇ ਗੀਝੇ ਵਿਚ ਮੇਲੇ ਤੇ ਖਰਚਣ ਜੋਗੇ ਪੈਸੇ ਹੁੰਦੇ।

ਮੈਂ ਚੌਥੀ ਜਮਾਤ ਵਿਚ ਸਾਂ। ਏਸ ਵਾਰ ਤੀਆਂ ਦਾ ਮੇਲਾ ਰਤੀ ਭਰ ਕੇ ਲਗਿਆ ਸੀ। ਨਿਕੀ ਨਿਕੀ ਭੂਰ ਪੈ ਰਹੀ ਸੀ। ਕਈ ਬਦਲ ਰੂੰ ਦੇ ਫੰਬਿਆਂ ਵਾਂਗ ਇਧਰ ਓਧਰ ਉਡਦੇ ਫਿਰਦੇ ਸਨ, ਜਿਵੇਂ ਕੋਈ ਬਹੁਤ ਮਹਾਨ ਪੀਂਜਾ ਪਛੋਂ ਵਿਚ ਤਣੀ ਹੋਈ ਪੀਂਘ

ਦੀ ਧੁੜਕਣੀ ਉਤੇ ਰੂੰ ਪਿੰਜ ਪਿੰਜ ਸੁਟ ਰਿਹਾ ਹੋਵੇ।

ਮੈਂ ਆਪਣੀ ਸਿਲਮੇ ਵਾਲੀ ਟੋਪੀ ਲੈ ਕੇ ਨਵਾਂ ਝਗਾ ਪਾ ਕੇ ਤਿਆਰ ਹੋ ਗਿਆ। ਹੇਠਾਂ ਗਡੇ ਵਿਚ ਮੇਰੇ ਹਾਣੀ ਇਕ ਇਕ ਕਰ ਕੇ ਭਰੀ ਜਾਂਦੇ ਸਨ। ਮੇਰੀਆਂ ਦੋਵੇਂ ਭੈਣਾਂ ਆਪੋ ਆਪਣੀਆਂ ਚੁੰਨੀਆਂ ਵਲ੍ਹੇਟ ਕੇ ਪਹਿਲਾਂ ਹੀ ਗਡੇ ਵਿਚ ਥਾਂ ਮਲੀ ਬੈਠੀਆਂ ਸਨ। ਜਦ ਮੈਂ ਜਾਣ ਲਗਾ, ਮੇਰੀ ਮਾਂ ਨੇ ਘੂਰੀ ਵਟ ਕੇ ਆਖਿਆ "ਤੂੰ ਕੀ ਕਰੇਂਗਾ ਵੇ ਜਾ ਕੇ ਕੁੜੀਆਂ ਦੇ ਮੇਲੇ ਵਿਚ? ਉਤੋਂ ਮੀਂਹ ਉਤਰਿਆ ਹੋਇਆ ਏ, ਸਾਰੇ ਲੀੜੇ ਭਿਉਂ ਲਿਆਵੇਂਗਾ।"

ਮੈਂ ਬਿਟਰ ਗਿਆ, "ਕਿਉਂ, ਜਦ ਸਾਰੇ ਜਾਂਦੇ ਹਨ ਤਾਂ ਮੈਨੂੰ ਕਿਉ ਰੋਕਦੀ ਏਂ?"

ਓਹ ਦਾਲ਼ ਤੜਕ ਰਹੀ ਸੀ, ਗੁੱਸੇ ਵਿਚ ਆਖਣ ਲੱਗੀ, "ਬੈਠਾ ਰਹਿ ਜਿਹਾ ਜਾ ਹੈਂ, ਨਹੀਂ ਦੋ ਮਾਰੂੰਗੀ ਕੰਨ ਉੱਤੇ ਤੇ ਸਿੱਧਾ ਹੋ ਜਾਏਂਗਾ। ਬਹੁਤ ਚਾਂਭਲਿਆ ਫਿਰਦਾ ਏਂ, ਛੋਟਾ ਏਂ ਤੂੰ ਹੁਣ ਵਹਿੜਕਾ ਜਿਹਾ, ਹਾਲੇ ਪਰਸੋਂ ਹੀ ਤਾਂ ਹੋ ਕੇ ਆਇਆ ਏਂ?"

ਮੈਂ ਬੁਸ ਬੁਸ ਕਰਨ ਲਗ ਪਿਆ, "ਕਿਉਂ, ਭਾਂਤੀ, ਸ਼ਾਂਤੀ ਵੀ ਤੇ ਜਾਂਦੀਆਂ ਹਨ ਤੇ ਦੁਅਰਕੀ ਵੀ।" ਪਰ ਓਹ ਦਾਲ ਛਮਕ ਕੇ ਜ਼ੋਰ ਜ਼ੋਰ ਦੀ ਕੜਛੀ ਫੇਰਨ ਲਗ ਪਈ।

ਬਾਹਰ ਮੇਰੇ ਹਾਣੀ ਗੱਡੇ ਵਿਚ ਬੈਠੇ ਰੌਲਾ ਪਾਈ ਜਾਂਦੇ ਸਨ। ਕਈ ਕੁੜੀਆਂ ਜੂਲੇ ਉੱਤੇ ਬੈਠੀਆਂ ਝੂਟੀ ਜਾਂਦੀਆਂ ਸਨ। ਮੈਂ ਸੋਚਿਆ ਹੁਣੇ ਜਿਉਣਾ ਬਲਦਾਂ ਦੀ ਜੋੜੀ ਲੈ ਕੇ ਆਵੇਗਾ ਤੇ ਇਸ ਗੱਡੇ ਨੂੰ ਜਿਹੜਾ ਪੰਛੀਆਂ ਨਾਲ ਭਰੇ ਹੋਏ ਪਿੰਜਰੇ ਵਾਂਙ ਕੂ ਕੂ ਕਰਦਾ ਏ ਆਪਣੇ ਨਗੌਰੀ ਬਲਦਾਂ ਨਾਲ ਹੱਕਦਾ ਹੋਇਆ ਮੇਲੇ ਲੈ ਜਾਊ।

ਮੈਂ ਖੜ੍ਹਾ ਸੀ ਪਰ ਮੇਰੇ ਪੈਰਾਂ ਹੇਠ ਜਿਵੇਂ ਸੂਲਾਂ ਗੱਡੀਆਂ ਹੋਣ। ਮੇਰੀ ਹਿਕ ਅੰਦਰ ਤਰ੍ਹਾਂ ਤਰ੍ਹਾਂ ਦੇ ਖ਼ਿਆਲ ਭੱਜੇ ਫਿਰਦੇ ਸਨ। ਕਈਆਂ ਕੁਝ ਸੋਚਦੀਆਂ ਹੋਈਆਂ ਹੌਲੀ ਹੌਲੀ ਕ੍ਰਿਣਮਣ ਕਰਦੀਆਂ ਸਨ। ਮੈਨੂੰ ਇੰਵ ਭਾਸਦਾ ਸੀ ਜਿਵੇਂ ਲੱਖਾਂ ਸੂਈਆਂ ਮੇਰੇ ਕਾਲਜੇ ਵਿਚ ਖੁਭ ਰਹੀਆਂ ਹੋਣ।

ਐਨੇ ਵਿਚ ਮੇਰੀ ਹਮੈਤ ਨੂੰ ਤਾਈ ਆਈ ਤੇ ਮੈਨੂੰ ਪੁੱਛਣ ਲਗੀ, "ਵੇ ਤੂੰ ਨਹੀਂ ਗਿਆ? ਹੇਠਾਂ ਦੁਆਰਕੀ ਹੋਰੀਂ ਤੈਨੂੰ ਸਦਦੀਆਂ ਹਨ।"

ਮਾਂ:- ਇਹਨੇ ਕੀ ਓਥੇ ਜਾ ਕੇ ਮੱਥਾ ਟੇਕਨਾ ਏਂ? ਸਾਰਾ ਦਿਨ ਭੌਂਦਾ ਫਿਰਦਾ ਏ, ਹੁਣ ਰਤੀ ਟਿਕ ਕੇ ਬੈਠੂਗਾ।

ਤਾਈ:- ਤ ਤੂੰ ਇਸ ਤੋਂ ਕੀ ਕਾਢਾ ਕਢੌਣਾ ਏਂ, ਨਿਆਣਾ ਖਿੰਦ ਝਟ ਹਸ ਖੇਡ ਆਊਗਾ। ਜਾ ਭੱਡੀਏ ਜਾ।

ਮਾਂ ਚੁੱਪ ਹੋ ਗਈ। ਮੈਂ ਉਸ ਦੀ ਆਗਿਆ ਦੇ ਜਾਲ ਦੀਆਂ ਰੱਸੀਆਂ ਨੂੰ ਢਿੱਲਾ ਵੇਖਿਆ ਤੇ ਮਲਕੜੇ ਹੇਠਾਂ ਨੂੰ ਖਿਸਕਣ ਲੱਗਿਆ ਹੀ ਸਾਂ ਓਹ ਕਿ ਝਈ ਲੈ ਕੇ ਬੋਲੀ, "ਵੇ ਠਹਿਰ ਤਾਂ ਜਾਹ ਵਡਿਆ ਕਾਹਲਿਆ, ਇਹ ਟੋਪੀ ਝੱਗਾ ਲਾਹ ਜਾ।"

ਤਾਈ ਨੇ ਫੇਰ ਉਹਨੂੰ ਟੋਕਿਆ, "ਕੀ ਇਹਦੇ ਖੀਨ-ਖਾਬ ਪਾਈ ਏਂ ਜੋ ਲੋਹਣ ਪੌਣ ਲੱਗੀ ਏਂ, ਸਾਲ ਪਿਛੋਂ ਤਿਉਹਾਰ ਔਂਦਾ ਏ ਤੇ ਓਸ ਵਿਚ ਚੂਹੜੇ ਵਾਂਙ ਕਰ ਕੇ ਤੋਰਦੀ ਸੋਹਣੀ ਲੱਗਦੀ ਏਂ?" ----- ਫੇਰ ਮੇਰੇ ਵਲ ਤਕ ਕੇ "ਜਾਹ ਮੇਰਾ ਚੰਨ ਜਾਹ।" ਮੈਂ ਟਪੋਸੀਆਂ ਮਾਰਦਾ ਹੋਇਆ ਹਾਣੀਆਂ ਵਿਚ ਜਾ ਮਿਲਿਆ। ਦੁਆਰਕੀ ਤੇ ਭਾਂਤੀ ਮੈਨੂੰ ਵੇਖਣ ਸਾਰ ਖੁਸ਼ੀ ਨਾਲ ਚੀਕਾਂ ਮਾਰ ਉਠੀਆਂ। ਮੈਂ ਉਨ੍ਹਾਂ ਦੇ ਕੋਲ ਖੂੰਜੇ ਵਿਚ ਜਾਂ ਬੈਠਿਆ। ਓਹ ਝੋਲੀ ਵਿਚੋਂ ਖਿੱਲਾਂ ਤੇ ਮਖਾਣੇ ਖਾਈ ਜਾ ਰਹੀਆਂ

ਸਨ। ਮੈਂ ਉਨ੍ਹਾਂ ਦੇ ਫੱਕੇ ਮਾਰਨ ਲਗ ਪਿਆ।

ਤੇਜੂ ਕੋਲ ਮਰੂੰਡੇ ਸਨ। ਓਹ ਭੋਰ ਭੋਰ ਕੇ ਮਸਾਂ ਮਸਾਂ ਖਾਂਦਾ ਸੀ। ਪਿਆਰੀ ਕੋਲ ਤਿਲੀ ਤੇ ਭੁੱਗਾ ਸੀ। ਕਿਸੇ ਕੋਲ ਮੁੰਗਫਲੀਆਂ ਤੇ ਕਿਸੇ ਕੋਲ ਮਿਠੇ ਪਕੌੜੇ ਤੇ ਕਿਸੇ ਕੋਲ ਪਾਗੇ ਹੋਏ ਛੋਲੇ ਸਨ। ਪਰ ਸਾਧੂ ਕੋਲ ਕੁਝ ਵੀ ਨਾ ਸੀ। ਓਹ ਆਪਣੇ ਆਲੇ ਦੁਆਲੇ ਝਾਕਦਾ ਸੀ ਪਰ ਉਸ ਨੂੰ ਕੋਈ ਪੁੱਛਦਾ ਵੀ ਨਾ ਸੀ। ਕਿਸੇ ਨੂੰ ਰੱਤੀ ਵੀ ਇਸ ਚੀਜ਼ ਦਾ ਭੇਦ ਭਾਵ ਨਾ ਸੀ ਕਿ ਸਾਧੂ ਦੇ ਮੂੰਹ ਅੰਦਰ ਉਹਦੀ ਜੀਭ ਖਿੱਲਾਂ ਦਾਣਿਆਂ ਦੇ ਫਕਿਆਂ ਲਈ ਕਿਵੇਂ ਤਰਲੇ ਲੈਂਦੀ ਸੀ।

ਓੜਕ ਗੱਡਾ ਟੁਰਿਆ। ਬਲਦਾਂ ਦੇ ਸਿੰਙਾਂ ਉੱਤੇ ਪਿੱਤਲ ਦੀਆਂ ਸੰਗੋਟੀਆਂ ਚੜ੍ਹੀਆਂ ਹੋਈਆਂ ਸਨ। ਕਣੀ ਉਨ੍ਹਾਂ ਉਤੇ ਇਸੇ ਤਰ੍ਹਾਂ ਨਾ ਸੀ ਠਹਿਰਦੀ, ਜਿਵੇਂ ਬਤਖ਼ ਦੇ ਖੰਭਾਂ ਉੱਤੇ ਪਾਣੀ ਦਾ ਤੁਪਕਾ ਨਹੀਂ ਠਹਿਰਦਾ। ਬਲਦਾਂ ਦੇ ਸਫੇਦ ਕੂਲੇ ਸਰੀਰ ਭਿੱਜ ਕੇ ਮਖ਼ਮਲ ਵਾਂਗ ਨਰਮ ਤੇ ਮੁਲੈਮ ਹੋ ਗਏ ਸਨ। ਉਨ੍ਹਾਂ ਦੀਆਂ ਕਾਲੀਆਂ ਨਾਸਾਂ ਜਿਨ੍ਹਾਂ ਉੱਤੇ ਉਹ ਵਾਰ ਵਾਰ ਜੀਭ ਫੇਰਦੇ ਸਨ, ਨਾਗ ਦੀ ਸਿਰੀ ਵਾਂਙ ਲਿਸ਼ਕਦੀਆਂ ਸਨ। ਜਿਊਣੇ ਠਾਠਾ ਬੰਨ੍ਹਿਆਂ ਹੋਇਆ ਸੀ। ਅਸਾਂ ਵਿਚੋਂ ਕਈਆਂ ਨੇ ਤ੍ਰਪਾਲ ਯਾ ਬੋਰੀ ਦਾ ਟੁਕੜਾ ਉੱਪਰ ਲੈ ਲਿਆ ਤੇ ਕਈਆਂ ਨੇ ਆਪਣੀਆਂ ਫੁਲਕਾਰੀਆਂ ਦੀ ਝੁੰਬ ਮਾਰ ਲਈ। ਗੱਡਾ ਵਿੰਗ ਵਲਾਵੇਂ ਖਾਂਦਾ ਰੁੜ੍ਹਦਾ ਜਾਂਦਾ ਸੀ। ਕਦੀ ਕਦੀ ਜਦ ਉਸਦੇ ਪਹੀਏ ਚਿਊਂ ਚਿਊਂ ਕਰਨ ਲਗ ਪੈਂਦੇ ਯਾ ਗਲੀ ਦੇ ਚੀਕਣੇ ਗਾਰੇ ਵਿਚ ਫ਼ਸ ਜਾਂਦੇ ਤਾਂ ਅਸੀਂ ਸਾਰੇ ਜਣੇ ਨੱਚਣ ਟਪਣ ਤੇ ਕਛਾਂ ਵਜੌਣ ਲਗ ਪੈਂਦੇ।

ਸਾਧੂ ਨੇ ਹੌਲੀ ਦੇ ਕੇ ਟੇਕ ਤੋਂ ਗੱਚਕ ਦਾ ਟੁਕੜਾ ਮੰਗਿਆ।

ਟੇਕ ਮੂੰਹ ਵਿਚ ਚਿੱਥੀ ਗੱਚਕ ਨੂੰ ਚੀਚੀ ਨਾਲ ਸੁਆਰ ਕੇ ਤੇ ਨਿਘਾਰ ਕੇ ਬੜੇ ਆਰਾਮ ਨਾਲ ਬੋਲਿਆ, "ਇਹ ਸੌਹਰਾ ਬਾਹਮਣ ਸਦਾ ਮੰਗਦਾ ਹੀ ਰਿਹਾ।"

ਤੇਜੂ ਨੇ ਖਿੱਲਾਂ ਦਾ ਫਕਾ ਮਾਰਦੇ ਹੋਏ ਛੇਤੀ ਨਾਲ ਆਖਿਆ, "ਏਸ ਸਾਲੇ ਕੱਟੇ ਸਾਧੂ ਨੂੰ ਕੋਈ ਕੁਝ ਨਾ ਦਿਓ, ਪਰਸੋਂ ਮੈ ਇਸ ਤੋਂ ਗੁੱਲੀ ਡੰਡਾ ਖੇਡਣ ਲਈ ਉਧਾਰਾ ਮੰਗਿਆ ਤਾਂ ਮੈਨੂੰ ਆਕੜ ਕੇ ਗਾਲਾਂ ਕਢਣ ਲਗ ਪਿਆ।"

ਤੇਜੂ ਨੂੰ ਡਰ ਸੀ ਕਿ ਟੇਕ ਕਿਤੇ ਭੋਰਾ ਚੋਰਾ ਦੇ ਨਾ ਦੇਵੇ। ਪਰ ਬਾਕੀਆਂ ਸਭਨਾਂ ਨੂੰ ਪਤਾ ਸੀ ਕਿ ਟੇਕ ਏਨਾ ਭੌਂਦੂ ਨਹੀਂ ਸੀ ਜੇ ਸਾਧੂ ਦੇ ਲਾਰਿਆਂ ਵਿਚ ਆ ਕੇ ਉਸ ਨੂੰ ਗੱਚਕ ਦੀ ਵਾ ਵੀ ਸੁੰਘਣ ਦੇਵੇ।

ਜਦ ਅਸੀਂ ਡਿੱਕ ਡੋਲੇ ਖਾਂਦੇ ਢਾਬ ਉੱਤੇ ਪੁਜੇ ਤਾਂ ਰਬ ਤੁਅੱਕਲਾ ਮੀਂਹ ਵੀ ਨਲ੍ਹ ਗਿਆ ਸੀ। ਪਿਪਲਾਂ ਉੱਤੇ ਲਾਸ ਪਾਈ ਦੋ ਦੋ ਕੁੜੀਆਂ ਦੀਆਂ ਅਣਗਿਣਤ ਜੋਟੀਆਂ ਪੀਂਘ ਚੜ੍ਹਾਈ ਜਾਂਦੀਆਂ ਸਨ, ਤੇ ਤਰ੍ਹਾਂ ਤਰ੍ਹਾਂ ਦੇ ਗੀਤਾਂ ਦੇ ਟੱਪ ਭਿਜੇ ਹੋਏ ਪੁਲਾੜ ਵਿਚ ਕਵੀ ਦੇ ਸੁੰਦਰ ਖ਼ਿਆਲ ਵਾਂਙ ਉਡਦੇ ਫਿਰਦੇ ਸਨ। ਮੈਂ ਘੜੀ ਮੁੜੀ ਆਪਣੀ ਵਾਸਕਟ ਦੀ ਜੇਬ ਦੇ ਖੂੰਜੇ ਵਿਚ ਦੁਆਨੀ ਨੂੰ ਟੋਂਹਦਾ ਸਾਂ।

ਚਕਰ ਚੂੰਢਾ ਇਕ ਬਹੁਤ ਵਡੇ ਹਲਟ ਦੀਆਂ ਟਿੰਡਾਂ ਵਾਂਙ ਕੁੜੀਆਂ ਦੀਆਂ ਟੋਲੀਆਂ ਲੱਦ ਕੇ ਗੇੜੇ ਖਾਈ ਜਾਂਦਾ ਸੀ। ਇਕ ਮਰਾਸੀ ਡਮਰੂ ਵਜਾਂਦਾ ਸੀ ਤੇ ਦੂਸਰਾ ਡੋਲੀ ਨੂੰ ਉਤਾਂਹ ਧਕਾ ਦੇਂਦਾ ਹੋਇਆ ਕਹਿੰਦਾ, "ਚਲ ਦਿੱਲੀ, ਚਲੋ ਲਖਨਊ, ਚਲੋ ਕਲਕੱਤੇ।" ਮੈਂ ਵੀ ਇਨ੍ਹਾਂ ਵਡੇ ਵਡੇ ਸ਼ਹਿਰਾਂ ਨੂੰ ਤਕਣ ਲਈ ਉਤਾਵਲਾ ਹੋ ਗਿਆ। ਜਦ ਉਨ੍ਹਾਂ ਚਕਰ-ਚੂੰਢਾ ਠਲਿਆ ਅਸਾਂ

ਦੌੜ ਕੇ ਇਕ ਇਕ ਡੋਲੀ ਮਲ ਲਈ। ਇਸ ਪਿਛੋਂ ਸਭੇ ਡੋਲੀਅ ਭਰ ਗਈਆਂ। ਢੋਲ ਵਜਣ ਲਗ ਪਿਆ ਤੇ ਮੁਸਾਫਰ ਵਖੋ ਵਖ ਦੇਸਾਂ ਦੀ ਯਾਤਰਾ ਕਰਨ ਟੁਰ ਪਏ । ਮੈਂ ਲਖਨਊ ਤਕਦਾ ਰਿਹਾ ਤੇ ਦੁਆਰਕੀ ਦਿੱਲੀ। ਝੂਟਿਆਂ ਦਾ ਇਕ ਗੇੜਾ ਬਝ ਗਿਆ । ਨਵੇਂ ਯਾਤ੍ਰੀਆਂ ਨੂੰ ਭੁਵਾਲੀਆਂ ਆ ਗਈਆਂ ਤੇ ਉਨ੍ਹਾਂ ਦਾ ਜੀ ਘਿਰਨ ਲਗ ਪਿਆ। ਪਰ ਮੈਂ ਚਕਰ-ਚੂੰਢੇ ਤੇ ਠਾਂਹ ਉਤਾਹ ਡਿਕ ਡੋਲਿਆਂ ਨੂੰ ਏਨਾਂ ਗਿੱਝਿਆ ਹੋਇਆ ਸਾਂ ਕਿ ਜਿਹੜੇ ਮੇਲੇ ਚਕਰ-ਚੂੰਢਾ ਨਾ ਹੁੰਦਾ ਮੈਨੂੰ ਉਸ ਮੇਲੇ ਵਿਚ ਅਧਾ ਸੁਆਦ ਆਉਂਦਾ ।

ਸਾਰਾ ਮੇਲਾ ਤੀਂਵੀਆਂ ਦੀ ਛਣ ਛਣ ਤੇ ਚੀਕ ਚਿਹਾੜੇ ਨਾਲ ਭਰਿਆ ਹੋਇਆ ਸੀ। ਤਰ੍ਹਾਂ ਤਰ੍ਹਾਂ ਦੇ ਖੇਡਣੇ ਪਾਲੋ ਪਾਲ ਰਖੇ ਹੋਏ ਸਨ । ਮੈਂ ਗੁਜਰੀ ਤੇ ਬਾਵਾ ਖਰੀਦਿਆ। ਰਬੜ ਦੀ ਘੁੱਗੀ ਚੂੰ ਚੂੰ ਕਰਦੀ ਸੀ। ਲਖ ਮਥਾ ਮਾਰਨ ਨਾਲ ਵੀ ਸਮਝ ਨਾ ਲਗਦਾ ਕਿ ਇਹ ਕਿੱਕਰ ਬੋਲਦੀ ਏ। ਮੇਰੇ ਲਈ ਇਹ ਸਭ ਖਡੌਣੇ ਏਂਨੇ ਈ ਜਿਉਂਦੇ ਜਾਗਦੇ ਸਨ, ਜਿੰਨਾਂ ਕਿ ਤੁਰਦੇ ਫਿਰਦੇ ਮਨੁੱਸ਼ ਤੇ ਚਲਦੀਆਂ ਫਿਰਦੀਆਂ ਤੀਂਵੀਆਂ। ਮੈਨੂੰ ਉਨ੍ਹਾਂ ਦੇ ਖਾਣ, ਪੀਣ, ਸੌਣ, ਤੇ ਪਹਿਨਣ ਦੀ ਇੰਨੀ ਈ ਚਿੰਤਾ ਸੀ ਜਿੰਨੀ ਕਿ ਮੇਰੀ ਮਾਂ ਨੂੰ ਆਏ ਗਏ ਪ੍ਰਾਹੁਣਿਆਂ, ਸਾਧੂਆਂ ਸੰਤਾਂ ਦੀ ਸੀ।

ਇਹ ਸੌਦਾ-ਪਤਾ ਲੈ ਕੇ ਫਿਰ ਅਸਾਂ ਟੰਗੋਲੀ ਗਲਾਸੀਆਂ, ਗੋਲ-ਗੱਪੂ ਅਤੇ ਜਲੇਬੀਆਂ ਖਾਧੀਆਂ। ਮੇਲੇ ਵਿਚ ਨਸਦੀਆਂ ਭਜਦੀਆਂ ਕੁੜੀਆਂ ਦਾ ਹਾਸਾ ਪਹਾੜੀ ਨਦੀ ਦੀ ਝੱਗ ਵਾਂਗ ਹਵਾ ਵਿਚ ਤਰਦਾ ਫਿਰਦਾ ਸੀ। ਸ਼ਰਤ ਲਾ ਲਾ ਕੇ ਤੇ ਜਿਦ ਜਿਦ ਕੇ ਕਈ ਕੁੜੀਆਂ ਪੀਂਘ ਵਧਾਉਂਦੀਆਂ। ਉਹਨਾਂ ਦੀਆਂ ਚੁੰਨੀਆਂ ਨੱਥ ਕੇ ਡਿਗ ਪੈਂਦੀਆਂ, ਵਾਲ ਖਿਲਰ ਜਾਂਦੇ, ਹਥ ਸੂਤੇ ਜਾਂਦੇ,

ਪਰ ਓਹ ਆਪਣੇ ਪੈਰਾਂ ਨੂੰ ਜ਼ਰੂਰ ਪਿੱਪਲ ਦੇ ਉਪਰਲੇ ਡਾਹਣ ਤਕ ਪੁਚਾਉਂਦੀਆਂ।

ਮੰਝ ਦੀ ਛਾਂ ਨੇ ਹੌਲੀ ਹੌਲੀ ਏਸ ਚਾਨਣ ਭਰੇ ਥਾਸੇ ਨੂੰ ਕੱਜ ਦਿਤਾ। ਸੂਰਜ ਪੱਛਮ ਵਿਚ ਬਦਲਾਂ ਹੇਠ ਕਿਤੇ ਚੁਭੀ ਮਾਰ ਗਿਆ, ਫੇਰੀ ਵਾਲਿਆਂ ਦੇ ਹੋਕੇ ਮਠੇ ਪੈ ਗਏ, ਚਕਰ ਚੂੰਢੇ ਦਾ ਗੇੜ ਹੌਲਾ ਪੈ ਗਿਆ, ਤੇ ਜਿਊਣਾ ਸ ਨੂੰ ਹਾਕਾਂ ਮਾਰਦਾ ਸੁਣਾਈ ਦਿਤਾ।

ਟੋਭੇ ਦੇ ਕੰਢੇ ਝੀਂਗਰ ਤੇ ਬਬੀਹੇ ਝਿਰਨ ਝਿਰਨ ਕਰਨ ਲਗ ਪਏ। ਪੱਛਮ ਦਾ ਅਸਮਾਨ ਪੀਲਾ, ਸਾਵਾ, ਸਲੇਟੀ ਤੇ ਹੌਲੀ ਹੌਲੀ ਕਾਲਾ ਹੋ ਗਿਆ ਅਸੀਂ ਸਭ ਆਪਣੇ ਆਪਣੇ ਖੌਡੋਣੇ ਸੰਭਾਲੀ ਗਡੇ ਵਿਚ ਆ ਇਕਠੇ ਹੋਏ। ਜਿਊਣਾ ਫੇਰ ਉਛਲ ਕੇ ਗਡੇ ਦੇ ਪਟੇ ਉਤੇ ਬੈਠ ਗਿਆ, ਤੇ ਗਡਾ ਫਰ ਪਹਿਲਾਂ ਵਾਂਗ। ਠਿਬੇ ਠੇਡੇ ਖਾਂਦਾ ਚਿਊਂ ਚਿਊਂ ਕਰਦਾ ਘਰ ਵਲ ਟੁਰ ਪਿਆ।



ਨਵਤੇਜ

*

# ਮਨੁਖ ਦੇ ਪਿਓ

ਗੀਤ ਹੁਣੇ ਮੁਕਿਆ ਸੀ, ਤੇ ਗੀਤ ਦੀ ਮਹਿਕ ਰਾਤ-ਰਾਣੀ ਵਾਂਗ ਕਮਰੇ ਵਿਚ ਵਸੀ ਹੋਈ ਸੀ। ਅਸੀਂ ਸਾਰੇ ਇੰਦਰਾ ਵਲ ਇਕ ਅਨੋਖੇ ਸਰੂਰ ਵਿਚ ਤਕ ਰਹੇ ਸਾਂ,ਕਿਹੋ ਜਿਹੀ ਵਾਜ!

ਇਕ ਹਾਸੇ ਦੀ ਨਿੰਮ੍ਹੀ ਛਣਕਾਰ ਸੁਣਾਈ ਦਿਤੀ, ਹਾਸਾ ਜਿਵੇਂ ਚਾਂਦੀ ਦੇ ਨਿਕੇ ਨਿਕੇ ਕਈ ਘੁੰਗਰੂ ਵਜ ਪਏ ਹੋਣ। ਇੰਦਰਾ ਨੇ ਅੰਦਰ ਵਾਰ ਤਕ ਕੇ ਕਿਹਾ, "ਡਾਲੀ ਮੇਰਾ ਸਭ ਤੋਂ ਚੰਗਾ ਗੀਤ ਏ।" ਤੇ ਉਹ ਆਪਣੀ ਧੀ ਨੂੰ ਚੁਕ ਲਿਆਈ, "ਮੇਰਾ ਗੀਤ, ਗੀਤਾਂ, ਓ ਡਾਲੀ।"

"ਸਚੀ ਮੁਚੀ ਇਹ ਗੀਤਾਂ ਦਾ ਗੀਤ ਏ", ਇੰਦਰਾ ਕੋਲੋਂ ਪ੍ਰੋਫ਼ੈਸਰ ਦੇਵ ਨੇ ਬੇਬੀ ਚੁਕਦਿਆਂ ਕਿਹਾ, ਸ਼ੈਦ ਉਹਨਾਂ ਨੂੰ ਕਿਸੇ ਕਿਤਾਬ਼ ਦਾ ਨਾਂ ਯਾਦ ਆ ਗਿਆ ਸੀ। ਬਿੰਦ ਕੁ ਮਗਰੋਂ ਬੜੇ ਗਹਿਰ-ਗੰਭੀਰ ਹੋਕੇ ਉਹਨਾਂ ਕਿਹਾ, "ਸਾਡੇ ਬਾਲਪਨ ਵਿਚ

ਸਵਰਗ ਸਾਡੇ ਆਲੇ ਦੁਆਲੇ ਹੁੰਦਾ ਏ।"

ਤੇ ਫੇਰ ਕਲਚਰ ਦੀ ਇਕ ਨੁਮਾਇਸ਼ ਜਹੀ ਸ਼ੁਰੂ ਹੋ ਗਈ – ਇਕ ਪ੍ਰੋਫ਼ੈਸਰ, ਇਕ ਫ਼ੌਜੀ ਅਫ਼ਸਰ ਤੇ ਇਕ ਵਪਾਰੀ ਕਿਤਾਬਾਂ ਵਿਚੋਂ ਪੜ੍ਹੇ ਫ਼ਿਕਰੇ ਆਪਣੇ ਬਣਾ ਕੇ ਬੋਲਣ ਲਗ ਪਏ।

ਇਕ ਨੇ ਕਿਹਾ, "ਬਾਲਪਨ ਆਦਮੀ ਤੇ ਅਗੋਂ ਵਾਲੀ ਝਾਤ ਪੁਆ ਦੇਂਦਾ ਏ, ਜਿਵੇਂ ਪਹ-ਫੁਟਾਲੇ ਤੋਂ ਪਤਾ ਲਗ ਜਾਂਦਾ ਏ ਕਿ ਦਿਨ ਕਿਹੋ ਜਿਹਾ ਹੋਏਗਾ।"

ਤੇ ਕਿਸੇ, "ਕਹਿੰਦੇ ਨੇ ਰਬ ਮੰਦਰ ਕੋਲ ਖੇਡਦੇ ਬਚਿਆਂ ਨੂੰ ਤਕਦਿਆਂ ਪੁਜਾਰੀ ਨੂੰ ਵਿਸਰ ਗਿਆ ਸੀ। ਇੰਦਰਾ ਜੀ– ਉਹਨਾਂ ਬਚਿਆਂ ਵਿਚ ਤੁਹਾਡੀ ਬੇਬੀ ਜ਼ਰੂਰ ਹੋਣੀ ਏਂ!"

ਤੇ ਵਪ ਰੀ ਨੇ ਕਿਹਾ, "ਲਾ ਜੀ, ਅਖੌਤ ਮਸ਼ਹੂਰ ਏ ਨਾ– ਬੱਚਾ ਮਨੁਖ ਦਾ ਪਿਊ ਏ। ਸੁਣਾ ਨੀਂ ਮੁੰਨੀਏ ਤੂੰ ਆਪਣੇ ਪਿਊ ਦੀ ਧੀ ਏਂ – ਕਿ ਉਹਦੀ ਪਿਉ – ਨਾ ਮਾਂ......"

ਏਨੇ ਨੂੰ ਇਕ ਨਿਕੀ ਜਹੀ ਆਯਾ ਅੰਦਰ ਆਈ–ਸਭ ਤੋਂ ਚੰਗੇ ਗੀਤ ਦੀ ਖਡਾਵੀ – "ਬੀਬੀ ਜੀ, ਬੇਬੀ ਦੇ ਫ਼ੀਡ ਦਾ ਵਕਤ ਹੋ ਗਿਆ ਏ।"

ਚੌਦਾਂ ਵਰ੍ਹਿਆਂ ਦੀ ਕਾਲੀ, ਸੁਕੀ ਟਾਂਡਾ ਕੁੜੀ ਨੂੰ ਪ੍ਰੋਫੇਸਰ, ਫ਼ੌਜੀ ਅਫ਼ਸਰ, ਤੇ ਵਪਾਰੀ ਤਿੰਨੇ ਤਕਣ ਲਗ ਪਏ। ਮੈਂ ਵੀ ਤਕ ਰਿਹਾ ਸਾਂ। ਉਹਦੀਆਂ ਸ਼ਾਹ ਕਾਲੀਆਂ ਸੁਕੀਆਂ ਬਾਹਵਾਂ ਬਬੀ ਦੇ ਗੁਲਾਬੀ ਫ਼ਰਾਕ ਤੇ ਦੋ ਲਾਸਾਂ ਪਾਂਦੀਆਂ ਜਾਪਦੀਆਂ ਸਨ। ਉਹਦਾ ਮੁਟਿਆਰ ਹੁੰਦੀ ਉਮਰ ਦਾ ਮੂੰਹ ਅਠਾਂ ਮਹੀਨਿਆਂ ਦੀ ਗੋਭਲੀ ਬਬੀ ਦੇ ਮੂੰਹ ਨਾਲੋਂ ਛੋਟਾ ਲਗਦਾ ਸੀ। ਜਾਪਦਾ ਸੀ ਕਿ ਬੇਬੀ ਤੇ ਉਹਦੀ ਖਡਾਵੀ ਦੋ ਵਖ ਵਖ ਕਿਸਮਾਂ ਦੇ ਜੀਵ ਸਨ। ਇੰਦਰਾ ਕੋਲੋਂ ਬੇਬੀ ਲੈ ਕੇ ਉਹ ਚਲੀ ਗਈ।

ਵਪਾਰੀ ਨੇ ਕਿਹਾ, "ਅਹਿ ਤੇ ਖ਼ੂਬ ਨਜ਼ਰ-ਪਟੂ ਰਖੀ ਹੋਈ ਜੇ !"

ਪ੍ਰੋਫੈਸਰ ਨੇ ਕਿਹਾ, "ਵਾਤਾਵਰਨ ਦਾ ਬਾਲ-ਜ਼ਿੰਦਗੀ ਤੇ ਬੜਾ ਅਸਰ ਹੁੰਦਾ ਹੈ। ਖ਼ਿਆਲ ਕਰਨਾ ਤੁਹਾਡੀ ਬੇਬੀ ਦਾ ਏਡਾ ਚੰਗਾ ਰੰਗ ਧੁਆਂਖ ਨਾ ਜਾਏ।"

ਮੈਨੂੰ ਜਾਪਿਆ ਜਿਵੇਂ ਓਹ ਖੜਾਵੀ ਆਪਣੇ ਮੂੰਹ ਨਾਲੋਂ ਵਡੇ ਫੁਲਾਂ ਨਾਲ ਚਿਤ੍ਰੇ ਪਰਦਿਆਂ ਓਹਲਿਓਂ ਇਹ ਸਭ ਕੁਝ ਸੁਣ ਰਹੀ ਸੀ ।

ਤੇ ਫੇਰ ਪ੍ਰੋਫੈਸਰ ਨੇ ਕਿਹਾ, "ਯਕੀਨਨ – ਜੇ ਤੁਹਾਡੀ ਆਯਾ ਵਰਗੇ ਬਚੇ ਮੰਦਰ ਦੇ ਬਾਹਰ ਖੇਡਦੇ ਹੁੰਦੇ ਤਾਂ ਰਬ ਨੂੰ ਪੁਜਾਰੀ ਕਦੇ ਨਾ ਭੁਲਦਾ !"

ਕਮਰੇ ਵਿਚੋਂ ਗੀਤ ਦੀ ਮਹਿਕ ਉਡ ਪੁਡ ਚੁਕੀ ਸੀ । ਤੇ ਇਕ ਬੋ ਜਹੀ ਸੀ ਚਵ੍ਹੀਂ ਪਾਸੀਂ । ਮੈਂ ਕੋਈ ਪਜ ਪਾ ਕੇ ਛੁਟੀ ਲਈ ਤੇ ਬਾਹਰ ਨਿਕਲ ਆਇਆ ।

ਪਰ ਓਸ ਆਯਾ ਦਾ ਪ੍ਰੇਤ ਵੀ ਜਿਵੇਂ ਮੇਰੇ ਨਾਲ ਨਾਲ ਆ ਰਿਹਾ ਸੀ, ਤੇ ਸਿਰਫ਼ ਓਹੀ ਆਯਾ ਹੀ ਨਹੀਂ, ਓਸ ਕਿਸਮ ਦੇ ਕਈ ਬਚੇ ਮੇਰੇ ਮਗਰ ਮਗਰ ਆ ਰਹੇ ਸਨ । ਇੰਜ ਨਹੀਂ ਜਿਵੇਂ ਚਾਂਦੀ ਦੇ ਘੁੰਗਰੂ ਵਜਦੇ ਹਨ, – ਇੰਜ ਜਿਵੇਂ ਅਨਘੜ ਪਥਰ, ਨਿਕੇ ਵਡੇ, ਕਿਸੇ ਪਹਾੜੀਓਂ ਰੁੜ੍ਹਦੇ ਹਨ । ਇਹਨਾਂ ਚੋਂ ਕਈਆਂ ਨੂੰ ਮੈਂ ਸਿਹਾਣਦਾ ਸਾਂ – ਜ਼ਿੰਦਗੀ ਦੇ ਰਾਹਾਂ ਤੇ ਵਖ ਵਖ ਥਾਂ ਮੈਨੂੰ ਇਹ ਕਦੇ ਨਾ ਕਦੇ ਮਿਲੇ ਸਨ ।

... ...ਓਹ ਪ੍ਰੀਤੋ ਸੀ। ਇਕ ਫੌਜੀ ਅਫ਼ਸਰ ਦੇ ਘਰ ਓਹਦੇ ਪਿਓ ਨੇ ਓਹਨੂੰ ਖੜਾਵੀ ਰਖਾ ਦਿਤਾ ਸੀ "ਸਰਦਾਰ ਜੀ, ਰੁਲ

ਖੁਲ ਕੇ ਤੁਹਾਡੇ ਟੁਕੜਿਆਂ ਤੇ ਪਲ ਜਾਏਗੀ।" ਪ੍ਰੀਤੋ ਨੂੰ ਚਿਤ ਚੇਤਾ ਵੀ ਨਹੀਂ ਸੀ ਕਿਡੀ ਕੁ ਸੀ ਜਦੋਂ ਤੋਂ ਉਹ ਆਪਣੇ ਘਰ ਲਈ ਕਮਾਣ ਲਗ ਪਈ ਸੀ।

ਉਹਦੇ ਸਰਦਾਰ ਤੇ ਬੀਬੀ ਬੜੇ ਚੰਗੇ ਸਨ, ਹਰ ਮਹੀਨੇ ਆਪ ਹੀ ਓਹਦੇ ਪਿਓ ਨੂੰ ਡਾਕਖ਼ਾਨੇ ਰਾਹੀਂ ਪੈਸੇ ਘਲਾ ਦੇਂਦੇ ਸਨ। ਓਹਦੇ ਸਰਦਾਰ ਦੀਆਂ ਬਦਲੀਆਂ ਹੁੰਦੀਆਂ ਰਹਿੰਦੀਆਂ ਸਨ, ਜਲੰਧਰ, ਪੂਨਾ, ਮਦਰਾਸ, ਸ੍ਰੀ ਨਗਰ, – ਤੇ ਓਹ ਵੀ ਨਾਲ ਇਹਨਾਂ ਥਾਵਾਂ ਤੇ ਹੋ ਆਈ ਸੀ। ਇਹਨਾਂ ਸ਼ਹਿਰਾਂ ਦਾ ਭਾਵੇਂ ਓਹਨੂੰ ਕੁਝ ਯਾਦ ਹੋਵੇ – ਪਰ ਆਪਣੇ ਪਿੰਡ ਦਾ ਸਭ ਕੁਝ ਵਿਸਰਦਾ ਜਾਂਦਾ ਸੀ, ਸਿਵਾਏ ਇਹਦੇ ਕਿ ਓਹਨਾਂ ਦੇ ਪਿੰਡ ਦੇ ਬਾਹਰਵਾਰ ਇਕ ਵਡਾ ਸਾਰਾ ਛਪੜ ਸੀ, ਤੇ ਇਸ ਛਪੜ ਤੇ ਇਕ ਟੁਟੀ ਹੋਈ ਗਡ ਪਈ ਸੀ। ਛਪੜ ਤੇ ਟੁਟੀ ਹੋਈ ਗਡ, ਤੇ ਬਸ, ਹੋਰ ਕੋਈ ਚੇਤਾ ਨਾ, ਸਹੇਲੀਆਂ ਨਾਲ ਘਰ ਘਰ ਖੇਡਣ ਦਾ, ਗੁਡੀ ਗੁਡੇ ਦੇ ਵਿਆਹ ਦਾ, ਮਿਟੀ ਦੇ ਖਿਡੌਣਿਆਂ ਦਾ, ਲੁਕਣ ਮਿਚਾਈ ਦਾ, ਆਲ ਮਾਲ ਪੂਰੇ ਹੋਏ ਥਾਲ, ਕੋਈ ਵੀ ਨਾ।

ਆਪਣੀ ਮਾਂ ਦੀ ਵੀ ਓਹਨੂੰ ਬੜੀ ਧੁੰਦਲੀ ਜਹੀ ਯਾਦ ਸੀ। ਹਾਂ, ਮਾਂ ਦੀ ਓਹਨੂੰ ਇਕ ਗਲ ਪਕੀ ਤਰ੍ਹਾਂ ਯਾਦ ਸੀ। ਓਹਦਾ ਬਾਪੂ ਕੁਝ ਦਿਨਾਂ ਤੋਂ ਢਿਲਾ ਸੀ। ਮਾਂ ਨੇ ਓਹਦੇ ਲਈ ਦੁਧ ਤਤਾ ਰਖਿਆ ਹੋਇਆ ਸੀ। ਪ੍ਰੀਤੋ ਦੁਧ ਲ਼ਈ ਖਹਿੜੇ ਪੈ ਗਈ। ਤਾਂ ਮਾਂ ਨੇ ਕਿਹਾ ਸੀ, "ਕੁੜੀਆਂ ਦੁਧ ਨਹੀਂ ਪੀਂਦੀਆਂ–ਖ਼ਬਰ-ਦਾਰ ਜੇ ਕਦੇ ਤੂੰ ਦੁਧ ਨੂੰ ਮੂੰਹ ਲਾਇਆ। ਤੇਰੇ ਢਿਡ ਵਿਚ ਸੋਜ ਪੈ ਜਾਏਗੀ ਤੇ ਤੂੰ ਮਰ ਜਾਵੇ ਗੀ।" ਤੇ ਹੁਣ ਤਕ ਕਦ ਦੁਧ ਪੀਣ ਦਾ ਹੀਆ ਉਹਨੂੰ ਨਹੀਂ ਸੀ ਪਿਆ। ਓਹਦੀ ਬੀਬੀ ਓਹਨੂੰ

ਕਈ ਵਾਰ ਦੁਧ ਦੇਂਦੀ ਸੀ, ਪਰ ਓਹ ਨ ਪੀ ਸਕਦੀ –ਭਾਵੇਂ ਓਹਨੂੰ ਪਤਾ ਸੀ ਕਿ ਓਹ ਆਪ ਰੋਜ਼ ਬੇਬੀ ਨੂੰ ਦੁਧ ਪਿਆਂਦੀ ਹੈ– ਤੇ ਓਹਨੂੰ ਕੋਈ ਮੌਜ ਨਹੀਂ ਪਈ।

ਇਕ ਵਾਰੀ ਪ੍ਰੀਤੋ ਦੇ ਸਰਦਾਰ ਦੀ ਬਦਲੀ ਓਹਨਾਂ ਦੇ ਪਿੰਡ ਦੇ ਨੇੜੇ ਦੇ ਸ਼ਹਿਰ ਹੋ ਗਈ। ਪ੍ਰੀਤੋ ਨੂੰ ਬੜਾ ਚਾਅ ਚੜ੍ਹਿਆ। ਓਹਦੀ ਬੀਬੀ ਨੇ ਕਈ ਵਾਰ ਓਹਨੂੰ ਕਈ ਚੀਜ਼ਾਂ ਦਿਤੀਆਂ ਸਨ, ਪੁਰਾਣੇ ਕਪੜੇ, ਪੁਰਾਣੇ ਖਿਡੌਣੇ, ਰਿਬਨ ਤੇ ਹੋਰ ਕਈ ਨਿਕ ਸੁਕ। ਓਹ ਸਭ ਓਹਨੇ ਚਾਈਂ ਚਾਈਂ ਆਪਣੀ ਟਰੰਕੜੀ ਵਿਚ ਨਵੇਂ ਸਿਰਿਓਂ ਜੋੜੇ – ਆਪਣੀ ਮਾਂ ਲਈ, ਆਪਣੇ ਨਿਕੇ ਭੈਣ ਭਰਾਵਾਂ ਲਈ ਜਿਨ੍ਹਾਂ ਨੂੰ ਓਹਨੇ ਤਕਿਆ ਵੀ ਨਹੀਂ ਸੀ ਹੋਇਆ।

ਤੇ ਜਦੋਂ ਟਰੰਕੜੀ ਚੁਕੀ ਓਹ ਫ਼ੌਜੀ ਟਰੱਕ ਵਿਚੋਂ ਆਪਣੇ ਪਿੰਡ ਉਤਰੀ, ਚਾਅ ਨਾਲ ਉਹਨੂੰ ਖੰਭ ਲਗੇ ਹੋਏ ਸਨ।

ਸਾਹਮਣੇ ਓਹਦੇ ਪਿੰਡ ਦਾ ਛਪੜ ਸੁਕਿਆ ਹੋਇਆ ਸੀ– ਤੇ ਓਥੇ ਟੁਟੀ ਗਡ ਕੋਈ ਨਹੀਂ ਸੀ, ਓਹਦੇ ਘਰ ਨੂੰ ਮੁੜਦੀ ਗਲੀ ਦੀ ਇਕੋ ਇਕ ਨਿਸ਼ਾਨੀ। ਚਾਅ ਦੇ ਖੰਭ ਜਿਵੇਂ ਸਿਕੇ ਨਾਲ ਲੱਦੇ ਗਏ' ਓਹ ਆਪਣਾ ਘਰ ਭੁਲ ਗਈ। ਆਪਣਾ ਘਰ, ਮਿਠਾ ਘਰ, ਘਰ ਜਿਦ੍ਹੇ ਬਾਰੇ ਲੋਕ ਗੀਤ ਗੌਂਦੇ ਨੇ, ਜਿਦ੍ਹੇ ਸੁਖਾਂ ਨੂੰ ਬਲਖ਼ ਬੁਖ਼ਾਰਿਓਂ ਵਧ ਦਸਿਆ ਜਾਂਦਾ ਹੈ।

ਪਿੰਡ ਦੀਆਂ ਕੁੜੀਆਂ ਖਿੜ ਖਿੜ ਹਸ ਰਹੀਆਂ ਸਨ, ਜਦੋਂ ਓਹਨੇ ਭੋਲੇ ਭਾਅ ਓਹਨਾਂ ਕੋਲੋਂ ਪੁਛਿਆ, "ਨੀ ਕੁੜੀਓ – ਮੇਰਾ ਘਰ ਕਿਥੇ ਏ ... ... ਮੈਂ ਨ੍ਹਾਮੋਂ ਦੀ ਧੀ ... ..."

ਰਬ ਅਜਿਹੇ ਬਚੇ ਨੂੰ ਤਕ ਕੇ ਆਪਣੇ ਪੁਜਾਰੀ ਨੂੰ ਨਾ ਭੁਲਦਾ – ਪਰ ਪ੍ਰੀਤੋ ਆਪਣਾ ਘਰ ਭੁਲ ਗਈ ਸੀ!

... ...ਤੇ ਉਹ ਪਿਛਾਂਹ ਸੀ, ਮੇਰੇ ਨਿਕੇ ਹੁੰਦਿਆਂ ਦਾ ਜਮਾਤੀ ਬਸ਼ੀਰਾ। ਬੜੇ ਸੁਹਣੇ ਗੀਤ ਗੌਂਦਾ ਹੁੰਦਾ ਸੀ – "ਕਣਕਾਂ ਦੀਆਂ ਫ਼ਸਲਾਂ ਪਕੀਆਂ ਨੇ ... ...।" ਜਦੋਂ ਸਕੂਲੇ ਕੋਈ ਅਫ਼ਸਰ ਔਣ ਵਾਲਾ ਹੁੰਦਾ ਤਾਂ ਮਾਸਟਰ ਉਹਨੂੰ 'ਨਬ ਪੇ ਆਈ ਤਮੱਨਾ' ਜਾਂ ਹੋਰ ਕੋਈ ਗੀਤ ਰਟਾ ਦੇਂਦੇ ਸਨ। ਪਰ ਇਹ ਗੀਤ ਗੌਣ ਵੇਲ਼ੇ ਓਹ ਉਕਾ ਖ਼ੁਸ਼ ਨਹੀਂ ਸੀ ਹੁੰਦਾ – ਕਿਉਂਕਿ ਜਦੋਂ ਵੀ ਓਹਨੂੰ ਗੀਤ ਗੌਣਾ ਪੈਂਦਾ ਉਹਨੂੰ ਨਵੇਂ ਕਪੜੇ ਸੁਆਣੇ ਪੈਂਦੇ ਤ ਆਪਣੇ ਮੀਏਂ ਦੀ ਪਗ ਨਵੇਂ ਸਿਰਿਓਂ ਰੰਗਵਾ ਕੇ ਬੰਨ੍ਹਣੀ ਪੈਂਦੀ – ਕਦੇ ਗੁਲਾਬੀ, ਕਦੇ ਬਸੰਤੀ, ਤਕਰੀਬਨ ਹਰ ਵਾਰ ਨਵਾਂ ਰੰਗ।

ਓਹ ਮੇਰਾ ਬੜਾ ਬੇਲੀ ਸੀ–ਤੇ ਓਹਨੂੰ ਮੈ ਇਕ ਰੰਗ ਬਰੰਗਾ ਗੇਂਦ ਨਿਸ਼ਾਨੀ ਵਜੋਂ ਦਿਤਾ ਸੀ।

ਇਕ ਦਿਨ ਓਹ ਸਕੂਲੇ ਨਾ ਆਇਆ, ਫੇਰ ਦੂਜੇ ਦਿਨ ਵੀ ਨਾ, ਤੇ ਫੇਰ ਕਦੇ ਵੀ ਨਾ ਆਇਆ। ਮੈਂ ਓਦਰ ਜਿਹਾ ਗਿਆ। ਓਹਦੇ ਪਿੰਡ ਗਿਆ। ਬਾਹਰ ਚਰਾਂਦ ਵਿਚ ਓਹ ਇਕ ਮਝ ਚਰਾ ਰਿਹਾ ਸੀ। ਮੈਂ ਓਹਨੂੰ ਪੁਛਿਆ :

"ਤੂੰ ਬਸ਼ੀਰਿਆ ਹੁਣ ਸਕੂਲੇ ਕਿਉਂ ਨਹੀਂ ਔਂਦਾ ?"

ਤੇ ਓਹਨੇ ਜੁਆਬ ਦਿਤਾ, "ਮੇਰੇ ਮੀਏਂ ਨੇ ਮਝ ਖ਼ਰੀਦ ਲਈ ਏ ।"

ਮੈਨੂੰ ਓਦੋਂ ਓਹਦੀ ਗਲ ਸਮਝ ਨਹੀਂ ਸੀ ਆਈ । ਮੀਏਂ ਨੇ ਮਝ ਖ਼ਰੀਦੀ ਏ ! ਮਝ ਦਾ ਜੋੜ ਮੇਰੀ ਦੁਨੀਆਂ ਵਿਚ ਦੁਧ, ਲਸੀ ਨਾਲ ਸੀ। ਪਰ ਏਸ ਮਝ ਦਾ ਸਕੂਲੋਂ ਹਟਣ ਤੇ ਬੇਲੀਆਂ ਤੋਂ ਵਿਛੜਨ ਨਾਲ ਸੀ, ਏਸ ਮਝ ਦਾ ਜਿਦ੍ਹਾ ਓਹਨੇ ਕਦੇ ਦੁਧ ਨਹੀਂ ਸੀ ਪੀਣਾ – ਓਹਦੇ ਮੀਏਂ ਨੂੰ ਘਰ ਦੇ ਨਿਰਬਾਹ ਲਈ

ਸਾਰਾ ਦੁਧ ਠੇਕੇਦਾਰ ਕੋਲ ਵੇਚਣਾ ਪੈਂਦਾ ਸੀ।

ਬਸ਼ੀਰਾ ਮੇਰੇ ਮਗਰ ਇਹਨਾਂ ਬਚਿਆਂ ਵਿਚ ਨਠਿਆ ਆ ਰਿਹਾ ਸੀ । ਬਸ਼ੀਰਾ ਜਿਨੂੰ ਮੈਂ ਸੁਹਣੇ ਰੰਗਾਂ ਵਾਲਾ ਗੇਂਦ ਦਿਤਾ ਸੀ – ਪਰ ਗੇਂਦ ਵਾਂਗ ਗੇਂਦ ਨਾਲ ਖੇਡਣ ਦੀ ਵਿਹਲ ਨਹੀਂ ਸਾਂ ਦੇ ਸਕਿਆ।

… … ਤੇ ਓਹ ਸੀ, ਸੋਲ੍ਹਾਂ ਕੁ ਵਰ੍ਹਿਆਂ ਦਾ ਮੁੰਡਾ, ਜਿਹੜਾ ਸਾਡੇ ਛੋਟੇ ਜਿਹੇ ਸ਼ਹਿਰ ਵਿਚ ਆਲੂ ਛੋਲਿਆਂ ਦੀ ਛਾਬੜੀ ਲਾਂਦਾ ਹੈ, ਤੇ ਇਹਦੀ ਵਟਕ ਤੋਂ ਆਪਣੀ ਅੰਨ੍ਹੀ ਮਾਂ ਤੇ ਇਕ ਛੋਟੇ ਭਰਾ ਦਾ ਨਿਰਬਾਹ ਕਰਦਾ ਹੈ। ਪਤਾ ਨਹੀਂ ਓਹਦੀ ਮਾਂ ਆਪਣੀ ਹਨੇਰੀ ਜ਼ਿੰਦਗੀ ਦੇ ਇਕੋ ਇਕ ਚਾਨਣ ਨੂੰ ਲਾਡ ਨਾਲ ਕੀ ਬੁਲਾਂਦੀ ਹੈ – ਪਰ ਸਾਡੇ ਸ਼ਹਿਰ ਵਿਚ ਓਹਨੂੰ ਸਾਰੇ ਕਾਲੂ ਸਦਦੇ ਹਨ ।

ਕਾਲੂ ਸਕੂਲ ਦੇ ਬਾਹਰ ਛੋਲੇ ਵੇਚਣ ਲਈ ਬਹਿੰਦਾ ਹੈ। ਜਦੋਂ ਅਧੀ ਛੁਟੀ ਵੇਲੇ ਮੁੰਡੇ ਓਹਦੇ ਕੋਲੋਂ ਛੋਲੇ ਲੈਣ ਔਂਦੇ ਹਨ–ਮੁੰਡੇ ਜਿਨ੍ਹਾਂ ਦੀਆਂ ਅਖਾਂ ਵਿਚ ਖੇਡ ਦਾ ਖ਼ੁਮਾਰ ਹੁੰਦਾ ਹੈ– ਤਾਂ ਕਾਲੂ ਕੋਸ਼ਸ਼ ਕਰਨ ਤੇ ਵੀ ਚੇਤਾ ਨਹੀਂ ਕਰ ਸਕਦਾ ਕਿ ਕਦੇ ਓਹ ਰਜ ਖੇਡਿਆ ਹੋਏ, ਕਦੇ ਓਹਦੀ ਬਾਂਹ ਨੇ ਗੁਲੀ ਨੂੰ ਸੁਆਦਲਾ ਟੁਲ ਲਾਇਆ ਹੋਏ, ਕਦੇ ਮੁਲਾਇਮ ਲਿਸ਼ਕਦੇ ਬੰਟੇ ਓਹਨੇ ਹਥ ਫੜ ਤਕੇ ਹੋਣ, ਕਦੇ ਓਹਨੇ ਖਿਦੋ ਬੁੜ੍ਹਕਾਇਆ ਹੋਏ … …

ਕਿੰਨੇ ਹੀ ਵਰ੍ਹਿਆਂ ਤੋਂ ਕਾਲੂ ਛੋਲੇ ਵਚ ਰਿਹਾ ਹੈ। ਰਜ ਕੇ ਨੀਂਦਰ ਮਾਣਿਆਂ ਵੀ ਉਹਨੂੰ ਮੁਦਤਾਂ ਲੰਘ ਗਈਆਂ ਹਨ। ਮੂੰਹ ਹਨੇਰੇ ਹੀ ਉਠ ਕੇ ਓਹਨੂੰ ਆਪਣੀ ਅੰਨ੍ਹੀ ਮਾਂ ਦੀ ਮਦਦ ਨਾਲ ਛੋਲੇ ਬਣਾਨੇ ਪੈਂਦੇ ਹਨ, ਛਾਬੜੀ ਤਿਆਰ ਕਰਨੀ ਪੈਂਦੀ ਹੈ ਤੇ ਫਿਰ ਸਾਰਾ ਦਿਨ ਵਿਕਰੀ ਲਈ ਮਾਰਿਆਂ ਮਾਰਿਆਂ

ਫਿਰਨਾ ਪੈਂਦਾ ਹੈ, ਤੇ ਸ਼ਾਮ ਨੂੰ ਵਟਕ ਗਿਣ ਕੇ ਅਗਲੇ ਦਿਨ ਲਈ ਸੌਦਾ ਖ਼ਰੀਦਨਾ ਪੈਂਦਾ ਹੈ।

ਜਦੋਂ ਕਾਲੂ ਹੋਰ ਬਚਿਆਂ ਨੂੰ ਗੌਂਦਿਆਂ ਸੁਣਦਾ ਹੈ – ਤਾਂ ਓਹਦੇ ਕੰਨਾਂ ਨੂੰ ਨਿੰਮ੍ਹਾ ਨਿੰਮ੍ਹਾ ਭਰਮ ਹੁੰਦਾ ਹੈ, ਸ਼ਾਇਦ ਓਹਨੇ ਵੀ ਕਦੇ ਗੌਂਵਿਆਂ ਹੋਏ ? ਪਰ ਓਹਦੇ ਆਪਣੇ ਕੰਨਾਂ ਨੇ ਸਿਰਫ਼ ਆਲੂ ਛੋਲਿਆਂ ਦੇ ਗਰਮ ਹੋਣ ਦੀਆਂ ਵਾਜਾਂ ਹੀ ਆਪਣੇ ਮੂੰਹੋਂ ਸੁਣੀਆਂ ਹਨ !

ਤੇ ਜਦੋਂ ਸਕੂਲ ਦੇ ਬਚੇ ਓਹਦੇ ਕੋਲੋਂ ਛੋਲੇ ਲੈਂਦਿਆਂ ਆਪਸ ਵਿਚ ਪੜ੍ਹਾਈ ਦੀਆਂ, ਹਿਸਾਬ ਤੇ ਸਾਇੰਸ ਦੀਆਂ, ਤਾਰੀਖ਼ ਤੇ ਜੁਗ਼ਰਾਫ਼ੀਏ ਦੀਆਂ ਗਲਾਂ ਕਰਦੇ ਹਨ, ਤਾਂ ਓਹਨੂੰ ਇਕ ਪਲ ਇੰਜ ਜਾਪਦਾ ਹੈ ਕਿ ਓਹ ਕਿਸੇ ਅਨਜਾਣੇ ਦੇਸ ਦੀਆਂ ਪਰੀ-ਕਹਾਣੀਆਂ ਪਾ ਰਹੇ ਹਨ !

... ... ਤੇ ਉਹ ਕੁੜੀ – ਮੈਂ ਅਗੇ ਹਿੰਦੁਸਤਾਨ ਦੀ ਰਾਜਧਾਨੀ ਦਿਲੀ ਦੇ ਸਭ ਤੋਂ ਵਡੇ ਬਜ਼ਾਰ ਵਿਚ ਕਈ ਵਾਰ ਤਕੀ ਹੈ। ਹੁਨਾਲ ਤੇ ਸਿਆਲ, ਬਾਰਾਂ ਮਹੀਨੇ ਉਹਨੇ ਇਕੋ ਜਿਹੇ ਕਪੜੇ ਪਾਏ ਹੁੰਦੇ ਹਨ। ਤੇ ਇਹ ਯਾਰਾਂ ਵਰ੍ਹਿਆਂ ਦੀ ਬਚੀ ਸਿਆਲੇ ਵਿਚ ਗਰਮ ਕੋਟਾਂ ਨਾਲ ਸਜੀਆਂ ਦੁਕਾਨਾਂ ਸਾਹਮਣੇ ਅਖ਼ਬਾਰਾਂ ਵੇਚਦੀ ਦਿਸਦੀ ਹੈ। ਇਹਦੇ ਮੂੰਹ ਤੇ ਭੁਖ ਨੇ ਖੁਰਚ ਖੁਰਚ ਕੇ ਆਪਣੇ ਲਈ ਆਲ੍ਹਣਾ ਬਣਾ ਲਿਆ ਹੈ। ਰੌਣਕੀਲੇ ਹੋਟਲਾਂ ਦੇ ਸਾਹਮਣੇ ਇਹਦੇ ਬਾਲ-ਗਲੇ ਵਿਚੋਂ ਅਖ਼ਬਾਰਾਂ ਵੇਚਣ ਦਾ ਹੋਕਾ ਕਈਆਂ ਸੁਣਿਆ ਹੈ।

ਇਹ ਅਖ਼ਬਾਰਾਂ ਵੇਚਣ ਵਾਲੀ ਕੁੜੀ ਆਪ ਅਖ਼ਬਾਰ ਪੜ੍ਹ ਨਹੀਂ ਸਕਦੀ, ਆਪ ਇਹ ਕਾਇਦਾ ਵੀ ਪੜ੍ਹ ਨਹੀਂ ਸਕਦੀ।

ਇਹਦਾ ਦਿਮਾਗ਼ ਅਖਰਾਂ ਦੇ ਚਾਨਣ ਤੋਂ ਵਿਰਵਾ ਹੈ, ਕਦੇ ਗੀਤ ਤੇ ਕਹਾਣੀਆਂ ਪੜ੍ਹ ਕੇ ਖ਼ੁਸ਼ੀਆਂ ਨਾਲ ਖੀਵਾ ਨਹੀਂ ਹੋਇਆ। ਰੋਜ਼ ਅਖ਼ਬਾਰਾਂ ਵੇਚਣ ਲਈ ਉਚੀਆਂ ਵਾਜਾਂ ਮਾਰ ਮਾਰ ਕੇ ਓਹਦੀ ਵਾਜ ਉਹਦੀ ਉਮਰ ਨਾਲੋਂ ਕਿਤੇ ਭਾਰੀ ਤੇ ਖਰ੍ਹਵੀ ਹੋ ਗਈ ਹੈ। ਓਹਦੇ ਮੂੰਹ ਤੇ ਬਚਪਨ ਨਹੀਂ ਰਿਹਾ – ਪਰ ਓਹਦਾ ਕਦ ਕਾਠ ਸਦਾ ਬਚਿਆਂ ਵਰਗਾ ਹੀ ਰਹੇਗਾ, ਤੇ ਤੀਵੀਂਪਨ ਦਾ ਨਿਖਾਰ ਓਹਨੂੰ ਕਦੇ ਨਸੀਬ ਨਹੀਂ ਹੋਣ ਲਗਾ।

... ... ਤੇ ਓਹ ਸੀ ਇਕ ਬਿਹਾਰੀ ਮੁੰਡਾ – ਰਾਮੂ। ਕਲਕਤੇ ਦੇ ਇਕ ਚੌਰਾਹੇ ਤੇ ਓਹਨੇ ਮੇਰੇ ਬੂਟ ਪਾਲਸ਼ ਕੀਤੇ ਸਨ। ਅਜਿਹੇ ਮੁੰਡਿਆਂ ਦੀ ਓਥੇ ਹਰ ਚੌਰਾਹੇ ਤੇ ਇਕ ਭੀੜ ਜਹੀ ਲਗੀ ਹੁੰਦੀ ਸੀ, ਤੇ ਕਿੰਨੇ ਹੀ ਚੌਰਾਹੇ ਸਨ ਇਸ ਸ਼ਹਿਰ ਵਿਚ। ਇਹਨਾਂ ਸਭ ਮੁੰਡਿਆਂ ਲਈ ਜ਼ਿੰਦਗੀ ਮੈਲੇ ਬੂਟ ਤਕ ਸੁੰਗੜ ਕੇ ਰਹਿ ਗਈ ਸੀ। ਇਹਨਾਂ ਦੀ ਜ਼ਿੰਦਗੀ ਵਿਚ ਫੁਲ ਕੋਈ ਨਹੀਂ ਸੀ, ਖੇਡ ਤੇ ਖਿਡੌਣਾ ਕੋਈ ਨਹੀਂ, ਮਾਂ ਦੀ ਹਿਕ ਕੋਈ ਨਹੀਂ, ਭੈਣ ਦਾ ਪਿਆਰ ਤੇ ਵੀਰ ਦੀ ਧਾਰੀ ਕੋਈ ਨਹੀਂ। ਭੀੜਾਂ ਲੰਘ ਲੰਘ ਜਾਂਦੀਆਂ ਸਨ ਤੇ ਇਹ ਕੁਝ ਵੀ ਲਤਾਂ ਤੋਂ ਉਤਾਂਹ ਨ ਤਕਦੇ, ਸਿਰਫ਼ ਬੂਟ ਤਕਦੇ, ਮੈਲਾ ਤਕਕੇ ਵਾਜਾਂ ਮਾਰਦੇ, ਤੇ ਆਪਣੀ ਕਿਸਮਤ ਉਡੀਕਦੇ।

ਬੂਟ ਪਾਲਸ਼ ਕਰਦਿਆਂ ਜਿਵੇਂ ਰਾਮੂ ਟੁਟੇ ਹੋਏ ਦੰਦ-ਬੁਰਸ਼ ਨਾਲ ਪਾਲਸ਼ ਦੇ ਡੋਬੇ ਲਾਂਦਾ ਸੀ, ਜਿਵੇਂ ਲਿਸ਼ਕਾਣ ਲਈ ਕਪੜਾ ਰਗੜਦਾ ਸੀ, ਓਸ ਤੋਂ ਸਰਮਾਏਦਾਰ ਸ਼ਹਿਰ ਦੀ ਜ਼ਿੰਦਗੀ ਦੀ ਮਸ਼ੀਨੀ ਤੇਜ਼ੀ ਉਘੜਦੀ ਸੀ। ਪਰ ਫੇਰ ਵੀ ਓਹਦੀ ਅਦਾ ਵਿਚ ਇਕ ਹੁਨਰ ਸੀ, ਕੈਦ ਕੀਤੀ ਖੇਡ ਸੀ, ਇਕ ਬੰਦੀ ਨਾਚ ਦੀ ਤਾਲ

ਸੀ, ਜਿਵੇਂ ਹੁਨਰ, ਖੇਡ, ਨਾਚ, ਸਭ ਕਾਸੇ ਨੂੰ ਪੈਸੇ ਦੀ ਬਾਦਸ਼ਾਹੀ ਨੇ ਇਕ ਬੂਟ ਵਿਚ ਕੀਲ ਛਡਿਆ ਸੀ ਤੇ ਉਤੇ ਕਾਨੂੰਨ ਦੇ ਤਸਮੇ ਬੰਨ੍ਹ ਦਿਤੇ ਸਨ।

ਅਜਿਹੇ ਬਚਿਆਂ ਦੀ ਇਕ ਫ਼ੌਜ ਮੇਰੇ ਮਗਰ ਆ ਰਹੀ ਸੀ। ਓਹ, ਜਿਹੜਾ ਲੁਧਿਆਣੇ ਰਾਤ ਦੋ ਵਜੇ ਮੈਨੂੰ ਰਿਕਸ਼ਾ ਚਲਾਂਦਾ ਮਿਲਿਆ ਸੀ। ਓਹਦੇ ਪੈਰ ਪੈਡਲਾਂ ਤਕ ਨਹੀਂ ਸਨ ਅਪੜਦੇ ਤੇ ਉਹਨੂੰ ਵਾਰੀ ਵਾਰੀ ਨਿਉਣਾ ਪੈਂਦਾ ਸੀ। ਉਹਨੇ ਹਸਕੇ ਓਦੋਂ ਕਿਹਾ ਸੀ, "ਪਤਾ ਨਹੀਂ ਕਿਨੂੰ ਸੁਝੀ ਏ – ਛੂਮੰਤਰ ਕਰਕੇ ਬੰਦਿਆਂ ਨੂੰ ਖੋਤੇ ਬਣਾ ਸੜਕਾਂ ਤੇ ਖਿਲਾਰ ਸੁਟਿਆ ਏ, ਜਾਓ ਬਚੂ, ਰਿਕਸ਼ਾ ਅਗੇ ਜੁਪੋ।" ਤੇ ਹੋਰ ਕਈ ਸਨ ਸਿਲ੍ਹੀਆਂ ਹਨੇਰੀਆਂ ਕੋਠੜੀਆਂ ਵਿਚ ਚਿੜੀਆਂ ਗੇਂਦ ਬਣਾਂਦੇ, ਬਟਨ ਬਣਾਂਦੇ ਬੀੜੀਆਂ ਬਣਾਂਦੇ; ਮੂੰਹ ਤੇ ਸ਼ਾਹੀ, ਹਥ ਵਿਚ ਫੜੀ ਰੋਟੀ ਦੀ ਡਬੀ ਉਤੇ ਸ਼ਾਹੀ, ਛਾਪੇ-ਖ਼ਾਨੇ ਵਿਚੋਂ ਟਾਈਪ ਫੋਕਦੇ ਨਿਕਲਦੇ...

ਪਰ ਇਹ ਤਾਂ ਮੇਰਾ ਖਹਿੜਾ ਈ ਨਹੀਂ ਸੀ ਛਡ ਰਿਹਾ – ਅਗਾਂਹ ਵਧਦਾ ਈ ਆ ਰਿਹਾ ਸੀ। ਤੇ ਮੈਂ ਹੁਣ ਵੀ ਤ੍ਰਭਕ ਪਿਆ ਸਾਂ ਮਤੇ ਇਹਦੇ ਨਾਲ ਗਲਾਂ ਕਰਦਿਆਂ ਮੈਨੂੰ ਕੋਈ ਵੇਖ ਲਏ। ਐਨ ਉਹੋ ਜਿਹਾ ਡਰ, ਜਿਹੋ ਜਿਹਾ ਮੈਨੂੰ ਓਦੋਂ ਕਾਂਬਾ ਛੇੜ ਗਿਆ ਸੀ ਜਦੋਂ ਉਹ ਮੈਨੂੰ ਰਾਤੀ ਦਸ ਵਜੇ ਕਲਕਤੇ ਚੌਰੰਘੀ ਵਿਚ ਮਿਲਿਆ ਸੀ।

"ਸਾਹਿਬ......", ਉਹਨੇ ਪਿਛੋਂ ਵਾਜ ਮਾਰੀ ਸੀ।

ਮੈਂ ਹੈਰਾਨ ਸਾਂ, ਚੌਦਾਂ ਕੁ ਵਰ੍ਹਿਆਂ ਦਾ ਇਕ ਮੁੰਡਾ, ਲਿਸ਼ਕਦੇ ਸੰਵਰੇ ਪਟਿਆਂ ਵਾਲਾ, ਮੈਨੂੰ ਕਿਉਂ ਬੁਲਾ ਰਿਹਾ ਸੀ।

"ਸਾਹਿਬ......"

ਮੈਂ ਉਹਨੂੰ ਨਹੀਂ ਸਾਂ ਜਾਣਦਾ, ਪਰ ਮੇਰੇ ਖੜੋ ਜਾਣ ਤੇ ਉਹ ਮੇਰੇ ਨੇੜੇ ਆ ਗਿਆ।

"ਸਾਹਿਬ, ਸੈਰ ਕੋ ਚਲੇਂਗੇ। ਬਹੁਤ ਬੜ੍ਹੀਆ ਹੈ – ਹਰ ਕਿਸਮ ......।"

ਚੌਦਾਂ ਵਰ੍ਹਿਆਂ ਦਾ ਅਨਜਾਣਿਆਂ ਮੁੰਡਾ ਮੈਨੂੰ ਕਹਿ ਰਿਹਾ ਸੀ, ਓਹਦੇ ਪਾਨਰੰਗੇ ਬੁਲ੍ਹਾਂ ਤੇ ਇਕ ਭੇਤੀ ਜਿਹਾ ਪ੍ਰਭਾਵ ਸੀ। ਚੌਰੰਘੀ ਵਿਚ 'ਨਿਓਨ-ਬੱਤੀਆਂ' ਵਿਚ ਰੰਗ-ਬਰੰਗੇ ਵਪਾਰੀ-ਸੁਨੇਹੇ ਬਲ ਬੁਝ ਰਹੇ ਸਨ। "ਆਓ ਅਸੀਂ ਫ਼ਰਪੋ ਵਿਚ ਰੋਟੀ ਖਾਈਏ", "ਹਰ ਵਕਤ ਚਾਹ ਦਾ ਵਕਤ ਹੈ", "ਪਲੇਅਰਜ਼ ਸਿਗਰਟ ਸਭ ਤੋਂ ਚੰਗੇ ਹੁੰਦੇ ਹਨ।" ਤੇ ਇਹਨਾਂ 'ਨਿਓਨ-ਬੱਤੀਆਂ' ਦੇ ਬਲਣ ਬੁਝਣ ਵਾਂਗ, ਕਲਕਤੇ ਦੇ ਬਹੁ ਕੌਮੀ ਸ਼ਹਿਰ ਵਿਚ ਓਹ ਮੁੰਡਾ ਮੈਨੂੰ ਕਹੀ ਜਾ ਰਿਹਾ ਸੀ, "ਬੰਗਾਲੀ, ਪੰਜਾਬੀ, ਯੂਰਪੀਨ, ਐਂਗਲੋ ਇੰਡੀਅਨ, ਚੀਨੀ, ਬਰਮੀ, ਸਟੂਡੈਂਟ, ਪ੍ਰਾਈਵੇਟ – ਹਰ ਕਿਸਮ ਹੈ – ਸਾਹਿਬ ਚਲੀਏ, ਬਗ਼ਲ ਮੇਂ ਬਿਠਾ ਕੇ ਦੇਖੀਏ – ਏਕਦਮ ਜੁਆਨ ........."

ਤੇ ਮੈਨੂੰ ਕਾਂਬਾ ਛਿੜ ਗਿਆ ਸੀ। ਇਹ ਮੁੰਡਾ, ਜਿਹੜਾ ਮੇਰ ਛੋਟੇ ਭਰਾ ਜਿਡਾ ਸੀ, ਜ਼ਿੰਦਗੀ ਵਿਚ ਇਹ ਆਪਣੀ ਮਾਂ, ਆਪਣੀ ਭੈਣ ਦੀਆਂ ਅੱਖਾਂ ਵਿਚ ਕਿਵੇਂ ਤਕਦਾ ਹੋਵੇਗਾ? ਕਿਵੇਂ ਮਨੁਖ ਤੇ ਤੀਵੀਂ ਦੇ ਪੂਰਣ ਪਿਆਰ ਦੀ ਨੁਹਾਰ ਇਹਦੇ ਦਿਲ ਵਿਚ ਕਦੇ ਪੁੰਗਰ ਸਕੇਗੀ? ਕਿਵੇਂ ਕਿਸੇ ਦੀਆਂ ਅਖਾਂ ਇਹਨੂੰ ਆਪਣਾ ਆਲ੍ਹਣਾ ਤੇ ਅਕਾਸ਼ ਦੋਵੇਂ ਜਾਪ ਸਕਣਗੀਆਂ? ਕਿਵੇਂ ਕਿਸੇ ਦੇ ਬੁਲ੍ਹਾਂ ਤੋਂ ਮੋਹ-ਮਾਖਿਓਂ ਚਖ ਕੇ ਇਹਨੂੰ ਜਪੇਗਾ ਕਿ ਇਹ ਆਪ ਹੀ ਮਹਾਨ ਰੱਬ ਹੈ, ...ਤੇ ਨਿਮਾਣਾ ਮਹਿਕਦਾ ਫੁੱਲ ਕਿਸੇ ਦੇ ਵਾਲਾਂ ਵਿਚ ਟੁੰਗੀਣ ਲਈ ... ਤੇ ਉਹਦੀ ਸਾਰਾ

ਹੋਂਦ ਇਕ ਗੀਤ ਬਣ ਗਈ ਹੈ ਕਿਸੇ ਦੇ ਕੰਨਾਂ ਲਈ .. ਤੇ ਉਹ ਗੜ੍ਹਕਦਾ ਸਮੁੰਦਰ ਹੈ ......

ਉਹਨੇ ਮੈਨੂੰ ਦਸਿਆ, ਉਹਦਾ ਪਿਓ ਜਹਾਜ਼ਾਂ ਵਿਚ ਨੌਕਰ ਸੀ, ਪਿਛਲੀ ਵਡੀ ਲੜਾਈ ਵੇਲੇ ਬੰਬ ਵਜਾ ਤੇ ਉਹ ਡੁਬ ਕੇ ਮਰ ਗਿਆ। ਉਹਦੀ ਬੁਢੀ ਮਾਂ ਹੈ, ਇਕ ਬਾਲ-ਭਰਾ – ਤੇ ਘਰ ਦਾ ਗੁਜ਼ਾਰਾ ਉਹਦੇ ਸਿਰ ਹੈ। "ਸਾਹਿਬ, ਚੋਰੀ ਕਰੇਂ ਤੋਂ ਕੈਦ ਕਾ ਡਰ ਹੈ – ਇਸ ਧੰਦੇ ਮੇਂ ਤੋਂ ਸਿਰਫ਼ ਕਭੀ ਕਭੀ ਕੋਈ ਸੰਤਰੀ ਪੀਟ ਕਰ ਹੀ ਖ਼ਲਾਸ ਕਰ ਦੇਤਾ ਹੈ। ਮੈਂ ਨੇ ਮਾਂ ਕੋ ਬਤਾਇਆ ਹੈ – ਮੈਂ ਬਿਜ਼ਨੈਸ ਕਰਤਾ ਹੂੰ – ਏਕ ਦੋਸਤ ਕੀ ਦੁਕਾਨ ਪੇ ਸ਼ਾਮ ਸੇ ਰਾਤ ਤਕ ਬੈਠਤਾ ਹੂੰ।" ਤੇ ਮੇਰੇ ਛੋਟੇ ਭਰਾ ਜਿਡੇ ਮੁੰਡੇ ਦੇ ਮੂੰਹ ਤੇ ਇਕ ਅਜਿਹੀ ਆਪਾ-ਗਿਲਾਨੀ ਆ ਗਈ, ਜਿਹੜੀ ਬੜੀ ਵਡੀ ਉਮਰ ਵਿਚ ਹੀ ਆ ਸਕਦੀ ਹੈ, "ਮੈਂ ਨੇ ਆਪਨੇ ਛੋਟੇ ਭਾਈ ਕੋ ਪੜ੍ਹਾਨੇ ਡ਼ਾਲਾ ਹੁਆ ਹੈ। ਉਸ ਕੋ ਕਿਸੀ ਸਾਫ਼ ਧੰਦੇ ਪੇ ਲਗਾਉਂਗਾ। ਸਾਹਿਬ, ਦਰਜ਼ੀ ਕਾ ਕਾਮ ਕੈਸਾ ਹੈ ?..."

ਤੇ ਉਹ ਚਲਾ ਗਿਆ। ਗੋਰੇ ਜਹਾਜ਼ੀਆਂ ਦਾ ਇਕ ਟੋਲਾ ਉਹਨੂੰ ਦੂਰ ਦਿਸ ਪਿਆ ਸੀ।

'ਨਿਓਨ ਬਤੀਆਂ' ਉਸੇ ਤਰ੍ਹਾਂ ਬਲ-ਬੁਝ ਰਹੀਆਂ ਸਨ। ਕਲ ਚੌਰੰਘੀ ਦੇ ਮੈਦਾਨ ਵਿਚ ਇਕ ਬੜਾ ਵਡਾ ਜਲਸਾ ਹੋਇਆ ਸੀ। ਓਥੇ ਇਕ ਮਜ਼ਦੂਰ ਨੇ ਕਿਹਾ ਸੀ, "ਉਹ ਦੇਖੋ ਮਜ਼ਦੂਰਾਂ ਦਾ ਖ਼ੂਨ ਬਲ ਰਿਹਾ ਏ।" ਤੇ ਜਲਸੇ ਵਿਚ ਬੈਠੇ ਇਕ ਲਖ ਲੋਕ ਜਿਵੇਂ ਕੀਲੇ ਹੋਏ, ਇਨ੍ਹਾਂ ਬਤੀਆਂ ਵਲ ਤਕਣ ਲਗ ਪਏ ਸਨ। ਰੋਜ਼ ਇਹ ਉਹਨਾਂ ਨੂੰ ਛਲਦੀਆਂ ਰਹੀਆਂ ਸਨ, ਇਕ ਮਿਕਨਾਤੀਸ ਵਾਂਗ ਉਹਨਾਂ ਦੇ ਬੋਝਿਆਂ ਵਿਚੋਂ ਪੈਸੇ ਖਿਚਦੀਆਂ

ਰਹੀਆਂ ਸਨ। ਪਰ ਅਜ ਉਹਨਾਂ ਨੇ ਇਕ ਨਵੀਂ ਨਕੋਰ ਚੀਜ਼ ਵਾਂਗ ਇਹਨਾਂ ਵਲ ਤਕਿਆ। ਕਿਵੇਂ ਸਹਿਜ ਸੁਭਾ ਕਿਹਾ ਸੀ ਉਸ ਮਜ਼ਦੂਰ ਨੇ, ਕੋਈ ਲਫ਼ਜ਼ੀ ਕਲਾਬਾਜ਼ੀ ਨਹੀਂ, ਕੋਈ ਤਰਸ ਲਈ ਲਿਲ੍ਹਕਣੀ ਨਹੀਂ – ਇਕ ਵੰਗਾਰ ਸੀ। ਜ਼ਿੰਦਗੀ ਆਪਣੇ ਹਕ ਲੈਣ ਉਠੀ ਸੀ। ਅਨਗਿਣਤ ਅਖਾਂ ਦੇ ਅੰਗਿਆਰੇ ਇਸ ਵੰਗਾਰ ਪਿਛੇ ਸਨ। ਇਹਨਾਂ ਦੀ ਅਗ ਵਿਚ ਜ਼ਿੰਦਗੀ ਪੰਘਾਰੀ ਜਾ ਰਹੀ ਸੀ। ਇਹ ਅੱਖਾਂ ਸਾਰੇ ਲੋਕਾਂ ਦੀਆਂ ਅਖਾਂ ਸਨ। ਇਹਨਾਂ ਅਖਾਂ ਦੇ ਪਿਛੇ ਸੁਪਨੇ ਪਲਮ ਰਹੇ ਸਨ – ਇਹਨਾਂ ਅਨਗਿਣਤ ਸੁਪਨਿਆਂ ਨੂੰ ਜੋੜ ਕੇ ਨਵੀਂ ਪੰਘਾਰੀ ਦੁਨੀਆਂ ਲਈ ਇਕ ਮਹਾਨ ਸੱਚਾ ਬਣਾਇਆ ਜਾ ਰਿਹਾ ਸੀ।

... ... ਆ ਜਾ ਓ ਕਾਲੀ ਆਯਾ, ਪਰਦੇ ਤੇ ਚਿਤ੍ਰੇ ਫੁਲਾਂ ਨਾਲੋਂ ਨਿਕੇ ਮੂੰਹ ਵਾਲੀ ! ਆ ਪ੍ਰੀਤੋ, ਦੁਧ ਪੀਣੋਂ ਤ੍ਰਹਿੰਦੀ, ਤੂੰ ਜਿਹੜੀ ਆਪਣਾ ਘਰ ਵਿਸਰ ਗਈ ਏਂ ! ਆ ਮੇਰੇ ਜਮਾਤੀ ਬਸ਼ੀਰੇ, ਤੇਰੇ ਦਿਲ ਦੀ ਕਿਸੇ ਨੁਕਰੇ ਹਾਲੀ ਵੀ ਉਹ ਬਹੁ-ਰੰਗਾ ਗੇਂਦ ਅਡੋਲ ਪਿਆ ਹੋਣਾ ਏ ! ਕਾਲੂ, ਆਪਣੀ ਅੰਨ੍ਹੀ ਮਾਂ ਦੀਆਂ ਅਖਾਂ ਦੇ ਚਾਨਣ ! ਆ ਅਖ਼ਬਾਰਾਂ ਵੇਚਦੀਏ ਕੁੜੀਏ, ਅੱਖਰਾਂ ਦੇ ਚਾਨਣ ਤੋਂ ਵਿਰਵੀ, ਤੂੰ ਜਿਦ੍ਹੇ ਮੂੰਹ ਤੇ ਭੁਖ ਨੇ ਆਲ੍ਹਣਾ ਪਾਇਆ ਏ ! ਤੇ ਰਾਮੂ ਜਿਦ੍ਹੇ ਖੇਡ, ਹੁਨਰ ਤੇ ਨਾਚ ਨੂੰ ਇਕ ਮੈਲੇ ਬੂਟ ਨੇ ਕੀਲ ਲਿਆ ਏ ! ਤ ਤੂੰ ਓਹ ਪਾਨ-ਰੰਗੇ ਬੁਲ੍ਹਾਂ ਵਾਲੇ, ਚੌਰੰਘੀ ਵਿਚ ਸਾਫ਼ ਧੰਦੇ ਦੀ ਹਸਰਤ ਲਈ ਬੰਗਾਲੀ, ਪੰਜਾਬੀ, ਯੂਰਪੀਨ, ਇਕ ਦਮ ਜੁਆਨ ਦੇ ਵਣਜ ਦੇ ਮਾਸੂਮ ਇਸ਼ਤਿਹਾਰ ! ਤੇ ਤੁਸੀਂ ਹੋਰ ਸਾਰੇ, ਜਿਹੜੇ ਅਨ-ਘੜ ਪਥਰਾਂ ਵਾਂਗ ਇਸ ਜ਼ਿੰਦਗੀ ਦੇ ਪਹਾੜ ਤੋਂ ਰੁੜ੍ਹ ਰਹੇ ਓ, ਆਓ, ਸਭ ਆਓ ਏਸ ਜ਼ਿੰਦਗੀ ਨੂੰ ਪੰਘਾਰ ਕੇ ਸੁਪਨਿਆਂ ਦੇ ਸਚੇ ਵਿਚ

ਢਾਲਣ ਵਾਲਿਆਂ ਨਾਲ ਰਲ ਜਾਈਏ। ਆਓ, ਆਪਣੀਆਂ ਅੱਖਾਂ ਦੇ ਚੰਗਿਆੜੇ ਇਹਨਾਂ ਨਾਲ ਸਾਂਝੇ ਕਰ ਲਈਏ, ਤੇ ਸੁਪਨੇ ਸਾਂਝੇ ਕਰ ਲਈਏ, ਤਾਂ ਜੋ ਤੁਹਾਡਾ ਵੀ ਘਰ ਹੋ ਸਕੇ, ਕੋਈ ਯਾਦਾਂ ਦਾ ਪਿੜ ਹੋ ਸਕੇ, ਆਲ ਮਾਲ ਪੂਰੇ ਥਾਲ ਹੋ ਸਕਣ, ਰੰਗ ਸੁਰੰਗੇ ਅਨੇਕਾਂ ਗੇਂਦ ਖੇਡੇ ਜਾ ਸਕਣ, ਮਝਾਂ ਦੇ ਥਣ ਤੁਹਾਨੂੰ ਦੁਧ ਪਿਆ ਸਕਣ, ਤੁਸੀਂ ਵੀ ਤਾਰੀਖ਼ ਜੁਗ਼ਰਾਫ਼ੀਏ ਤੇ ਸਾਇੰਸ ਹਿਸਾਬ ਦੇ ਪਰੀ-ਦੇਸਾਂ ਵਿਚ ਪੈਰ ਪਾ ਸਕੋ, ਕਿਸੇ ਦੀਆਂ ਅਖਾਂ ਵਿਚ ਆਲ੍ਹਣਾ ਤੇ ਅਕਾਸ਼ ਲਭ ਸਕੋ।



# ਬੁਧ ਸਿੰਘ

[ ੧੮੭੮ – ੧੯੩੧ ]

*

ਆਪ ੧੮੭੮ ਵਿਚ ਲਾਹੌਰ ਪੈਦਾ ਹੋਏ, ਮੁਢਲੀ ਤੇ ਕਾਲਜ ਦੀ ਪੜ੍ਹਾਈ ਵੀ ਲਾਹੌਰ ਵਿਚ ਹੀ ਪੂਰੀ ਕੀਤੀ । ਓਸ ਤੋਂ ਬਾਅਦ ਰੁੜਕੀ ਤੋਂ ਇੰਜੀਨੀਅਰੀ ਪਾਸ ਕਰਕੇ ਸਰਕਾਰੀ ਨੌਕਰੀ ਕਰ ਲਈ ।

ਆਪਣੀ ਬੋਲੀ ਨਾਲ ਪਿਆਰ ਇਹਨਾਂ ਦੀ ਹਰ ਇਕ ਲਿਖਤ ਵਿਚੋਂ ਉਘੜਦਾ ਹੈ । ਪੰਜਾਬੀ ਬੋਲੀ ਤੇ ਸਾਹਿਤ ਬਾਰੇ ਖੋਜ ਤੇ ਪਰਖ ਵਿਚ ਇਹਨਾਂ ਪਹਿਲ ਕੀਤੀ ਹੈ । ਭਾਵੇਂ ਇਹਨਾਂ ਦੀ ਖੋਜ ਤੇ ਪਰਖ ਬਹੁਤੀਆਂ ਸਾਇੰਸੀ ਤੇ ਡੂੰਘੀਆਂ ਨਹੀਂ – ਪਰ ਫੇਰ ਵੀ ਮੋਢੀ ਹੋਣ ਕਰਕੇ ਬੜੀਆਂ ਕਦਰ ਯੋਗ ਹਨ । ਇਹਨਾਂ ਨੇ ਓਸ ਵੇਲੇ ਪੰਜਾਬੀ ਸਾਹਿਤ ਤੇ ਬੋਲੀ ਬਾਰੇ ਮਿਹਨਤ ਨਾਲ ਥਾਂ ਥਾਂ ਤੋਂ ਮਸਾਲਾ ਲਭਿਆ ਤੇ ਲਿਖਣ ਦਾ ਜਤਨ ਕੀਤਾ ਜਦੋਂ ਪਰਖ ਤਾਂ ਇਕ ਪਾਸੇ, ਪੰਜਾਬੀ ਵਿਚ ਕੁਝ ਲਿਖਣ ਦੀ ਰੁਚੀ ਈ ਵਿਦਵਾਨ ਲੋਕਾਂ ਵਿਚ ਬੜੀ ਨਿਮਾਣੀ ਜਹੀ ਸੀ ।

ਆਮ ਤੌਰ ਤੇ ਇਹਨਾਂ ਪੁਰਾਣੇ ਪੰਜਾਬੀ ਕਵੀਆਂ ਦੀਆਂ ਰਚਨਾਵਾਂ ਲਭ ਕੇ ਛਾਪਣ, ਉਹਨਾਂ ਦੀਆਂ ਜੀਵਨੀਆਂ ਲਿਖਣ, ਤੇ ਜਜ਼ਬਾਤੀ ਤੌਰ ਤੇ ਇਹਨਾਂ ਨੂੰ ਪੜ੍ਹਨ ਤੋਂ ਮਿਲਿਆ ਸੁਆਦ

ਬਿਆਨ ਕੀਤਾ ਹੈ। ਇਹ ਢੰਗ ਬਹੁਤਾ ਸਾਹਿਤ ਦੀ ਪਰਖ ਵਿਚ ਤਾਂ ਮਦਦ ਨਹੀਂ ਦੇ ਸਕਦਾ, ਪਰ ਮੁਢਲੀ ਪਧਰ ਤੇ ਆਪਣੇ ਉਤਸ਼ਾਹ ਦੀ ਛੁਹ ਦੂਜਿਆਂ ਨੂੰ ਲਾਕੇ ਇਹਨਾਂ ਕਵੀਆਂ ਦੀਆਂ ਰਚਨਾਵਾਂ ਪੜ੍ਹਨ ਲਈ ਪ੍ਰੇਰ ਸਕਦਾ ਹੈ। ਕਿਸੇ ਸਾਹਿਤ ਦੇ ਨਵੇਂ ਸਿਰਿਓਂ ਸੁਰਜੀਤ ਹੋਣ ਵੇਲੇ ਅਜਿਹੇ ਜਤਨ ਹੋਣੇ ਕੁਦਰਤੀ ਹਨ ਤੇ ਆਪਣੀ ਥਾਂ ਲੋੜੀਂਦੇ ਵੀ ਹਨ।

'ਸਤਿਜੁਗੀ ਦਰਬਾਰ' ਲੇਖ ਵਿਚ ਇਹਨਾਂ ਕਾਫ਼ੀ ਕਲਾ-ਪੂਰਨ ਢੰਗ ਵਿਚ ਪੰਜਾਬੀ ਕਵਿਤਾ ਦੀ ਮਿਲੀ-ਜੁਲੀ ਰਵਾਇਤ ਨੂੰ ਕਹਾਣੀ ਵਰਗਾ ਜਿਸਮ ਦੇ ਕੇ ਬਿਆਨ ਕੀਤਾ ਹੈ, ਏਸ ਦਰਬਾਰ ਵਿਚ ਹਿੰਦੂ ਸੰਤ ਵੀ ਹਨ, ਮੁਸਲਮਾਨ ਸੂਫ਼ੀ ਵੀ ਹਨ, ਜਟ ਵੀ ਹੋ 'ਜਿਹੜਾ ਹੁਣੇ ਪੈਲੀ ਤੋਂ ਆਇਆ ਹੈ।' ਇਸ ਲਿਖਤ ਵਿਚ ਕਲਪਨਾ ਦੀ ਛੁਹ ਹੈ, ਬੋਲੀ ਰਸ ਭਰੀ, ਤੇ ਵਹਾ ਵਾਲੀ ਹੈ।

ਇਹਨਾਂ ਦੀਆਂ ਇਹ ਤਿੰਨ ਕਿਤਾਬਾਂ ਪ੍ਰਸਿਧ ਹਨ, ਜਿਹੜੀਆਂ ਪੰਜਾਬੀ ਬੋਲੀ ਵਿਚ ਸਾਹਿਤਕ ਇਤਿਹਾਸ ਤੇ ਪਰਖ ਦੀਆਂ ਪਹਿਲੀਆਂ ਕਿਤਾਬਾਂ ਹਨ :

੧. ਹੰਸ ਚੋਗ ੨. ਕੋਇਲ ਕੂ ੩. ਬੰਬੀਹਾ ਬੋਲ

ਇਸ ਤੋਂ ਛੁਟ ਇਹਨਾਂ ਨੇ ਇਕ ਕਵਿਤਾ-ਸੰਗ੍ਰਹਿ ਤੇ ਤਿੰਨ ਨਾਟਕ ਵੀ ਲਿਖੇ ਸਨ।

---

## ਵੀਰ ਸਿੰਘ

[ ੧੮੭੨–          ]

*

ਭਾਈ ਵੀਰ ਸਿੰਘ ਨਿਰਸੰਦੇਹ ਵੀਹਵੀਂ ਸਦੀ ਦੇ ਪੰਜਾਬੀ ਸਾਹਿਤ ਦੇ ਮੋਢੀ ਆਖੇ ਜਾ ਸਕਦੇ ਹਨ। ਆਪਦਾ ਜਨਮ ੧੮੭੨ ਵਿਚ ਅੰਮ੍ਰਿਤਸਰ ਵਿਚ ਹੋਇਆ, ਤੇ ਮੁਢਲੀ ਪੜ੍ਹਾਈ ਵੀ ਏਥੇ ਹੀ ਕੀਤੀ। ਓਸ ਤੋਂ ਬਾਅਦ ਵੀ ਇਹ ਹੀ ਸ਼ਹਿਰ ਇਹਨਾਂ ਦੀਆਂ ਸਾਹਿਤਕ ਤੇ ਹੋਰ ਸਰਗਰਮੀਆਂ ਦਾ ਬਹੁਤਾ ਕੇਂਦਰ ਰਿਹਾ।

ਸਿਖ ਧਰਮ ਦੇ ਸੁਧਾਰਕ ਪਖਾਂ ਤੋਂ ਪ੍ਰਭਾਵਿਤ ਹੋਕੇ ਉਠੀ ਸਿੰਘ ਸਭਾ ਲਹਿਰ ਦੇ ਆਪ ਮੁਖੀ ਵਿਚਾਰਵਾਨ ਸਨ – ਤੇ ਆਪਦਾ ਬਹੁਤਾ ਸਾਹਿਤ ਏਸੇ ਲਹਿਰ ਦੀ ਪ੍ਰੇਰਨਾ ਵਿਚੋਂ ਉਪਜਿਆ। ਜਿਥੇ ਆਪ ਨਵੀਂ ਪੰਜਾਬੀ ਕਵਿਤਾ, ਨਵੀਂ ਵਾਰਤਕ, ਨਾਵਲ, ਤੇ ਨਾਟਕ ਦੇ ਮੋਢੀ ਹਨ, ਓਥੇ ਪੰਜਾਬੀ ਦਾ ਪਹਿਲਾ ਸਫਲ ਅਖ਼ਬਾਰ 'ਖ਼ਾਲਸਾ ਸਮਾਚਾਰ' ਵੀ ਆਪਨੇ ਹੀ ੧੮੯੯ ਵਿਚ ਸ਼ੁਰੂ ਕੀਤਾ।

ਇਹਨਾਂ ਦੀ ਲੇਖਣੀ ਨੇ ਸਿਖ ਧਰਮ ਦੇ ਸਿਧਾਂਤ, ਆਦਰਸ਼ ਤੇ ਇਤਿਹਾਸ ਨੂੰ ਬੜੇ ਹਰ-ਮਨ ਪਿਆਰੇ ਤੇ ਆਮ ਲੋਕਾਂ ਤਕ ਪੁਜ ਸਕਣ ਵਾਲੇ ਰੂਪ ਵਿਚ ਪੇਸ਼ ਕੀਤਾ। ਇਹਨਾਂ ਦੇ ਲਿਖੇ

ਸਾਹਿਤ ਦਾ ਵਿਸ਼ਾ ਬਹੁਤ ਕਰ ਕੇ ਆਦਰਸ਼ ਸਿਖੀ ਜੀਵਨ, ਭਗਤੀ ਦਾ ਜਜ਼ਬਾ, ਕੁਦਰਤ ਪਿਆਰ ਆਦਿ ਹੈ। ਪਰ ਰੂਪ ਨਿਰੇ ਪ੍ਰਚਾਰਕ ਦਾ ਨਹੀਂ, ਸਗੋਂ ਆਪਣੇ ਸਮੇਂ ਮੁਤਾਬਕ ਬੜੇ ਹੁਨਰਮੰਦ ਕਲਾਕਾਰ ਦਾ ਹੈ।

ਇਹਨਾਂ ਦੀ ਕਵਿਤਾ ਵਿਚ ਨਵੀਂ ਸ਼ੈਲੀ ਤੇ ਛੰਦਾ ਬੰਦੀ ਦੇ ਬੜੇ ਕਾਮਯਾਬ ਜਤਨ ਹਨ। ਤੇ ਪੰਜਾਬੀ ਕਵਿਤਾ ਦੇ ਖੇਤਰ ਵਿਚ ਆਪਦੀ ਬੜੀ ਹੀ ਉਚੀ ਥਾਂ ਹੈ।

ਇਹਨਾਂ ਦੀ ਵਾਰਤਕ ਵਿਚ ਵੀ ਕਵਿਤਾ ਦੀ ਚਾਸਨੀ ਹੈ, ਤਾਲ ਹੈ, ਤੇ ਵਿਸ਼ੇ ਦੇ ਵਾਤਾਵਰਨ ਮੁਤਾਬਕ ਬੜੇ ਢੁਕਵੇਂ ਲਫ਼ਜ਼ ਵਰਤੇ ਗਏ ਹਨ। ਵਾਰਤਕ ਦੀ ਤਾਲ ਆਮ ਬੋਲ ਚਾਲ ਤੋਂ ਓਪਰੀ ਤੇ ਕੁਝ ਬਨਾਵਟ ਵਾਲੀ, ਪਰ ਆਪਣੇ ਵਿਸ਼ੇ ਅਨੁਸਾਰ ਬੜੀ ਖਿਚ ਤੇ ਸਰੂਰ ਭਰੀ ਹੈ। ਇਹਨਾਂ ਦਾ ਵਾਰਤਕ ਨੇ ਹੁਣ ਤੋਂ ਪਹਿਲਾਂ ਦੀ ਪੀੜੀ ਦੇ ਪਾਠਕਾਂ ਤੇ ਲਿਖਾਰੀਆਂ ਉਤੇ ਬੜਾ ਹੀ ਪ੍ਰਭਾਵ ਪਾਇਆ ਹੈ।

ਅਜ ਕਲ ਦੇ ਲਿਖਾਰੀਆਂ ਦੇ ਸਾਹਮਣੇ ਇਹਨਾਂ ਦੇ ਵੇਲੇ ਤੋਂ ਅਡਰੇ ਸਮਾਜੀ ਸੁਆਲ ਹਨ, ਏਸ ਲਈ ਕੁਦਰਤੀ ਹੈ ਕਿ ਓਹਨਾਂ ਉਤੇ ਇਹਨਾਂ ਦੀਆਂ ਲਿਖਤਾਂ ਦਾ ਓਸਤਰ੍ਹਾਂ ਦਾ ਅਸਰ ਨਹੀਂ ਹੋ ਸਕਦਾ, ਜਿਹੜਾ ਏਦੂੰ ਪਹਿਲੇ ਲਿਖਾਰੀਆਂ ਤੇ ਸੀ। ਪਰ ਇਹਨਾਂ ਦੀ ਮਹਾਨਤਾ ਹੁਣ ਦੇ ਲਿਖਾਰੀਆਂ ਲਈ ਏਸ ਚੀਜ਼ ਵਿਚ ਹੈ ਕਿ ਪੰਜਾਬੀ ਸਾਹਿਤ ਦੇ ਹਰ ਪਖ ਵਿਚ ਇਹਨਾਂ ਮੁਢਲੀਆਂ ਸਾਹਿਤਕ ਰੂਪ ਰੇਖਾਵਾਂ ਉਲੀਕੀਆਂ ਸਨ।

ਮਲਕ-ਭਾਗੋ ਤੇ ਭਾਈ ਲਾਲੋ ਦੀ ਕਥਾ ਗੁਰੂ-ਨਾਨਕ ਦੇਵ ਜੀ ਦੀ ਜੀਵਨ-ਸਿਖਿਆ ਨੂੰ ਦਰਸਾਨ ਵਾਲੀ ਇਕ ਅਮਰ ਕਹਾਣੀ ਹੈ। ਇਹਦੇ ਮੂਲ ਖ਼ਿਆਲ–ਜ਼ੁਲਮ ਦਾ ਪਾਜ ਉਘੇੜਨਾ ਭਾਵੇਂ

ਓਹਦੇ ਦੁਆਲੇ ਵਕਤੀ ਸਮਾਜ ਦੀਆਂ ਉਚਾਈਆਂ ਦੇ ਕਿੰਨੇ ਹੀ ਸੁਨਹਿਰੀ ਪਹਿਰਣ ਹੋਣ,ਤੇ ਜ਼ਿੰਦਗੀ ਦੇ ਅਸਲ ਅਧਾਰ–ਕਾਮਿਆਂ ਨੂੰ ਉਚੀ ਪਦਵੀ ਦੇਣੀ–ਅਗਾਂਹ-ਵਧਦੀ ਮਨੁਖਤਾ ਨੂੰ ਬੜਾ ਹੀ ਪ੍ਰੇਰਦੇ ਹਨ । ਭਾਈ ਵੀਰ ਸਿੰਘ ਨੇ ਇਹ ਕਥਾ ਬੜੇ ਸੁਹਣੇ ਢੰਗ ਵਿਚ ਲਿਖੀ ਹੈ, ਇਹਦੇ ਸਾਰੇ ਪਾਤ੍ਰ ਜਿਊਂਦੇ ਦਿਸਦੇ ਹਨ, ਬੋਲ ਚਾਲ ਨੂੰ ਕਥਾ ਦੇ ਅਸਰ ਭਰਪੂਰ ਪ੍ਰਗਟਾਵੇ ਲਈ ਖ਼ੂਬ ਵਰਤਿਆ ਹੈ। ਤੇ ਕਥਾ ਦੇ ਮੰਤਵ ਨੂੰ ਨਾਟਕੀ ਢੰਗ ਵਿਚ, ਕਹਾਣੀ ਦੇ ਅਮਲ ਵਿਚ, ਬੜੇ ਜ਼ੋਰਦਾਰ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ, ਜਿਵੇਂ :

> "ਜੇਹੀ ਪਸੂ ਦੀ ਗਿੱਚੀ ਵਢਕੇ ਰਤ ਚੋ ਲਈ ਤੇਹੀ ਕਿਸੇ ਦੀ ਕਿਰਤ ਵਿਚੋਂ ਜ਼ੋਰ ਛਲ ਨਾਲ ਲੈ ਲੈਣਾ ਰੱਤ ਨਚੋੜਨਾ ਹੈ। ਭਲਾ ਤੇਰਾ ਬ੍ਰਹਮ ਭੋਜ ਸਾਈਂ ਖਾ ਸਕਦਾ ਹੈ ? ... ਜਦ ਕਿ ਗ੍ਰਾਹੀ ਗ੍ਰਾਹੀ ਵਿਚ ਹਾਵੇ ਤੇ ਰੋਣ ਦੀ ਝੀਣੀਂ ਬਾਣੀ ਹੈ, ਤੇ ਰੱਤ ਦੇ ਟੇਪੇ ਤੁਪਕਦੇ ਹਨ ?"

ਇਹਨਾਂ ਦੀਆਂ ਵਾਰਤਕ ਵਿਚ ਪ੍ਰਸਿਧ ਰਚਨਾਵਾਂ ਇਹ ਹਨ :

੧. ਗੁਰੂ ਨਾਨਕ ਚਮਤਕਾਰ ੨. ਕਲਗੀਧਰ ਚਮਤਕਾਰ
੩. ਬਿਜੈ ਸਿੰਘ ੪. ਸੁੰਦਰੀ ੫. ਸਤਵੰਤ ਕੌਰ
੬. ਸੁਭਾਗ ਜੀ ਦਾ ਸੁਧਾਰ



# ਪੂਰਨ ਸਿੰਘ

[੧੮੮੧-੧੯੩੧]

*

ਪੂਰਨ ਸਿੰਘ ਐਬਟਾਬਾਦ ਦੇ ਨੇੜੇ ਸਲਹਡ ਨਾਂ ਦੇ ਇਕ ਪਿੰਡ ਵਿਚ ੧੮੮੧ ਵਿਚ ਪੈਦਾ ਹੋਏ। ਰਾਵਲਪਿੰਡੀ, ਲਾਹੌਰ ਤੇ ਟੋਕੀਓ (ਜਾਪਾਨ) ਵਿਚ ਇਹਨਾਂ ਪੜ੍ਹਾਈ ਕੀਤੀ। ਜਾਪਾਨ ਵਿਚ ਇਹਨਾਂ ਤੇ ਬੁਧ ਧਰਮ ਨੇ ਬੜਾ ਅਸਰ ਪਾਇਆ, ਤੇ ਬੋਧੀ ਭਿਖਸ਼ੂ ਬਣ ਗਏ। ਫੇਰ ਸੁਆਮੀ ਰਾਮ ਤੀਰਥ ਨਾਲ ਇਹਨਾਂ ਦਾ ਮੇਲ ਹੋਇਆ ਤੇ ਓਹਨਾਂ ਦੇ ਅਸਰ ਹੇਠ ਇਹਨਾਂ ਵੇਦਾਂਤ ਦਾ ਫ਼ਲਸਫ਼ਾ ਅਪਣਾ ਲਿਆ। ਹਿੰਦੁਸਤਾਨ ਵਾਪਸ ਆਣ ਤੇ ਇਹਨਾਂ ਉਤੇ ਭਾਈ ਵੀਰ ਸਿੰਘ ਹੁਰਾਂ ਦਾ ਬੜਾ ਅਸਰ ਪਿਆ ਤੇ ਫੇਰ ਇਹ ਸਿਖ ਮਤ ਵਿਚ ਪਰਤ ਆਏ।

ਆਪਦਾ ਜੀਵਨ ਬੜਾ ਤਜਰਬਿਆਂ ਭਰਪੂਰ ਸੀ, ਕਈ ਤਰ੍ਹਾਂ ਦੀਆਂ ਛੱਲਾਂ ਇਹਨਾਂ ਤੇ ਆਈਆਂ, ਲੰਘ ਗਈਆਂ – ਤੇ ਅਪਣੇ ਅਪਣੇ ਅਸਰ ਛਡ ਗਈਆਂ, ਜਿਹੜੇ ਇਹਨਾਂ ਦੀਆਂ ਅਲਬੇਲੀਆਂ ਲਿਖਤਾਂ ਤੋਂ ਸਾਫ਼ ਦਿਸਦੇ ਹਨ। ਓਹਨਾਂ ਨੂੰ ਅੰਗ੍ਰੇਜ਼ੀ ਸਾਹਿਤ ਤੇ ਅੰਗ੍ਰੇਜ਼ੀ ਵਿਚ ਮਿਲ ਸਕਣ ਵਾਲੇ ਹੋਰ ਕਈ ਪ੍ਰਦੇਸੀ ਬੋਲੀਆਂ ਦੇ ਸਾਹਿਤ ਨਾਲ ਬੜੀ ਡੂੰਘੀ ਵਾਕਫ਼ੀ ਸੀ। ਵਾਲਟ ਵਿਟਮੈਨ ( ਪ੍ਰਸਿਧ ਅਮ੍ਰੀਕਨ ਕਵੀ ) ਦੀ ਕਵਿਤਾ ਦੇ ਰੂਪ ਦਾ

ਇਹਨਾਂ ਦੀ ਕਵਿਤਾ ਤੇ ਬੜਾ ਅਸਰ ਹੈ।

ਇਹ ਪਹਿਲੋਂ ਇਕ ਕਵੀ ਸਨ, ਤੇ ਵਾਰਤਕ ਲਿਖਣੀ ਇਹਨਾਂ ਦਾ ਦੂਜੇ ਥਾਂ ਦਾ ਕੰਮ ਸੀ। ਪਰ ਇਹਨਾਂ ਦੀ ਕਵਿਤਾ ਤੇ ਵਾਰਤਕ ਦੋਵੇਂ ਏਨੀਆਂ ਰਲਦੀਆਂ ਹਨ, ਕਿ ਕੋਈ ਵੀ ਪਛਾਣ ਸਕਦਾ ਹੈ ਕਿ ਇਹ ਇਕੋ ਆਦਮੀ ਦੀ ਕਿਰਤ ਹਨ। ਇਹਨਾਂ ਦੀ ਲਿਖਤ ਵਿਚ ਜਜ਼ਬੇ ਦਾ ਵਹਿਣ ਇਕ ਝੱਖੜ ਵਾਂਗ ਹੁੰਦਾ ਹੈ —ਤੇ ਜਾਪਦਾ ਹੈ ਕਿ ਲਫ਼ਜ਼ ਪਿਛਾਂਹ ਰਹਿ ਜਾਂਦੇ ਹਨ, ਤੇ ਜਜ਼ਬਾ ਅਗਾਂਹ। ਜੇ ਏਸ ਜਜ਼ਬੇ ਦੀ ਛੁਹ ਤੋਂ ਬਚ ਕੇ ਇਹਨਾਂ ਨੂੰ ਪੜ੍ਹਿਆ ਜਾਏ, ਤਾਂ ਲਿਖਤ ਵਿਚ ਊਣਤਾਈਆਂ ਦਿਸਣ ਲਗ ਪੈਂਦੀਆਂ ਹਨ ਪਰ ਇਹਨਾਂ ਦੀ ਵਾਰਤਕ ਵਿਚ ਇਕ ਸਜਰਾਪਨ, ਰਹਸਵਾਦੀ ਧੁੰਦਲੇਪਨ ਵਿਚ ਵੀ ਕਈ ਥਾਈਂ ਨਿਗਰਤਾ ਤੇ ਧਰਤ ਦੀ ਛੁਹ ਦੀ ਝਲਕ, ਲੈ, ਤੇ ਖ਼ਿਆਲ-ਚਿਤ੍ਰਾਂ ਦੀ ਅਮੀਰੀ ਹਨ। ਮਨੁਖੀ ਜਜ਼ਬਿਆਂ ਨੂੰ ਵਾਰਤਕ ਵਿਚ ਬਿਆਨ ਕਰਨ ਲਈ ਇਹਨਾਂ ਸਾਡੀ ਬੋਲੀ ਨੂੰ ਕਾਫ਼ੀ ਅਮੀਰ ਬਣਾਇਆ ਹੈ।

'ਖੁਲ੍ਹੇ ਲੇਖ' ਇਹਨਾਂ ਦੀ ਵਾਰਤਕ ਵਿਚ ਪ੍ਰਸਿਧ ਰਚਨਾ ਹੈ।

---

# ਗੁਰਬਖ਼ਸ਼ ਸਿੰਘ

[ ੧੮੯੫ -     ]

*

ਗੁਰਬਖ਼ਸ਼ ਸਿੰਘ ੧੮੯੫ ਵਿਚ ਸਿਆਲਕੋਟ ਵਿਚ ਪੈਦਾ ਹੋਏ। ਪੜ੍ਹਾਈ ਸਿਆਲਕੋਟ, ਰੁੜਕੀ ਤੇ ਮਿਸ਼ੀਗਨ (ਅਮੀਕਾ) ਵਿਚ ਪੂਰੀ ਕੀਤੀ। ਅਮ੍ਰੀਕਾ ਵਿਚ ਵੀ ਨੌਕਰੀ ਕੀਤੀ ਤੇ ਫੇਰ ਹਿੰਦੁਸਤਾਨ ਆਕੇ ਰੇਲਵੇ ਵਿਚ ਇੰਜੀਨੀਅਰ ਲਗ ਗਏ।

ਲਿਖਣ ਦਾ ਸ਼ੌਕ ਅਮ੍ਰੀਕਾ ਵਿਚ ਹੀ ਕਾਫ਼ੀ ਜਾਗਿਆ। ਓਥੇ ਅੰਗਰੇਜ਼ੀ ਵਿਚ ਕੁਝ ਚੀਜ਼ਾਂ ਲਿਖੀਆਂ, ਜਿਨ੍ਹਾਂ ਵਿਚੋਂ ਕਈ ਪਿਛੋਂ ਆਪ ਇਹਨਾਂ ਨੇ ਪੰਜਾਬੀ ਵਿਚ ਅਨੁਵਾਦ ਕੀਤੀਆਂ। ਇਹਨਾਂ ਵਿਚੋਂ ਕੁਝ ਇਕ 'ਰਾਜਕੁਮਾਰੀ ਲਤਿਕਾ,' 'ਪ੍ਰੀਤ ਮੁਕਟ' (ਨਾਟਕ), 'ਮੇਰੇ ਦਾਦੀ ਜੀ' (ਲੇਖ) 'ਭੁਖੀ ਆਤਮਾ' ( ਕਹਾਣੀ) ਹਨ।

੧੯੩੩ ਵਿਚ ਇਹਨਾਂ ਆਪਣਾ ਪ੍ਰਸਿਧ ਮਾਸਕ-ਪਤ੍ਰ 'ਪ੍ਰੀਤ-ਲੜੀ' ਸ਼ੁਰੂ ਕੀਤਾ। ਇਸ ਮਾਸਕ ਪਤ੍ਰ ਰਾਹੀਂ ਪੰਜਾਬੀ ਸਾਹਿਤ ਨੂੰ ਨਵੇਂ ਜ਼ਮਾਨੇ ਦੀਆਂ ਕਦਰਾਂ ਮੁਤਾਬਕ ਬਦਲਣ, ਤੇ ਸਾਂਝੀ ਮਨੁਖੀ ਦਿਲਚਸਪੀ ਵਾਲਾ ਗ਼ੈਰ-ਫ਼ਿਰਕੂ ( Secular ) ਬਣਾਨ ਵਿਚ ਇਹਨਾਂ ਦਾ ਸਭ ਤੋਂ ਵਡਾ ਹਿਸਾ ਹੈ। ੧੯੩੫ ਤੋਂ ਬਾਅਦ ਪੰਜਾਬੀ ਸਹਿਤ ਦੇ ਕਵਿਤਾ ਤੋਂ ਛੁਟ ਹਰ ਇਕ ਅੰਗ ਤੇ ਇਹਨਾਂ ਦਾ ਸਭ ਤੋਂ ਵਧ ਅਸਰ ਪਿਆ ਹੈ। ਇਨ੍ਹਾਂ ਪੰਜਾਬੀ ਵਾਰਤਕ ਤੇ ਕਹਾਣੀ ਕਲਾ ਨੂੰ ਨਵੀਆਂ ਸਿਖਰਾਂ ਤਕ ਖੜਿਆ ਹੈ। ਇਹਨਾਂ ਨੇ ਪੰਜਾਬੀ ਵਾਰਤਕ ਦੇ ਰੂਪ, ਬਿਆਨ ਕਰਨ ਦੀ ਯੋਗਤਾ, ਸ਼ਬਦ

ਭੰਡਾਰ ਤੇ ਇਹਦੇ ਵਿਸ਼ਿਆਂ ਦੇ ਘੇਰੇ – ਸਭ ਕਾਸੇ ਵਿਚ ਇਕ ਇਨਕਲਾਬੀ ਤਬਦੀਲੀ ਲਿਆਂਦੀ ਹੈ। ਇਸ ਵੇਲੇ ਇਹ ਪੰਜਾਬੀ ਵਿਚ ਵਾਰਤਕ ਦੇ ਚੋਟੀ ਦੇ ਲਿਖਾਰੀ ਗਿਣੇ ਜਾਂਦੇ ਹਨ। ਨਵੀਂ ਪਾੜ੍ਹੀ ਦੇ ਬਹੁਤ ਸਾਰੇ ਲਿਖਾਰੀਆਂ ਨੇ ਇਹਨਾਂ ਦੇ ਵਿਚਾਰ ਤੇ ਲਿਖਣ-ਢੰਗ ਦਾ ਅਸਰ ਲਿਆ ਹੈ। ਜ਼ਿੰਦਗੀ ਦੇ ਜਿੰਨੇ ਵਿਸ਼ਿਆਂ ਤੇ ਇਹਨਾਂ ਕਾਮਯਾਬੀ ਨਾਲ ਪੰਜਾਬੀ ਵਿਚ ਵਾਰਤਕ ਲਿਖੀ ਹੈ, ਓਨੀ ਹਾਲੀ ਕਿਸੇ ਹੋਰ ਪੰਜਾਬੀ ਲਿਖਾਰੀ ਨੇ ਨਹੀਂ ਲਿਖੀ।

ਇਹਨਾਂ ਦੀ ਵਾਰਤਕ ਆਮ ਬੋਲ ਚਾਲ ਦੇ ਬੜੇ ਨੇੜੇ ਹੁੰਦੀ ਹੈ। ਹਰ ਫ਼ਿਕਰੇ ਦੀ ਬਣਤ੍ਰ ਤੋਂ ਕਿਸੇ ਕਾਰੀਗਰ ਦੀ ਜੁਗਤ ਦਾ ਪਤਾ ਲਗਦਾ ਹੈ। ਅਨੇਕ ਵੰਨਗੀਆਂ ਦੀ ਤਾਲ ਹੈ, ਜਿਹੜੀ ਖ਼ਿਆਲ ਨਾਲ ਸਦਾ ਇਕਸੁਰ ਰਹਿੰਦੀ ਹੈ। ਲਫ਼ਜ਼ਾਂ ਦੀ ਚੋਣ ਵਿਚ ਬੜੀ ਥਾਈਂ ਕਰਾਮਾਤੀ ਅਸਰ ਹੈ। ਲਫ਼ਜ਼ਾਂ ਦੇ ਸੰਗੀਤਕ ਅਸਰ ਨੂੰ ਖ਼ੂਬ ਨਿਭੋਂਦੇ ਹਨ। ਅਲੰਕਾਰ ਵਰਤਦੇ ਹਨ, ਪਰ ਸਜਾਵਟ ਲਈ ਨਹੀਂ, ਪ੍ਰਗਟਾਵੇ ਵਿਚ ਚਾਨਣ ਕਰਨ ਲਈ :

> "ਬਚਿਆਂ ਦੇ ਖਰੁਵਿਆਂ ਰਾਹਾਂ ਰਸਤਿਆਂ ਉਤੇ ਮਾਂ ਆਪਣੇ ਲਾਸਾਨੀ ਪਿਆਰ ਦੇ ਫੁਲ ਬੁੱਕਾਂ ਮੂਹੀਂ ਖਲਾਰਦੀ ਰਹਿੰਦੀ ਹੈ, ਇਹਨਾਂ ਫੁਲਾਂ ਨਾਲ ਪਧਰਾਏ ਅਡੋ ਖੋੜੇ ਰਸਤਿਆਂ ਉਤੋਂ ਬੱਚੇ ਬੇ-ਖ਼ੌਫ਼ ਲੰਘਦੇ ਰਹਿੰਦੇ ਹਨ, ਏਸ ਗਲੋਂ ਬਿਲਕੁਲ ਬੇ-ਪਤਾ ਕਿ ਕਿੰਨੀਆਂ ਮਚਕੋੜਾਂ ਤੋਂ ਇਹਨਾਂ ਫੁਲਾਂ ਦੀਆਂ ਮੋਟੀਆਂ ਤੈਹਾਂ ਨੇ ਓਹਨਾਂ ਨੂੰ ਬਚਾ ਕੇ ਰਖਿਆ ਹੈ।"

ਇਹਨਾਂ ਦੇ ਇਹ ਲੇਖ-ਸੰਗ੍ਰਹਿ ਬੜੇ ਪ੍ਰਸਿਧ ਹਨ :

੧ ਸਾਵੀਂ ਪਧਰੀ ਜ਼ਿੰਦਗੀ ੨. ਪਰਮ ਮਨੁਖ
੩. ਮੇਰੀਆਂ ਅਭੁਲ ਯਾਦਾਂ ੪. ਨਵਾਂ ਸ਼ਿਵਾਲਾ
੫. ਨਵੀਂ ਤਕੜੀ ਦੁਨੀਆਂ ੬. ਚੰਗੇਰੀ ਦੁਨੀਆਂ

---

## ਤੇਜਾ ਸਿੰਘ

[ ੧੮੯੬- ]

*

ਆਪ ਪੰਜਾਬੀ ਬੋਲੀ ਦੇ ਮੰਨੇ ਹੋਏ ਵਿਦਵਾਨ ਹਨ। ਕਾਫ਼ੀ ਦੇਰ ਖ਼ਾਲਸਾ ਕਾਲਜ ਅੰਮ੍ਰਿਤਸਰ ਵਿਚ ਅੰਗ੍ਰੇਜ਼ੀ ਦੇ ਪ੍ਰੋਫ਼ੈਸਰ ਰਹੇ ਹਨ, ਤੇ ਹੁਣ ਮਹਿੰਦਰਾ ਕਾਲਜ ਪਟਿਆਲਾ ਦੇ ਪ੍ਰਿੰਸੀਪਲ ਹਨ।

ਆਪਨੇ ਗੁਰਬਾਣੀ ਤੇ ਪੰਜਾਬੀ ਬੋਲੀ ਬਾਰੇ ਸੁਲਝੀ ਹੋਈ ਸਾਇੰਸੀ ਖੋਜ ਤੇ ਨਵੀਂ ਸਾਹਿਤਕ-ਪਰਖ ਦੇ ਖੇਤਰ ਵਿਚ ਬੜਾ ਨਿਗਰ ਕੰਮ ਕੀਤਾ ਹੈ। ਇਹਨਾਂ ਦੀ ਵਿਦਵਤਾ, ਤੇ ਸਾਹਿਤਕ ਗਿਆਨ ਤੋਂ ਕਈ ਚੰਗੇ ਲਿਖਾਰੀਆਂ ਨੇ ਸਹਾਇਤਾ ਲਈ ਹੈ।

ਇਹਨਾਂ ਨੇ ਭਾਵੇਂ ਥੋੜੀ ਵਾਰਤਕ ਲਿਖੀ ਹੈ – ਪਰ ਜਿੰਨੀ ਲਿਖੀ ਹੈ, ਉਹ ਬੜੀ ਸੁਥਰੀ, ਸ਼ੁਧ ਬੋਲੀ ਦੇ ਲਿਹਾਜ਼ ਤੋਂ ਇਕ ਮਿਸਾਲ, ਤੇ ਨੁਕਤਾਨਜ਼ਰ ਤੋਂ ਖੁਲ੍ਹੇ ਪਿੜਾਂ ਵਿਚ ਵਿਚਾਰਨ

ਵਾਲੀ ਹੈ ।

ਇਹਨਾਂ ਦੀ ਲਿਖਤ ਵਿਚ ਆਮ ਵਰਤੋਂ ਦੀ ਬੋਲ ਚਾਲ, ਨੂੰ ਬੜੀ ਸਫ਼ਲਤਾ ਨਾਲ ਵਰਤਿਆ ਹੁੰਦਾ ਹੈ। ਵਾਕ ਬਣਤ੍ਰ ਸੁਘੜ ਤੇ ਬੜੀ ਟਿਕਵੀਂ ਹੁੰਦੀ ਹੈ ਤੇ ਕਲਾ-ਪੂਰਨ ਸੰਕੋਚ ਵਰਤਿਆ ਹੁੰਦਾ ਹੈ ।

ਪੰਜਾਬੀ ਵਿਚ ਇਹਨਾਂ ਦੇ ਇਹ ਦੋ ਲੇਖ – ਸੰਗ੍ਰਹਿ ਹਨ।

੧. ਸਹਿਜ ਸੁਭਾ ੨. ਨਵੀਆਂ ਸੋਚਾਂ

ਅੰਗਰੇਜ਼ੀ ਵਿਚ ਵੀ ਆਪਨੇ ਸਿਖ ਧਰਮ ਬਾਰੇ ਬੜੇ ਵਿਦਵਤਾ ਭਰੇ ਲੇਖ ਲਿਖੇ ਹਨ।

---

# ਜੋਧ ਸਿੰਘ

*

ਆਪ ਪੰਜਾਬੀ ਦੇ ਬੜੇ ਪ੍ਰਸਿਧ ਵਿਦਵਾਨ ਤੇ ਖ਼ਾਲਸਾ ਕਾਲਿਜ ਦੇ ਪ੍ਰਿੰਸੀਪਲ ਹਨ। ਆਪਨੇ ਬਹੁਤਾ ਕੰਮ ਗੁਰਬਾਣੀ ਦੀ ਵਿਆਖਿਆ ਦਾ ਕੀਤਾ ਹੈ, ਜਿਸ ਵਿਸ਼ੇ ਤੇ ਆਪਦੀ ਕਿਤਾਬ 'ਗੁਰਮਤਿ ਨਿਰਣਯ' ਇਕ ਬੜੀ ਸਤਿਕਾਰੀ ਹੋਈ ਕਿਰਤ ਹੈ।

ਆਪ ਸਿੰਘ ਸਭਾ ਲਹਿਰ ਦੇ ਆਗੂਆਂ ਵਿਚੋਂ ਸਨ, ਤੇ ਪੰਜਾਬੀ ਵਿਚ ਬਹੁਤ ਕੁਝ ਇਸ ਲਹਿਰ ਦੇ ਪਰਚਾਰ ਲਈ ਆਪਨੇ ਲਿਖਿਆ । ਇਸ ਲਹਿਰ ਦੇ ਅਸਰ ਹੇਠਾਂ ਚਲੀਆਂ

ਅਖ਼ਬਾਰਾਂ ਦੇ ਐਡੀਟਰ ਵੀ ਆਪ ਰਹੇ। ਤੇ ਏਸ ਸਿਲੇਸਿਲੇ ਵਿਚ ਲਿਖਦਿਆਂ ਆਪਣੀ ਵਾਰਤਕ ਦੇ ਗੁਣ ਇਹਨਾਂ ਜ਼ਾਹਿਰ ਕੀਤੇ ।

ਇਹਨਾਂ ਦੀ ਪ੍ਰਸਿਧ ਰਚਨਾ 'ਗੁਰਮਤਿ ਨਿਰਣਯ' ਹੈ।

---

## ਐਸ. ਐਸ. ਚਰਨ ਸਿੰਘ

[ ੧੮੯੧ – ੧੯੩੫ ]

*

ਜ਼ਿਲਾ ਅੰਮ੍ਰਿਤਸਰ ਦੇ ਇਕ ਪਿੰਡ ਵਿਚ ੧੮੯੧ ਵਿਚ ਪੈਦਾ ਹੋਏ। ਪੰਜਾਬੀ ਲਿਖਤ ਨੂੰ ਲੋਕ ਪ੍ਰਿਯ ਬਣਾਨ ਵਿਚ ਆਪਦਾ ਤੇ ਆਪਦੇ ਪ੍ਰਸਿਧ ਅਖ਼ਬਾਰ 'ਮੌਜੀ' ਦਾ ਬੜਾ ਹਿਸਾ ਹੈ।

ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠਾਂ ਪਹਿਲਾਂ ਇਹਨਾਂ ਸਿਖ ਇਤਿਹਾਸ ਦੀਆਂ ਵਾਰਤਾਵਾਂ ਨੂੰ ਨਾਵਲਾਂ ਦੇ ਢੰਗ ਵਿਚ ਲਿਖਿਆ ਇਸ ਕਿਸਮ ਦੀਆਂ, ਇਹਨਾਂ ਦੀਆਂ ਪ੍ਰਸਿਧ ਰਚਨਾਵਾਂ 'ਦਲੇਰ ਕੌਰ' ਤੇ 'ਰਣਜੀਤ ਕੌਰ' ਹਨ।

ਇਸ ਤੋਂ ਬਾਅਦ ਇਹਨਾਂ ਕਵਿਤਾ ਤੇ ਵਾਰਤਕ ਵਿਚ ਹਾਸ-ਰਸ ਲਿਖਣ ਵਲ ਰੁਚੀ ਕਰ ਲਈ। ਹਾਸ ਰਸ ਦੀਆਂ ਇਹਨਾਂ ਦੀਆਂ ਲਿਖਤਾਂ ਆਪਣੇ ਵੇਲੇ ਬੜੀਆਂ ਹੀ ਪ੍ਰਸਿਧ ਹੋਈਆਂ। ਹਰ ਪੰਜਾਬੀ ਪਾਠਕ ਇਹਨਾਂ ਦੇ ਘੜੇ ਪਾਤ੍ਰ—'ਬਾਬਾ ਵਰਿਆਮਾ' ਤੋਂ ਜਾਣੂ ਹੈ । ਭਾਵੇਂ ਅਜ ਦੇ ਸਮੇਂ ਦੇ ਲਿਖਣ-ਢੰਗ ਵਰਗਾ

ਹਾਰਰਸ ਸਾਨੂੰ ਇਹਨਾਂ ਦੀਆਂ ਲਿਖਤਾਂ ਵਿਚ ਨਹੀਂ ਮਿਲਦਾ–ਪਰ ਹਾਲੀ ਤਕ ਪੰਜਾਬੀ ਸਾਹਿਤ ਵਿਚ ਇਹਨਾਂ ਦਾ ਖੱਪਾ ਹਾਸ-ਰਸ ਦੇ ਪਿੜ ਵਿਚ ਕੋਈ ਨਹੀਂ ਪੂਰ ਸਕਿਆ। ਇਹਨਾਂ ਆਪਣੇ ਵੇਲੇ ਦੇ ਸਮਾਜ ਦੇ ਕਈ ਪਹਿਲੂਆਂ ਤੇ ਹਸੌਣੇ ਵਿਅੰਗ ਵਿਚ ਲਿਖਿਆ, ਤੇ ਗੁਝੀ ਸ਼ਕਲ ਵਿਚ ਸੁਧਾਰਕ ਇਸ਼ਾਰੇ ਕੀਤੇ। ਇਹਨਾਂ ਦੀਆਂ ਹਾਸਰਸ ਦੀਆਂ ਪ੍ਰਸਿਧ ਰਚਨਾਵਾਂ "ਹਸਦੇ ਹੰਝੂ" ਵਾਰਤਕ "ਬਾਦਸ਼ਾਹੀਆਂ" (ਕਵਿਤਾ) ਹਨ।

— —

## ਨਾਨਕ ਸਿੰਘ

[੧੮੯੭ – ]

*

ਆਪ ੧੮੯੭ ਵਿਚ ਚਕ ਹਮੀਦ, ਜ਼ਿਲਾ ਜਿਹਲਮ ਵਿਚ ਪੈਦਾ ਹੋਏ। ਆਪ ਇਸ ਵੇਲੇ ਪੰਜਾਬੀ ਦੇ ਸਭ ਤੋਂ ਵਧ ਪੜ੍ਹੇ ਜਾਣ ਵਾਲੇ ਨਾਵਲ ਲਿਖਾਰੀ ਹਨ, ਤੇ ਪੰਜਾਬੀ ਵਿਚ ਨਾਵਲ ਦੇ ਵਿਕਾਸ ਵਿਚ ਆਪਦਾ ਸਭ ਤੋਂ ਵਡਾ ਹਿਸਾ ਹੈ। ਪੰਜਾਬੀ ਪੜ੍ਹਨ ਵਾਲੇ ਲੋਕਾਂ ਦਾ ਘੇਰਾ ਵਧਾਣ ਲਈ ਆਪਦੀਆਂ ਲਿਖਤਾ ਨੇ ਬੜਾ ਕੰਮ ਕੀਤਾ ਹੈ। ਨਾਵਲ ਤੋਂ ਛੁਟ ਆਪਨੇ ਕਹਾਣੀਆਂ ਵੀ ਬੜੀਆਂ ਲਿਖੀਆਂ ਹਨ ਤੇ ਇਹ ਵੀ ਆਪਦੇ ਨਾਵਲਾਂ ਵਾਂਗ ਹੀ ਲੋਕ-ਪ੍ਰਿਯਾ ਹਨ। ਆਪਦੀਆਂ ਲਿਖਤਾਂ ਨੇ ਪੰਜਾਬੀ ਸਾਹਿਤ ਨੂੰ ਨਿਰੋਲ ਸਿਖੀ ਧਾਰਮਕ ਰੰਗਣ ਦੇ ਪਿੜ ਵਿਚੋਂ

ਬਾਹਰ ਲਿਆਕੇ ਸਭਨਾਂ ਪੰਜਾਬੀਆਂ ਲਈ ਪੜ੍ਹਨ ਯੋਗ ਬਣਾਨ ਦੇ ਸੰਬੰਧ ਵਿਚ ਬੜੀ ਮਦਦ ਕੀਤੀ ਹੈ।

ਸ਼ਹਿਰ ਦੇ ਦਰਮਿਆਨਾ ਤਬਕੇ ਦੀ ਜ਼ਿੰਦਗੀ, ਓਹਨਾਂ ਦੀਆਂ ਜੀਵਨ-ਗੁੰਝਲਾਂ ਤੇ ਓਹਨਾਂ ਦੀਆਂ ਜ਼ਾਤੀ ਜਦੋਜਹਿਦਾਂ ਆਮ ਤੌਰ ਤੇ ਆਪ ਦੇ ਨਾਵਲਾਂ ਦੇ ਵਿਸ਼ੇ ਹਨ।

ਲਿਖਣ ਢੰਗ ਜਜ਼ਬਾਤੀ, ਪੰਜਾਬੀ ਮੁਹਾਵਰਿਆਂ ਨਾਲ ਭਰਿਆ ਹੋਇਆ, ਤੇ ਕਈ ਥਾਈਂ ਹਿੰਦੀ ਤੇ ਉਰਦੂ ਦੇ ਲਫ਼ਜ਼ਾਂ ਨਾਲ ਜੜਿਆ ਹੁੰਦਾ ਹੈ।

੧੯੫੦ ਦੇ ਸ਼ੁਰੂ ਵਿਚ ਇਹਨਾਂ ਆਪਣਾ ਮਾਸਕ-ਪਤ੍ਰ 'ਲੋਕ-ਸਾਹਿਤ' ਜਾਰੀ ਕੀਤਾ ਹੈ।

ਇਸ ਸੰਗ੍ਰਿਹ ਵਿਚ ਦਿਤਾ ਲੇਖ 'ਮੇਰੀ ਪਿਆਰੀ ਜਨਮ ਭੂਮ' ਇਹਨਾਂ ਦੀ ਆਤਮ-ਕਥਾ 'ਮੇਰੀ ਦੁਨੀਆਂ', ਵਿਚੋਂ ਲਿਆ ਗਿਆ ਹੈ। ਬੜੀ ਸਾਦਗੀ ਨਾਲ ਓਹਨਾਂ ਆਪਣੇ ਬਚਪਨ ਦੀਆਂ ਯਾਦਾਂ ਏਸ ਵਿਚ ਉਲੀਕੀਆਂ ਹਨ, ਤੇ ਇਸ ਹੁਨਰ ਨਾਲ ਕਿ ਇਹ ਯਾਦਾਂ ਸਾਂਝੀਆਂ ਬਣ ਜਾਂਦੀਆਂ ਹਨ, ਆਪਣੀ ਜਨਮ ਭੂਮ ਲਈ ਓਹਨਾਂ ਦੇ ਪਿਆਰ ਦੀ ਛੁਹ ਸਭਨਾਂ ਵਿਚ ਆਪਣੀ ਆਪਣੀ ਜਨਮ ਭੂਮ ਦਾ ਮੋਹ ਜਗਾ ਦੇਂਦੀ ਹੈ, ਤੇ ਇਸਤਰ੍ਹਾਂ ਅਸੀਂ ਓਹਨਾਂ ਦੇ ਮੋਹ ਨੂੰ ਸਿਰਫ਼ ਸਮਝ ਹੀ ਨਹੀਂ ਸਕਦੇ, ਹਡ-ਬੀਤੀ ਵਾਂਗ ਮਹਿਸੂਸ ਕਰ ਸਕਦੇ ਹਾਂ।

ਆਪਦੇ ਪ੍ਰਸਿਧ ਨਾਵਲ ਇਹ ਹਨ:

੧. ਚਿੱਟਾ ਲਹੂ — ੨. ਅਧ ਖਿੜਿਆ ਫੁਲ
੩. ਕਾਗਤਾਂ ਦੀ ਬੇੜੀ — ੪. ਜੀਵਨ ਸੰਗ੍ਰਾਮ
੫. ਗ਼ਰੀਬ ਦੀ ਦੁਨੀਆਂ — ੬. ਅਗ ਦੀ ਖੇਡ,

# ਲਾਲ ਸਿੰਘ

[੧੯੯੯–       ]

*

ਲਾਲ ਸਿੰਘ ਪਛਮੀ ਦੇਸਾਂ ਵਿਚ ਪੜ੍ਹਨ ਲਈ ਗਏ ਤੇ ਓਥੇ ਸਾਇੰਸ ਤੇ ਇੰਜੀਨੀਅਰੀ ਦੀ ਪੜ੍ਹਾਈ ਕੀਤੀ। ਯੂਰਪ ਦੇ ਸਫ਼ਰ ਬਾਰੇ ਇਹਨਾਂ ਦੀ ਕਿਤਾਬ 'ਮੇਰਾ ਵਲੈਤੀ ਸਫ਼ਰਨਾਮਾ' ਬੜੀ ਪ੍ਰਸਿਧ ਹੋਈ ਹੈ। ਬੜੇ ਸੁਹਣੇ, ਖੁਲ੍ਹੇ ਡੁਲ੍ਹੇ ਤੇ ਤਸਵੀਰ ਸਾਹਮਣੇ ਲੈ ਆਣ ਵਾਲੇ ਢੰਗ ਵਿਚ ਇਹਨਾਂ ਇਹ ਕਾਮਯਾਬ ਕਿਤਾਬ ਲਿਖੀ ਹੈ।

ਇਹਨਾਂ ਦੀ ਸਮੁਚੀ ਵਾਰਤਕ ਦੀਆਂ ਵੀ ਇਹ ਹੀ ਸਿਫ਼ਤਾਂ ਹਨ। ਲਫ਼ਜ਼ਾਂ ਦੀ ਚੋਣ ਵਿਚ ਸੁਹਜ ਹੈ, ਤਾਲ-ਪੂਰਤ ਵਾਕ ਬਣਤ੍ਰ ਹੈ। ਕਿਤੇ ਕਿਤੇ ਮਾਲਵੇ ਦੀ ਸਥਾਨਕ ਬੋਲੀ ਦਾ ਰੰਗ ਵੀ ਹੈ। ਇਹਨਾਂ ਭਾਵੇਂ ਬਹੁਤੀ ਵਾਰਤਕ ਨਹੀਂ ਲਿਖੀ। ਪਰ ਪੰਜਾਬੀ ਵਾਰਤਕ ਲਿਖਾਰੀਆਂ ਵਿਚ ਆਪਦੀ ਚੰਗੀ ਥਾਂ ਹੈ।

ਆਪਦੀਆਂ ਪ੍ਰਸਿਧ ਰਚਨਾਵਾਂ 'ਮੇਰਾ ਵਲੈਤੀ ਸਫ਼ਰਨਾਮਾ,' ਤੇ 'ਮੌਤ ਰਾਣੀ ਦਾ ਘੁੰਡ' ਹਨ।

---

# ਸਾਹਿਬ ਸਿੰਘ

*

ਆਪ ਗੁਰਮਤਿ ਦੇ ਪ੍ਰਸਿਧ ਖੋਜੀ ਤੇ ਵਿਦਵਾਨ ਹਨ। ਖ਼ਾਲਸਾ ਕਾਲਿਜ ਵਿਚ ਪੰਜਾਬੀ ਦੇ ਪ੍ਰੋਫ਼ੈਸਰ ਹਨ। ਗੁਰਬਾਣੀ

ਦੀ ਵਿਆਖਿਆ, ਗੁਰਬਾਣੀ ਦੇ ਵਿਆਕਰਣ ਤੇ ਸ਼ਬਦ ਬਣਤਰ ਉਤੇ ਆਪਦੀਆਂ ਕਿਰਤਾਂ ਬੜੀਆ ਵਡਮੁਲੀਆਂ ਹਨ। ਆਪ ਸਿਰਫ਼ ਪਿਛਲੇ ਸਮਿਆਂ ਦੇ ਸਾਹਿਤ ਨਾਲ ਹੀ ਵਾਕਫ਼ੀ ਨਹੀਂ ਰਖਦੇ, ਸਗੋਂ ਨਵੇਂ ਸਾਹਿਤ ਤੇ ਏਸ ਜੁਗ ਦੇ ਖ਼ਿਆਲਾਂ ਤੋਂ ਵੀ ਜਾਣੂ ਹਨ। ਇਹ ਦੋਵੇਂ ਗੁਣ ਰਲ ਕੇ ਆਪਦੀ ਲਿਖਤ ਤੇ ਵਿਚਾਰਾਂ ਵਿਚ ਤੋਲ ਲੇ ਆਂਦੇ ਹਨ।

ਸਾਦਾ, ਸ਼ੁਧ, ਤੇ ਆਪਣੇ ਵਿਸ਼ੇ ਲਈ ਢੁਕਵੇਂ ਲਫ਼ਜ਼, ਤੇ ਸੰਕੋਚ – ਇਹਨਾਂ ਦੀ ਵਾਰਤਕ ਦੇ ਗੁਣ ਹਨ।

ਇਹਨਾਂ ਦੀਆਂ ਪ੍ਰਸਿਧ ਰਚਨਾਵਾਂ ਇਹ ਹਨ :

੧. ਗੁਰਮਤਿ ਪ੍ਰਕਾਸ਼ ੨. ਧਾਰਮਕ ਲੇਖ
੩. ਕੁਝ ਹੋਰ ਧਾਰਮਕ ਲੇਖ

---

## ਗੰਡਾ ਸਿੰਘ

[ ੧੯੦੧ – ]

*

ਆਪ ਸਿਖ ਇਤਿਹਾਸ ਦੇ ਉਚੇ ਪਾਏ ਦੇ ਵਿਦਵਾਨ ਤੇ ਮਸ਼ਹੂਰ ਖੋਜੀ ਹਨ। ਸਿਖ ਇਤਿਹਾਸ ਬਾਰੇ ਆਜ਼ਾਦ-ਖ਼ਿਆਲ ਖੋਜ ਤੇ ਅਨੇਕਾਂ ਹੀ ਕਿਤਾਬਾਂ ਆਪਨੇ ਲਿਖੀਆਂ ਹਨ – ਜਿਹੜੀਆਂ ਬੜੀ ਮਿਹਨਤ ਦਾ ਸਿਟਾ ਹਨ।

ਸਿਖ ਇਤਿਹਾਸ ਬਾਰੇ ਜਿੰਨੀ ਖੋਜ ਇਹਨਾਂ ਕੀਤੀ

ਹੈ – ਓਹ ਹਾਲੀ ਤਕ ਹੋਰ ਕਿਸੇ ਨਹੀਂ ਕੀਤੀ, ਤੇ ਇਹਨਾਂ ਦੀਆਂ ਲਿਖਤਾਂ ਇਸ ਬਾਰੇ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ। ਸਿਖ ਇਤਿਹਾਸ ਬਾਰੇ ਕਈ ਗ਼ਲਤ-ਬਿਆਨੀਆਂ, ਭੁਲੇਖਿਆਂ ਆਦਿ ਤੇ ਇਹਨਾਂ ਦੀ ਖੋਜ ਨੇ ਚਾਨਣਾ ਪਾਇਆ ਹੈ। ਖੋਜ ਆਪਦੀ ਸ਼ਖ਼ਸੀਅਤ ਦਾ ਇਕ ਅਨਿਖੜਵਾਂ ਅੰਗ ਬਣ ਚੁਕਿਆ ਹੈ।

ਇਹਨਾਂ ਦਾ ਲਿਖਣ ਢੰਗ ਸਰਲ ਤੇ ਵਿਸ਼ੇ ਦੇ ਅਧੀਨ ਹੋ ਕੇ ਚੰਗੀ ਤਰ੍ਹਾਂ ਕੰਮ ਸਾਰਣ ਵਾਲਾ ਹੁੰਦਾ ਹੈ।

ਇਹਨਾਂ ਦੀਆਂ ਪੰਜਾਬੀ ਵਿਚ ਪ੍ਰਸਿਧ ਰਚਨਾਵਾਂ ਇਹ ਹਨ :

੧. ਸਿਖ ਇਤਿਹਾਸ ਬਾਰੇ ੨. ਸਿਖ ਇਤਿਹਾਸ ਵਲ
੩. ਪੰਜਾਬ ਦੀਆਂ ਵਾਰਾਂ ੪. ਕੂਕਿਆਂ ਦੀ ਵਿਥਿਆ।

---

## ਮੋਹਨ ਸਿੰਘ

[ ੧੯੦੫ – ]

*

ਮੋਹਨ ਸਿੰਘ ੧੯੦੫ ਵਿਚ ਹੋਤੀ ਮਰਦਾਨ (ਸੂਬਾ ਸਰਹਦ) ਵਿਚ ਜੰਮੇ, ਅਸਲੀ ਪਿੰਡ ਇਹਨਾਂ ਦਾ ਧਮਿਆਲ (ਰਾਵਲ ਪਿੰਡੀ) ਹੈ। ਇਸ ਵੇਲੇ ਪੰਜਾਬੀ ਬੋਲੀ ਦੇ ਸਭ ਤੋਂ ਵਡੇ ਕਵੀ ਹਨ। ਨਵੀਂ ਪੰਜਾਬੀ ਕਵਿਤਾ ਦੇ ਰੂਪ ਤੇ ਇਹਨਾਂ ਦਾ ਸਭ

ਤੋਂ ਵਧ ਅਸਰ ਹੈ। ਇਹਨਾਂ ਤੋਂ ਬਾਅਦ ਦਾ ਕੋਈ ਕਵੀ ਨਹੀਂ ਜਿਨ੍ਹੇਂ ਇਹਨਾਂ ਦੀ ਕਾਵਿ-ਕਲਾ ਤੋਂ ਕੁਝ ਨ ਸਿਖਿਆ ਹੋਵੇ। ਇਹ ਪੰਜਾਬੀ ਤੇ ਫ਼ਾਰਸੀ ਦੇ ਪੁਰਾਣੇ ਸਾਹਿਤ ਦੇ ਬੜੇ ਚੰਗੇ ਵਿਦਵਾਨ ਹਨ, ਤੇ ਨਾਲ ਹੀ ਨਵੇਂ ਪਛਮੀ ਸਾਹਿਤ ਦੇ ਵਿਚਾਰਾਂ ਤੇ ਰੂਪ ਤੋਂ ਵੀ ਬੜੀ ਚੰਗੀ ਤਰ੍ਹਾਂ ਜਾਣੂ ਹਨ। ਇਹਨਾਂ ਕਾਰਨਾਂ ਕਰਕੇ ਹੀ ਇਹਨਾਂ ਦੀ ਕਵਿਤਾ ਵਿਚ ਨਵੀਨਤਾ ਦੇ ਨਾਲ ਆਪਣੇ ਸਾਹਿਤਕ ਵਿਰਸੇ ਵਿਚ ਰਚੇ ਮਿਚੇ ਹੋਣ ਦੀ ਜ਼ਰੂਰੀ ਸਿਫ਼ਤ ਵੀ ਮਿਲਦੀ ਹੈ।

ਨਵੀਂ ਪੰਜਾਬੀ ਕਵਿਤਾ ਵਿਚੋਂ ਇਹਨਾਂ ਦੀ ਕਿਤਾਬ 'ਸਾਵੇ ਪਤ੍ਰ' ਜਿੰਨੀ ਮਸ਼ਹੂਰ ਹੋਰ ਕੋਈ ਕਿਤਾਬ ਨਹੀਂ ਹੋਈ। ਇਹਨਾਂ ਨੇ ਨਵੀਂ ਪੰਜਾਬੀ ਕਵਿਤਾ ਨੂੰ ਸਿਖ ਧਰਮ ਦੇ ਚੌਗਿਰਦੇ ਵਿਚੋਂ ਬਾਹਰ ਲਿਆਕੇ ਸਭਨਾਂ ਪੰਜਾਬੀਆਂ ਦੇ ਮਾਣਨ-ਯੋਗ ਬਣਾਨ ਵਿਚ ਬੜਾ ਅਹਿਮ ਕੰਮ ਕੀਤਾ ਹੈ।

ਆਪ ਦੀ ਵਾਰਤਕ ਆਮ ਤੌਰ ਤੇ ਕਹਾਣੀਆਂ ਦੀ ਸ਼ਕਲ ਵਿਚ ਮਿਲਦੀ ਹੈ। ਭਾਵੇਂ ਆਪਨੇ ਥੋੜੀਆਂ ਹੀ ਕਹਾਣੀਆਂ ਲਿਖੀਆਂ ਹਨ, ਪਰ ਇਹ ਕਾਫ਼ੀ ਸਲਾਹੀਆਂ ਗਈਆਂ ਹਨ। ਇਸ ਸੰਗ੍ਰਹਿ ਵਿਚ ਦਿਤੀ ਚੀਜ਼ ਇਹਨਾਂ ਦੀ ਕਹਾਣੀਆਂ ਦੀ ਇਕੋ ਇਕ ਕਿਤਾਬ "ਨਿਕੀ ਨਿਕੀ ਵਾਸ਼ਨਾ" ਵਿਚੋਂ ਲਈ ਗਈ ਹੈ।

ਆਪ ਮਾਸਕ-ਪਤ੍ਰ 'ਪੰਜ ਦਰਿਆ' ਦੇ ਐਡੀਟਰ ਹਨ।

---

# ਸੰਤ ਸਿੰਘ ਸੇਖੋਂ

[ ੧੯੦੮–      ]

*

੧੯੦੮ ਵਿਚ ਲਾਇਲਪੁਰ ਦੇ ਕੋਲ ਇਕ ਪਿੰਡ ਵਿਚ ਪੈਦਾ ਹੋਏ। ਯੂਨੀਵਰਸਿਟੀ ਦੀ ਤਾਲੀਮ ਲਾਇਲਪੁਰ ਤੇ ਲਾਹੌਰ ਵਿਚ ਪੂਰੀ ਕੀਤੀ। ਹੁਣ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪ੍ਰੋਫ਼ੈਸਰ ਹਨ।

ਆਪਨੇ ਕਵਿਤਾ, ਕਹਾਣੀ, ਨਾਟਕ ਤੇ ਸਾਹਿਤਕ ਪਰਖ ਸਭ ਕੁਝ ਲਿਖਿਆ ਹੈ। ਪੰਜਾਬੀ ਦੇ ਚੰਗੇ ਵਿਦਵਾਨ ਤੇ ਬੜੇ ਸਫ਼ਲ ਕਹਾਣੀਕਾਰ ਤੇ ਨਾਟਕਕਾਰ ਮੰਨੇ ਗਏ ਹਨ।

ਇਸ ਸੰਗ੍ਰਹਿ ਵਿਚ ਦਿਤਾ ਲੇਖ 'ਕਵਿਤਾ ਅਤੇ ਅਨੁਭਵ' ਇਹਨਾਂ ਦੀ ਛਪ ਰਹੀ ਕਿਤਾਬ 'ਸਾਹਿਤਾਰਥ' ਵਿਚੋਂ ਹੈ। ਲਿਖਾਰੀ ਦੀ ਯੋਗਤਾ ਤੇ ਏਸ ਲੇਖ ਤੋਂ ਯਕੀਨ ਪੈਦਾ ਹੁੰਦਾ ਹੈ, ਕਿ ਇਹ ਕਿਤਾਬ ਪੰਜਾਬੀ ਵਿਚ ਸਾਹਿਤਕ-ਪਰਖ ਦੇ ਪਿੜ ਵਿਚ ਬੜਾ ਅਹਿਮ ਵਾਧਾ ਹੋਏਗੀ।

ਆਪਦੀਆਂ ਪ੍ਰਸਿਧ ਰਚਨਾਵਾਂ ਇਹ ਹਨ:

੧. ਸਮਾਚਾਰ (ਕਹਾਣੀਆਂ) ੨. ਕਲਾਕਾਰ (ਨਾਟਕ)
੩. ਛੇ ਘਰ (ਇਕਾਂਗੀ ਨਾਟਕ) ੪. ਲਹੂ ਮਿੱਟੀ (ਨਾਵਲ)

— ——

# ਗੋਪਾਲ ਸਿੰਘ

[ ੧੯੧੭ –      ]

*

ਆਪਦਾ ਵਤਨ ਸੂਬਾ ਸਰਹਦ ਦਾ ਹਜ਼ਾਰਾ ਜ਼ਿਲਾ ਹੈ। ਯੂਨੀਵਰਸਿਟੀ ਦੀ ਤਾਲੀਮ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪੂਰੀ ਕੀਤੀ। ਬਾਅਦ ਵਿਚ ਪੰਜਾਬੀ ਸਾਹਿਤ ਦੀ ਖੋਜ ਤੇ ਇਕ ਥੀਸਿਸ ਲਿਖ ਕੇ ਪੀ. ਐਚ. ਡੀ. ਦੀ ਡਿਗਰੀ ਲਈ।

ਆਪ ਪੰਜਾਬੀ ਦੇ ਬੜੇ ਚੰਗੇ ਕਵੀ ਹਨ, ਆਪਦੀ ਕਵਿਤਾ-ਸੰਗ੍ਰਿਹ 'ਅੰਨ੍ਹੇਰੇ ਸਵੇਰੇ' ਪੰਜਾਬੀ ਕਵਿਤਾ ਦੇ ਵਿਕਾਸ ਵਿਚ ਬੜਾ ਮਾਣਯੋਗ ਥਾਂ ਰਖਦਾ ਹੈ।

ਸਾਹਿਤਕ-ਪਰਖ ਦੇ ਮੈਦਾਨ ਵਿਚ ਆਪਦੀਆਂ ਕਿਰਤਾਂ ਬੜੀਆਂ ਉਚੀ ਥਾਂ ਰਖਦੀਆਂ ਹਨ। ਪਛਮੀ ਸਾਹਿਤਕ-ਪਰਖ ਦੇ ਸਿਧਾਂਤਾਂ ਨੂੰ ਆਪਣੇ ਮਨ ਵਿਚ ਰਚਾ ਕੇ ਇਹਨਾਂ ਪੰਜਾਬੀ ਵਿਚ ਸਾਹਿਤਕ-ਪਰਖ ਤੇ ਕਿਤਾਬਾਂ ਲਿਖਕੇ ਬੜਾ ਵਡਮੁਲਾ ਕੰਮ ਕੀਤਾ ਹੈ।

ਇਹਨਾਂ ਦੀ ਵਾਰਤਕ ਦਾ ਲਿਖਣ-ਢੰਗ ਬੜਾ ਸੁਹਣਾ ਹੈ, ਤਾਲ ਵਾਲਾ, ਮੌਲਿਕ ਤੁਲਨਾਵਾਂ ਤੇ ਰੂਪਕਾਂ ਨਾਲ ਸ਼ਿੰਗਾਰਿਆ, ਰਸ ਭਰਪੂਰ ਹੈ। ਇਸ ਸੰਗ੍ਰਹਿ ਵਿਚ ਇਹਨਾਂ ਦਾ 'ਕਵਿਤਾ' ਬਾਰੇ ਲੇਖ 'ਸਾਹਿਤ ਦੀ ਪਰਖ' ਕਿਤਾਬ ਵਿਚੋਂ ਦਿਤਾ ਗਿਆ ਹੈ। ਕਿਉਂਕਿ ਆਪ ਇਕ ਬੜੇ ਚੰਗੇ ਕਵੀ ਹਨ, ਇਸ ਲਈ ਇਸ ਲੇਖ ਵਿਚ ਵਿਦਵਤਾ ਦੇ ਨਾਲ ਨਿਜ਼ਕ ਤਜਰਬੇ ਦੀ ਛਾਪ ਵੀ ਦਿਸਦੀ ਹੈ।

ਆਪਦੀਆਂ ਵਾਰਤਕ ਵਿਚ ਪ੍ਰਸਿਧ ਰਚਨਾਵਾਂ ਇਹ ਹਨ:

੧. ਰੋਮਾਂਟਿਕ ਪੰਜਾਬੀ ਕਵੀ ੨. ਪੰਜਾਬੀ ਸਾਹਿਤ ਦਾ ਇਤਿਹਾਸ ੩. ਸਾਹਿਤ ਦੀ ਪਰਖ।

---

## ਕਰਤਾਰ ਸਿੰਘ ਦੁੱਗਲ

[ ੧੯੧੭ - ]

*

ਆਪਦੀ ਜਨਮ-ਭੂਮ ਧਮਿਆਲ ( ਰਾਵਲਪਿੰਡੀ ) ਹੈ। ਯੂਨੀਵਰਸਿਟੀ ਦੀ ਪੜ੍ਹਾਈ ਰਾਵਲਪਿੰਡੀ ਤੇ ਲਾਹੌਰ ਵਿਚ ਪੂਰੀ ਕੀਤੀ। ਓਸ ਤੋਂ ਕੁਝ ਚਿਰ ਬਾਅਦ ਆਲ ਇੰਡੀਆ ਰੇਡੀਓ ਵਿਚ ਨੌਕਰੀ ਕਰ ਲਈ। ਅਜ ਕਲ ਆਲ ਇੰਡੀਆ ਰੇਡੀਓ ਵਿਚ ਕਾਫ਼ੀ ਵਡੇ ਅਫ਼ਸਰ ਹਨ।

ਆਪਨੇ ਪਛਮੀ ਸਾਹਿਤ ਦੀ ਕਹਾਣੀ ਦੀ ਨਵੀਂ ਟੈਕਨੀਕ ਦੇ ਅਸਰ ਹੇਠਾਂ ਬੜੀਆਂ ਕਹਾਣੀਆਂ ਲਿਖੀਆਂ ਹਨ। ਤੇ ਪੰਜਾਬੀ ਦੇ ਪਹਿਲੀ ਸਫ਼ ਦੇ ਕਹਾਣੀਕਾਰਾਂ ਵਿਚੋਂ ਮੰਨੇ ਜਾਂਦੇ ਹਨ। ਕਹਾਣੀ ਤੋਂ ਸਿਵਾ ਨਾਟਕ, ਕਵਿਤਾ, ਤੇ ਨਾਵਲ ਵੀ ਲਿਖੇ ਹਨ।

ਇਸ ਸੰਗ੍ਰਹਿ ਵਿਚ ਦਿਤੀ ਕਹਾਣੀ 'ਗੌਸ ਪੀਰ ਦੇ ਸ਼ਹਿਰ

ਵਿਚ' ਆਪਦੀ ਕਿਤਾਬ 'ਡੰਗਰ' ਵਿਚੋਂ ਚੁਣੀ ਗਈ ਹੈ। ਇਹ ਕਹਾਣੀ ਆਪਦੀਆਂ ਬਹੁਤ ਚੰਗੀਆਂ ਕਹਾਣੀਆਂ ਵਿਚੋਂ ਇਕ ਹੈ। ਲਿਖਣ-ਢੰਗ ਤੇ ਪਲਾਟ ਦੀ ਗੋਂਦ ਦੋਹਾਂ ਵਲੋਂ ਇਕ ਸੰਪੂਰਣ ਮਿਸਾਲ ਹੈ।

ਆਪਦੀ ਵਾਰਤਕ ਬਹੁਤਾ ਕਰਕ ਕਹਾਣੀ ਜਾਂ ਨਾਵਲ ਦੇ ਰੂਪ ਵਿਚ ਹੀ ਹੈ। ਵਾਰਤਕ ਵਿਚ ਤਾਲ, ਕਹਾਣੀ ਦੇ ਮੰਤਵ ਲਈ ਕਾਮਯਾਬੀ ਨਾਲ ਚਿਤ੍ਰ ਉਲੀਕਣ ਤੇ ਨਿਕੀਆਂ ਨਿਕੀਆਂ ਛੁਹਾਂ ਨਾਲ ਕਹਾਣੀ ਦੇ ਪਲਾਟ ਦੇ ਕਿਸੇ ਪਖ ਤੇ ਬੜਾ ਸਾਰਾ ਚਾਨਣ ਪਾ ਦੇਣ ਦੀਆਂ ਸਿਫ਼ਤਾਂ ਹਨ। ਬੋਲ ਚਾਲ ਤੋਂ ਇਲਾਵਾ ਲੇਖਕ ਦੇ ਆਪਣੇ ਬਿਆਨ ਵਿਚ ਵੀ ਕਈ ਥਾਈਂ ਪੋਠੋਹਾਰ ਦੇ ਸਥਾਨਕ ਲਫ਼ਜ਼ ਬਹੁਤ ਮਿਲਣ ਲਗ ਪੈਂਦੇ ਹਨ।

ਆਪਦੀਆਂ ਪ੍ਰਸਿਧ ਰਚਨਾਵਾਂ ਇਹ ਹਨ :

੧. ਡੰਗਰ (ਕਹਾਣੀ) ੨. ਸਵੇਰ ਸਾਰ (ਕਹਾਣੀ)

੩. ਅਗ ਖਾਣ ਵਾਲੇ (ਕਹਾਣੀ) ੪. ਆਂਦਰਾਂ (ਨਾਵਲ)

---

# ਸੁਰਿੰਦਰ ਸਿੰਘ ਨਰੂਲਾ

*

ਸੁਰਿੰਦਰ ਸਿੰਘ ਨਰੂਲਾ ਅੰਮ੍ਰਿਤਸਰ ਦੇ ਵਸਨੀਕ ਹਨ। ਪੜ੍ਹਾਈ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਪੂਰੀ ਕੀਤੀ। ਹੁਣ ਬ੍ਰਜਿੰਦਰ ਕਾਲਿਜ, ਫ਼ਰੀਦਕੋਟ ਵਿਚ ਪ੍ਰੋਫ਼ੈਸਰ ਹਨ।

ਆਪਨੇ ਪੰਜਾਬੀ ਵਿਚ ਕਵਿਤਾ ਤੇ ਕਹਾਣੀਆਂ ਲਿਖੀਆਂ ਹਨ, ਦੋ ਨਾਵਲ 'ਪਿਓ ਪੁਤ੍ਰ' ਤੇ 'ਰੰਗ ਮਹਿਲ' ਲਿਖੇ ਹਨ, ਤੇ ਇਕ ਕਿਤਾਬ 'ਪੰਜਾਬੀ ਸਾਹਿਤ ਦੀ ਜਾਣ ਪਛਾਣ' ਲਿਖੀ ਹੈ। ਆਪ ਨਾਵਲ ਦੇ ਪਿੜ ਵਿਚ ਵਧ ਸਫਲ ਸਮਝੇ ਗਏ ਹਨ।

'ਝੁਗੀਆਂ ਉਤੇ ਮਹਿਲ' ਇਹਨਾਂ ਦੇ ਨਾਵਲ 'ਪਿਓ ਪੁਤ੍ਰ' ਦਾ ਇਕ ਕਾਂਡ ਹੈ। ਜਿਸ ਵਿਚ ਇਹਨਾਂ ਨਵੇਂ ਸਮਾਜੀ ਸੰਬੰਧਾਂ ਕਰਕੇ ਪੁਰਾਣੇ ਸਮਾਜੀ ਢਾਂਚੇ ਦੇ ਖੇਰੂੰ ਖੇਰੂੰ ਹੋਣ ਦਾ ਬੜੇ ਸੁਲਝੇ ਤੇ ਕਹਾਣੀ-ਮਈ ਢੰਗ ਵਿਚ ਬਿਆਨ ਕੀਤਾ ਹੈ।

---

## ਅੰਮ੍ਰਿਤਾ ਪ੍ਰੀਤਮ

*

ਅੰਮ੍ਰਿਤਾ ਪ੍ਰੀਤਮ ਦਾ ਜਨਮ ੧੯੧੯ ਵਿਚ ਗੁਗਰਾਂਵਾਲੇ ਹੋਇਆ। ਬਚਪਨ ਤੇ ਸ਼ੁਰੂ ਜੁਆਨੀ ਲਾਹੌਰ ਵਿਚ ਹੀ ਲੰਘੀ। ਦੇਸ਼ ਦੀ ਵੰਡ ਦੇ ਬਾਅਦ ਹੁਣ ਦਿਲੀ ਰਹਿੰਦੇ ਹਨ।

ਅੰਮ੍ਰਿਤਾ ਪ੍ਰੀਤਮ ਦੀ ਨਵੀਂ ਪੰਜਾਬੀ ਕਵਿਤਾ ਵਿਚ ਮੋਹਨ ਸਿੰਘ ਤੋਂ ਬਾਅਦ ਦੂਜੀ ਥਾਂ ਹੈ। ਖ਼ਾਸ ਤੌਰ ਤੇ ਦੇਸ਼ ਦੀ ਵੰਡ ਤੋਂ ਬਾਅਦ ਅੰਮ੍ਰਿਤਾ ਪ੍ਰੀਤਮ ਨੇ ਅਜਿਹੀ ਮਹਾਨ ਕਵਿਤਾ ਲਿਖੀ ਹੈ, ਜਿਹੜੀ ਬਹੁਤ ਦੇਰ ਤਕ ਅਮਰ ਰਹੇਗੀ, ਤੇ ਜਿਨ੍ਹੇਂ ਸਾਰੇ ਪੰਜਾਬ ਨੂੰ ਹਲੂਣਿਆਂ ਹੈ।

ਆਪਦੀ ਵਾਰਤਕ ਕਹਾਣੀ ਤੇ ਨਾਵਲ ਦੇ ਰੂਪ ਵਿਚ ਮਿਲਦੀ ਹੈ। ਕਵਿਤਾ ਤੋਂ ਛੁਟ ਕੁਝ ਕਹਾਣੀਆਂ ਤੇ ਤਿੰਨ ਨਾਵਲ ਇਹਨਾਂ ਨੇ ਪੰਜਾਬੀ ਨੂੰ ਦਿਤੇ ਹਨ ।

'ਸਤਵਾਂ ਨਰਾਤਾ' – ਇਹਨਾਂ ਦੀ ਇਕ ਬੜੀ ਕਾਮਯਾਬ ਕਹਾਣੀ ਹੈ।

ਇਸਤ੍ਰੀ ਦੇ ਅਹਿਸਾਸਾਂ ਦਾ ਜਿਹੋ ਜਿਹਾ ਬਿਆਨ ਏਸ ਕਹਾਣੀ ਵਿਚ ਮਿਲਦਾ ਹੈ, ਓਹੋ ਜਿਹਾ ਬੜੀਆਂ ਥੋੜੀਆਂ ਪੰਜਾਬੀ ਕਹਾਣੀਆਂ ਵਿਚ ਲਭੇਗਾ।

ਵਾਰਤਕ ਵਿਚ ਇਹਨਾਂ ਦੀਆਂ ਰਚਨਾਵਾਂ ਇਹ ਹਨ :

ਕਹਾਣੀਆਂ : ੧. ਕੁੰਜੀਆਂ, ੨. ਛਬੀ ਵਰ੍ਹੇ ਬਾਅਦ

ਨਾਵਲ : ੧. ਜੈ ਸ਼੍ਰੀ, ੨. ਡਾਕਟਰ ਦੇਵ, ੩. ਪਿੰਜਰ

------

# ਬਲਵੰਤ ਗਾਰਗੀ

*

ਇਹਨਾਂ ਦਾ ਵਤਨ ਬਠਿੰਡਾ ਹੈ, ਤੇ ਯੂਨੀਵਰਸਿਟੀ ਦੀ ਪੜ੍ਹਾਈ ਲਾਹੌਰ ਵਿਚ ਮੁਕੰਮਲ ਕੀਤੀ।

ਆਪ ਪੰਜਾਬੀ ਦੇ ਬੜੇ ਸਫ਼ਲ ਨਾਟਕ ਕਾਰ ਮੰਨੇ ਜਾਂਦੇ ਹਨ। ਨਾਟਕਾਂ ਤੋਂ ਛੁਟ ਆਪ ਨੇ ਇਕ ਕਿਤਾਬ 'ਕੱਕਾ ਰੇਤਾ' ਲਿਖੀ ਹੈ, ਜਿਸ ਵਿਚ ਬੜੇ ਸੁਹਣੇ ਢੰਗ ਨਾਲ ਆਪਣੇ ਬਚਪਨ ਦੀਆਂ ਯਾਦਾਂ ਨੂੰ ਉਲੀਕਿਆ ਹੈ।

ਅਜ ਕਲ ਆਪ 'ਸਵੇਰਾ' ਰਿਸਾਲਾ ਦਿਲੀ ਤੋਂ ਕਢਦੇ ਹਨ।

ਇਹਨਾਂ ਦੀਆਂ ਨਾਟਕ ਰਚਨਾਵਾਂ ਇਹ ਹਨ :

੧. ਲੋਹਾ ਕੁਟ ੨. ਸੈਲ ਪਥਰ
੩. ਕੁਆਰੀ ਟੀਸੀ (ਇਕਾਂਗੀ) ੪. ਦੋ ਪਾਸੇ (ਇਕਾਂਗੀ)